ਸਾਹਿਤ ਮੁਲਾਂਕਣ ਸੀਰੀਜ਼

# ਸਿੱਖ ਇਤਿਹਾਸ ਦੇ ਖੋਜ ਨਿਬੰਧ

ਡਾ. ਕਿਰਪਾਲ ਸਿੰਘ

ਭਾਸ਼ਾ ਵਿਭਾਗ ਪੰਜਾਬ

# ਸਿੱਖ ਇਤਿਹਾਸ
# ਦੇ
# ਖੋਜ ਨਿਬੰਧ

ਡਾ. ਕਿਰਪਾਲ ਸਿੰਘ

ਭਾਸ਼ਾ ਵਿਭਾਗ, ਪੰਜਾਬ

**Sikh Itihas De Khoj Nibandh** *(in Punjabi)*
Editor : **Dr. Kirpal Singh**

**ਸਿੱਖ ਇਤਿਹਾਸ ਦੇ ਖੋਜ ਨਿਬੰਧ**
ਸੰਪਾਦਕ : **ਡਾ. ਕਿਰਪਾਲ ਸਿੰਘ**


ਪਹਿਲੀ ਐਡੀਸ਼ਨ : 2002
ਕਾਪੀਆਂ : 2000
ਕੀਮਤ : 16/- ਰੁਪਏ
0220 - ਹ.ਪੁ. - 1369

ਪ੍ਰਕਾਸ਼ਨ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਵੀਰ ਭੂਮੀ ਪ੍ਰਿੰਟਿੰਗ ਪ੍ਰੈਸ ਜਲੰਧਰ
ਰਾਹੀਂ : ਕੰਟਰੋਲਰ, ਪ੍ਰਿੰਟਿੰਗ ਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ

# ਦੋ ਸ਼ਬਦ

ਭਾਸ਼ਾ ਵਿਭਾਗ ਪੰਜਾਬ ਵਲੋਂ ਭਾਸ਼ਾ, ਸਾਹਿਤ, ਕਲਾ ਇਤਿਹਾਸ, ਧਾਰਮਿਕ ਤੇ ਸਭਿਆਚਾਰਕ ਵਿਰਸੇ ਨੂੰ ਸੰਭਾਲਣ, ਸਹਿਤਕਾਰਾਂ ਦੇ ਅੰਦਰੋਂ ਫੁੱਟੇ ਸਾਹਿਤਕ ਸੋਮਿਆਂ ਨੂੰ ਪਛਾਨਣ ਅਤੇ ਸਾਹਿਤ ਦੇ ਅਣਗੋਲੇ ਪੱਖਾਂ ਉਤੇ ਰੌਸ਼ਨੀ ਪਾਉਣ ਲਈ ਨਿਰੰਤਰ ਉਪਰਾਲੇ ਕੀਤੇ ਜਾ ਰਹੇ ਹਨ। ਇਸ ਮੰਤਵ ਦੀ ਪੂਰਤੀ ਲਈ ਅਨੇਕ ਸਕੀਮਾਂ ਅਧੀਨ ਬਾਲ-ਸਾਹਿਤ ਤੋਂ ਲੈ ਕੇ ਵਿਸ਼ਵਕੋਸ਼, ਰਸ਼ਾਲੇ, ਖੋਜ ਤੇ ਹਵਾਲਾ ਗ੍ਰੰਥਾਂ ਤਕ ਛਾਪੇ ਜਾ ਰਹੇ ਹਨ। ਇਹ ਪੁਸਤਕ ਵੀ ਇਸੇ ਲੜੀ ਦੀ ਇਕ ਕੜੀ ਹੈ।

ਹਥਲੀ ਪੁਸਤਕ 'ਸਿੱਖ ਇਤਿਹਾਸ ਸਬੰਧੀ ਖੋਜ ਨਿਬੰਧ' ਨੂੰ ਡਾ. ਕਿਰਪਾਲ ਸਿੰਘ ਨੇ ਬੜੀ ਲਗਨ, ਮਿਹਨਤ ਤੇ ਸੁਹਿਰਦਤਾ ਨਾਲ ਸੰਪਾਦਨ ਕਰਕੇ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਰਵਾਉਣ ਦਾ ਯਤਨ ਕੀਤਾ ਹੈ ਜੋ ਬੜਾ ਸ਼ਲਾਘਾਯੋਗ ਯਤਨ ਹੈ। ਵਿਦਵਾਨ ਲੇਖਕ ਨੇ ਇਨ੍ਹਾਂ ਖੋਜ ਨਿਬੰਧਾਂ ਵਿਚ ਇਹ ਦੱਸਣ ਦਾ ਵਿਸ਼ੇਸ਼ ਯਤਨ ਕੀਤਾ ਹੈ ਕਿ ਪੰਜਾਬੀ ਦੀਆਂ ਅਤੇ ਖ਼ਾਸ ਕਰਕੇ ਸਿੱਖ ਮਤ ਨਾਲ ਸਬੰਧਤ ਪੁਰਾਤਨ ਲਿਖਤਾਂ ਵਿਚ ਇਤਿਹਾਸਕਾਰੀ ਦੇ ਵਿਗਿਆਨਕ ਤੱਤ ਮੌਜੂਦ ਹਨ। ਸਿੱਖ ਮਤ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਅਜਿਹੇ ਇਤਿਹਾਸਕ ਹਵਾਲੇ ਮਿਲਦੇ ਹਨ ਜਿਹੜੇ ਸਿੱਖ ਇਤਿਹਾਸਕਾਰੀ ਦਾ ਆਧਾਰ ਬਣਨ ਦੀ ਸਮਰੱਥਾ ਰੱਖਦੇ ਹਨ। ਇਹ ਖੋਜ ਨਿਬੰਧ ਆਪਣੇ ਸਮੇਂ ਦੀ ਰਾਜਨੀਤਕ, ਸਮਾਜਿਕ, ਆਰਥਿਕ, ਧਾਰਮਿਕ ਅਵਸਥਾ ਅਤੇ ਸੋਲ੍ਹਵੀਂ ਸਦੀ ਦੇ ਪੰਜਾਬ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦੇ ਹਨ। ਇਸੇ ਤਰ੍ਹਾਂ ਹੋਰ ਪੁਰਾਤਨ ਜਨਮ ਸਾਖੀਆਂ ਤੇ ਪੰਜਾਬੀ ਲਿਖਤਾਂ ਆਪਣੇ ਸਮੇਂ ਦੇ ਇਤਿਹਾਸ ਦਾ ਦਸਤਾਵੇਜ਼ ਹਨ ਜਿਨ੍ਹਾਂ ਰਾਹੀਂ ਇਤਿਹਾਸ ਸਹੀ ਰੂਪ ਵਿਚ ਉਜਾਗਰ ਹੁੰਦਾ ਹੈ ਅਤੇ ਕਈ ਭੁਲੇਖੇ ਦੂਰ ਹੁੰਦੇ ਹਨ।

ਆਸ ਹੈ ਕਿ ਪੰਜਾਬੀ ਪਾਠਕ/ਇਤਿਹਾਸਕਾਰ ਇਸ ਪੁਸਤਕ ਤੋਂ ਅਗਵਾਈ ਪ੍ਰਾਪਤ ਕਰਕੇ ਲਾਭ ਉਠਾਉਣਗੇ। ਸਿੱਖ ਇਤਿਹਾਸ ਦੇ ਗੌਰਵਮਈ ਵਿਰਸੇ ਦੀਆਂ ਡੂੰਘੀਆਂ ਪਰਤਾਂ ਫਰੋਲਦੀ ਇਸ ਰਚਨਾ ਦਾ ਨਿੱਘਾ ਸੁਆਗਤ ਕਰਨਾ ਸਾਡਾ ਫ਼ਰਜ਼ ਵੀ ਹੈ ਅਤੇ ਮਾਣ ਵੀ ਹੈ।

**ਡਾ. ਮਦਨ ਲਾਲ ਹਸੀਜਾ**
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ

# ਭੂਮਿਕਾ

ਸਿੱਖ ਇਤਿਹਾਸ ਸਿੱਖ ਗੁਰੂਆਂ ਸੰਤਾਂ ਅਤੇ ਭਗਤਾਂ ਦਾ ਇਤਿਹਾਸ ਹੈ ਉਹ ਮਹਾਨ ਧਾਰਮਿਕ ਆਗੂ ਸਨ ਤੇ ਲੇਖਕ ਵੀ। ਉਨ੍ਹਾਂ ਨਾਲ ਸਬੰਧਤ ਲਿਖਤਾਂ ਅਤੇ ਗੁਰਬਾਣੀ ਵਿਚ ਇਤਿਹਾਸਕਾਰੀ ਦੀ ਮੁਢਲੀ ਜਾਣਕਾਰੀ ਮਿਲਦੀ ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਵੀ ਇਤਿਹਾਸਕ ਸਮੱਗਰੀ ਲੱਭੀ ਜਾ ਸਕਦੀ ਹੈ। ਸਿੱਖ ਇਤਿਹਾਸ ਦੇ ਕਈ ਦੁਰਲੱਭ ਖਰੜੇ ਹਾਲੀ ਤੱਕ ਸਾਹਮਣੇ ਨਹੀਂ ਆਏ। ਇਸ ਸੰਚੀ ਵਿਚ ਦੋ ਅਦੁਤੀ ਲਿਖਤਾਂ ਜੋ ਮੈਂ ਲੱਭੀਆਂ ਹਨ ਦਾ ਅਧਿਐਨ ਕੀਤਾ ਗਿਆ ਹੈ। ਇਸੇ ਤਰ੍ਹਾਂ ਹੋਰ ਸਿੱਖ ਇਤਿਹਾਸ ਦੇ ਵਿਸ਼ੇਸ਼ ਜਾਣਕਾਰੀ ਦੇ ਸੋਮਿਆਂ ਦਾ ਇਤਿਹਾਸਕ ਦ੍ਰਿਸ਼ਟੀ ਤੋਂ ਮੁਲਾਂਕਣ ਕੀਤਾ ਹੈ।

ਇਹ ਸਾਰੇ ਖੋਜ ਨਿਬੰਧ ਵੱਖ ਵੱਖ ਸਮਿਆਂ ਤੇ ਸੈਮੀਨਾਰਾਂ, ਕਾਨਫਰੰਸਾਂ ਜਾਂ ਖੋਜ ਪੱਤਰਾਂ ਲਈ ਲਿਖੇ ਗਏ ਸਨ। ਇਹ ਸਾਰੇ ਸਿੱਖ ਇਤਿਹਾਸ ਨਾਲ ਸਬੰਧਤ ਹਨ। ਇਸ ਲਈ ਇਨ੍ਹਾਂ ਨੂੰ ਇਸ ਸੰਚੀ ਵਿਚ ਸੁਰਖਿਅਤ ਕੀਤਾ ਗਿਆ ਹੈ।

ਮੈਂ ਭਾਸ਼ਾ ਵਿਭਾਗ ਵਿਸ਼ੇਸ਼ ਕਰਕੇ ਡਾ. ਮਦਨ ਲਾਲ ਹਸੀਜਾ, ਡਾਇਰੈਕਟਰ, ਭਾਸ਼ਾ ਵਿਭਾਗ ਦਾ ਰਿਣੀ ਹਾਂ ਜਿਨ੍ਹਾਂ ਨੇ ਇਨ੍ਹਾਂ ਪੁਰਾਤਨ ਲਿਖਤਾਂ ਬਾਰੇ ਜਾਣਕਾਰੀ ਪੰਜਾਬੀ ਪਾਠਕਾਂ ਸਾਹਮਣੇ ਲਿਆਂਦੀ ਹੈ। ਇਥੇ ਇਹ ਲਿਖਣਾ ਅਯੋਗ ਨਹੀਂ ਹੋਵੇਗਾ ਕਿ ਛਾਪੇਖਾਨੇ ਵਾਲਿਆਂ ਨੇ ਪਹਿਲਾਂ ਖਰੜਾ ਗਵਾ ਦਿੱਤਾ ਸੀ। ਫਿਰ ਭਾਸ਼ਾ ਵਿਭਾਗ ਦੇ ਯਤਨਾਂ ਨਾਲ ਇਹ ਦੁਬਾਰਾ ਛਪ ਰਿਹਾ ਹੈ। ਮੈਂ ਭਾਸ਼ਾ ਵਿਭਾਗ ਦੇ ਸੰਪ੍ਰਾਦਨ ਦੇ ਕਰਮਚਾਰੀਆਂ ਦਾ ਅਤੀ ਧੰਨਵਾਦੀ ਹਾਂ।

**ਕਿਰਪਾਲ ਸਿੰਘ**

1288/15 - ਬੀ ਚੰਡੀਗੜ੍ਹ

# ਤਤਕਰਾ

| ਲੜੀ ਨੰ. | ਲੇਖ ਦਾ ਨਾਂ | ਪੰਨਾ ਨੰ. |
|---|---|---|

# ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਦੀ ਸਿੱਖ ਇਤਿਹਾਸ ਦੀ ਪਰੰਪਰਾ

ਮੌਜੂਦਾ ਵਿਗਿਆਨਕ ਇਤਿਹਾਸਕਾਰੀ ਦਾ ਮੁਢ ਉਨ੍ਹੀਵੀ ਸਦੀ ਵਿਚ ਬੱਝਾ । ਇਸ ਦੀਆਂ ਪੈੜਾਂ ਪ੍ਰਸਿੱਧ ਜਰਮਨ ਇਤਿਹਾਸਕਾਰ ਐਲਵਾਨ ਰੈਕ ਨੇ ਪਾਈਆਂ । ਉਨ੍ਹਾਂ ਲੀਹਾਂ ਨੂੰ ਫੇਰ ਇਟਲੀ ਦੇ ਬੀ.ਕਰੋਸੇ ਨੇ ਅੱਗੇ ਤੋਰਿਆ । ਆਰ.ਜੀ.ਕਾਲਿਨਵੁੱਡ ਦੇ ਕਥਨ ਅਨੁਸਾਰ ਨਵੀਨ ਇਤਿਹਾਸਕਾਰੀ ਵਿਚ ਨਿਮਨ ਲਿਖਤ ਤੱਤ ਹੋਣੇ ਜ਼ਰੂਰੀ ਹਨ:-

1-ਇਤਿਹਾਸ ਨੂੰ ਵਿਗਿਆਨਕ ਜਾਂ ਕੁਝ ਪ੍ਰਸ਼ਨਾ ਦਾ ਉੱਤਰ ਹੋਣਾ ਚਾਹੀਦਾ ਹੈ ।

2-ਇਤਿਹਾਸ ਬੀਤੇ ਸਮੇਂ ਵਿਚ ਮਨੁੱਖੀ ਤਜਰਬੇ ਜਾਂ ਕਾਰਨਾਮਿਆਂ ਨਾਲ ਸਬੰਧਤ ਹੋਵੇ ।

3-ਇਤਿਹਾਸ ਸਮੱਗਰੀ ਤੇ ਅਧਾਰਤ ਹੋਵੇ ਅਤੇ ਸਮੇਂ ਦੀ ਵਿਆਖਿਆ ਕਰੇ ।

4-ਇਤਿਹਾਸ ਮਨੁੱਖੀ ਗਿਆਨ ਵਿਚ ਵਾਧਾ ਕਰੇ ।[1]

ਇਹ ਸਪਸ਼ਟ ਹੈ ਕਿ ਮੱਧਕਾਲੀਨ ਯੁੱਗ ਵਿਚ ਇਤਿਹਾਸਕਾਰੀ ਆਮ ਤੌਰ ਤੇ ਉਪਰੋਕਤ ਦੱਸੀਆਂ ਸਭ ਗੱਲਾਂ ਤੇ ਪੂਰੀ ਨਹੀਂ ਉਤਰਦੀ । ਮੱਧਕਾਲੀਨ ਯੁੱਗ ਵਿਚ ਇਤਿਹਾਸਕਾਰੀ ਧਾਰਮਿਕ ਪ੍ਰਭਾਵਾਂ ਥੱਲੇ ਪ੍ਰਫੁਲਿਤ ਹੋਈ । ਯੂਰਪ ਵਿਚ ਇਨ੍ਹਾਂ ਸਮਿਆਂ ਵਿਚ ਸਲਬ ਦੀਆਂ ਲੜਾਈਆਂ ਹੋਈਆਂ । ਇਹ ਦੱਸ ਦੇਣਾ ਜ਼ਰੂਰੀ ਹੈ ਕਿ ਮੱਧਕਾਲੀਨ ਯੁੱਗ ਵਿਚ ਇਤਿਹਾਸ ਕਰਾਮਾਤਾਂ ਤੇ ਰੱਬੀ ਦੈਵੀ ਕਾਨੂੰਨ ਦੀ ਵਿਆਖਿਆ ਕਰਕੇ ਕਵਿਤਾ ਵਿਚ ਲਿਖਿਆ ਜਾਂਦਾ ਸੀ । ਇਤਿਹਾਸ ਜ਼ਿਆਦਾ ਪੰਜਾਬੀ ਵਿਚ 16ਵੀਂ ਤੇ 17ਵੀਂ ਸਦੀ ਦੀਆਂ ਇਤਿਹਾਸ ਦੀਆਂ ਰਵਾਇਤਾਂ ਨੂੰ ਵੀ ਕਵਿਤਾ ਵਿਚ ਲਿਖਿਆ ਗਿਆ ।

## ਗੁਰੂ ਨਾਨਕ ਇਕ ਇਤਿਹਾਸਕਾਰ ਦੇ ਰੂਪ ਵਿਚ:-

ਮੁੱਢਲੇ ਤੌਰ ਤੇ ਗੁਰੂ ਨਾਨਕ ਸਾਹਿਬ ਆਪਣੇ ਆਪ ਨੂੰ ਸ਼ਾਇਰ ਜਾਂ ਕਵੀ ਕਹਿੰਦੇ ਹਨ "ਨਾਨਕ ਸ਼ਾਇਰ ਏਵ ਕਹੈ" ਪਰ ਗੁਰੂ ਨਾਨਕ ਸਾਹਿਬ ਆਮ ਤੌਰ ਤੇ "ਸਿੱਖ ਧਰਮ ਦੇ ਬਾਨੀ" "ਕੁਦਰਤ ਦੇ ਕਵੀ" ਰੱਬ ਦੇ ਰੰਗ ਵਿਚ ਰੰਗੀ ਮਹਾਨ ਆਤਮਾ ਕਰਕੇ ਜਾਣੇ ਜਾਂਦੇ ਹਨ । ਇਨ੍ਹਾਂ ਸਾਰੇ ਗੁਣਾਂ ਦੇ ਹੁੰਦਿਆਂ, ਉਨ੍ਹਾਂ ਵਿਚ

---

1. ਆਰ. ਜੀ. ਕਾਲਨਵੁਡ, ਦੀ ਆਈਡੀਆ ਆਫ਼ ਦੀ ਹਿਸਟਰੀ, ਪੰਨਾ 11

ਤਿਹਾਸਕ ਸੂਝ ਵੀ ਕਮਾਲ ਦੀ ਸੀ। ਆਪ ਸਮੇਂ ਦੀ ਚਾਲ ਤੋਂ ਚੰਗੀ ਤਰ੍ਹਾਂ ਚੇਤੰਨ ਸਨ। ਸਮੇਂ ਦਾ ਰਗੀਕਰਨ ਉਨ੍ਹਾਂ ਆਸਾ ਦੀ ਵਾਰ ਵਿਚ ਇਸ ਤਰ੍ਹਾਂ ਬਿਆਨਿਆ ਹੈ:-

ਨਾਨਕ ਮੇਰੁ ਸਰੀਰ ਕਾ ਇਕ ਰਥੁ ਇਕੁ ਰਥਵਾਹੁ
ਜੁਗੁ ਜੁਗੁ ਫੇਰਿ ਵਟਾਈਈ ਅਹਿ ਗਿਆਨੀ ਬੁਝਹਿ ਤਾਹਿ
ਸਤਜੁਗਿ ਰਥ ਸੰਤੋਖ ਕਾ, ਧਰਮ ਅਗੇ ਰਥਵਾਹੁ
ਤ੍ਰੇਤੈ ਰਥ ਜਤੈ ਕਾ ਜੋਰੁ ਅਗੈ ਰਥਵਾਹੁ
ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ
ਕਲਜੁਗਿ ਰਥ ਅਗਨਿ ਕਾ ਕੂੜ ਅਗੈ ਰਥਵਾਹੁ ।[1]

ਗਲੇ ਸਲੋਕ ਵਿਚ ਕਲਜੁਗ ਦਾ ਬਿਆਨ ਇਨ੍ਹਾਂ ਅਖਰਾਂ ਵਿਚ ਕੀਤਾ ਹੈ:

ਕਲਿ ਮਹਿ ਬੇਦੁ ਅਥਰਬਣ ਹੂਆ ਨਾਉ ਖੁਦਾਈ ਅਨਹੁ ਭਇਆ
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਨਾਨੀ ਅਮਲ ਕੀਆ [2]

ਸੋਲਵ੍ਹੀ ਸਦੀ ਦੇ ਆਰੰਭ ਵਿਚ ਪਠਾਨਾਂ ਦੇ ਰਾਜ ਦਾ ਪਤਨ ਹੋ ਚੁਕਿਆ ਸੀ। ਇਹ ਰਜਵਾੜਾ ਸ਼ਾਹੀ ਾ ਸਮਾਂ ਸੀ ਜੋ ਪਰਜਾ ਤੇ ਜੁਲਮ ਕਰਦੇ ਸਨ। ਸੂਬਿਆਂ ਦੇ ਨਾਜ਼ਮ ਆਪਣੀਆਂ ਮਨਮਾਨੀਆਂ ਕਰਦੇ ਸਨ। ਰਜਾ ਦੁਖੀ ਸੀ। ਉਸ ਸਮੇਂ ਪਰਜਾ ਦੀ ਪੀੜ ਨੂੰ ਅਨੁਭਵ ਕਰਦਿਆਂ ਗੁਰੂ ਨਾਨਕ ਸਾਹਿਬ ਨੇ ਕਿਹਾ :-

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ
ਕੂੜ ਅਮਾਵਸ ਸਚੁ ਚੰਦ੍ਰਮਾ ਦੀਸੇ ਨਾਹੀ ਕਰ ਚੜਿਆ

(ਗੁਰੂ ਗ੍ਰੰਥ ਸਾਹਿਬ ਪੰਨਾ 145)

ਬਾਬਰ ਦਾ ਭਾਰਤ ਤੇ ਹਮਲਿਆਂ ਦਾ ਹਾਲ ਕਈ ਸਮਕਾਲੀ ਲੇਖਕਾਂ ਨੇ ਲਿਖਿਆ ਹੈ। ਬਾਬਰ ਨੇ ਾਪ ਵੀ ਆਪਣੇ ਹਮਲਿਆਂ ਦਾ ਵਿਸਥਾਰ ਦਿੱਤਾ ਹੈ ਜਿਵੇਂ ਕਿ ਸੱਯਦਪੁਰ[3](ਨਵੀਨ ਏਮਨਾਬਾਦ) ਤੇ ਹਮਲੇ ਸਮੇ ਬਾਬਰ ਲਿਖਦਾ ਹੈ" (ਬਾਬਰ) ਸਿਆਲਕੋਟ ਵੱਲ ਵਧਿਆ। ਉਥੋਂ ਦੇ ਵਸਨੀਕਾਂ ਨੇ ਈਨ ਮੰਨ ਲਈ। ਉਨ੍ਹਾਂ ਾਪਣੇ ਆਪ ਨੂੰ ਅਤੇ ਆਪਣੇ ਮਕਾਨਾਂ ਨੂੰ ਬਚਾ ਲਿਆ ਪਰ ਸੱਯਦਪੁਰ ਦੇ ਵਸਨੀਕਾਂ ਨੇ ਮੁਕਾਬਲਾ ਕੀਤਾ ਉਨ੍ਹਾਂ ਕਤਲ ਕਰ ਦਿੱਤਾ ਗਿਆ। ਉਨ੍ਹਾਂ ਦੇ ਬੱਚਿਆਂ ਅਤੇ ਔਰਤਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਉਨ੍ਹਾਂ ! ਘਰਾਂ ਤੇ ਸਾਮਾਨ ਨੂੰ ਲੁਟ ਲਿਆ ਗਿਆ।"[4]

ਗੁਰੂ ਨਾਨਕ ਸਾਹਿਬ ਨੇ ਬਾਬਰ ਦੇ ਹਮਲਿਆਂ ਦਾ ਹਾਲ ਬਿਲਕੁਲ ਇਕ ਨਵੇਂ ਦ੍ਰਿਸ਼ਟੀਕੋਣ ਤੋਂ ਲਿਖਿਆ ਹੈ। ਇਹ ਦ੍ਰਿਸ਼ਟੀਕੋਣ ਸੀ।

ਭਾਰਤੀਆਂ ਦਾ ਜੋ ਕਿਸੇ ਹੋਰ ਸਮਕਾਲੀ ਲੇਖਕ ਨੇ ਨਹੀਂ ਦੱਸਿਆ। ਕਿਵੇਂ ਔਰਤਾਂ ਤੇ ਜ਼ੁਲਮ ਕੀਤੇ ਏ, ਇਸ ਨੂੰ ਵਿਸਥਾਰ ਨਾਲ ਆਪ ਲਿਖਦੇ ਹਨ:-

---

. ਗੁਰੂ ਗ੍ਰੰਥ ਸਾਹਿਬ ਪੰਨਾ ਨੰ. 470 2. ਉਕਤ 3. ਬਾਬਰ ਨੇ ਤੌਜ਼ਕੇ-ਇ-ਬਾਬਰੀ ਵਿਚ ਇਸ ਨਗਰ ਦਾ ਨਾਂ ਸੱਯਦਪੁਰ ਦਿੱਤਾ ਹੈ। ਸ਼ੇਰ ਹ ਸੂਰੀ ਨੇ ਆਪਣੇ ਸਮੇਂ ਵਿਚ ਇਸ ਨਗਰ ਨੂੰ ਢਾਹ ਦਿੱਤਾ ਸੀ ਤੇ ਇਸੇ ਥਾਂ ਤੇ ਸ਼ੇਰਗੜ੍ਹ ਆਬਾਦ ਕੀਤਾ ਸੀ। ਇਸ ਪਿੰਡ ਦੇ ਖੰਡਰ ਹੁਣ । ਨਜ਼ਰੀ ਆਉਂਦੇ ਹਨ। ਹਮਾਯੂੰ ਬਾਦਸ਼ਾਹ ਦੇ ਜਰਨੈਲ ਅਮੀਨਬੇਗ ਨੇ ਮੌਜੂਦਾ ਨਗਰ ਆਮੀਨਾਬਾਦ ਆਬਾਦ ਕੀਤਾ। ਵੇਖੋ ਗੁਜ਼ਰਾਂਵਾਲਾ ਡਿਸਟ੍ਰਿਕਟ ਗਜ਼ਟੀਅਰ" 1935, ਪੰਨਾ 354 । 4. ਮੈਮਾਇਰਜ਼ ਆਫ ਜਹੀਰ-ਉਦੀਨ-ਮੁਹੰਮਦ ਬਾਬਰ (Memars of .hir-ud-din Babar) ਲੂਕਸ ਕਿੰਗ, ਜਿਲਦ ਦੂਜੀ ਪੰਨਾ 149

ਜਿਨ ਸਿਰਿ ਸੋਹਨ ਪਟੀਆਂ ਮਾਂਗੀ ਪਾਇ ਸੰਧੂਰ
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜ
ਮਹਲਾਂ ਅੰਦਰਿ ਹੋਦੀਆਂ ਹੁਣ ਬਹਿਣ ਨ ਮਿਲਨਿ ਹਦੂਰਿ[1]

ਇਕ ਥਾਂ ਹੋਰ ਲਿਖਿਆ ਹੈ:-

ਇਕ ਲੱਖ ਲਹਿਣ ਬਹਿਠੀਆਂ ਲਖ ਲਹਨ ਖੜੀਆਂ
ਗਰੀ ਛੁਹਾਰੇ ਖਾਂਦੀਆਂ ਮਾਣਨ ਸੇਜੜੀਆਂ
ਤਿਨ ਗਲਿ ਸਿਲਕਾਂ ਪਾਈਆਂ ਤੁਟਨਿ ਮੋਤਸਰੀਆਂ
ਧਨ ਜੋਬਨ ਦੁਇ ਵੈਰੀ ਹੋਏ ਜਿਨੀ ਰਖੇ ਰੰਗ ਜਾਏ ।
ਦੂਤਾਂ ਨੋ ਫਰਮਾਇਆ ਲੈ ਚਲੇ ਪਤ ਗਵਾਇ[2]

ਬਾਬਰ ਦੇ ਹਮਲਿਆਂ ਬਾਰੇ ਇਕ ਥਾਂ ਗੁਰੂ ਨਾਨਕ ਸਾਹਿਬ ਨੇ ਲਿਖਿਆ ਹੈ :-

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ :

ਜਿਸ ਦਾ ਭਾਵ ਹੈ ਅਫਗਾਨਿਸਤਾਨ ਜੋ ਉਸ ਵੇਲੇ ਖੁਰਾਸਾਨ ਦਾ ਹਿੱਸਾ ਸੀ, ਨੂੰ ਜਿੱਤ ਕੇ ਬਾਬਰ ਨੇ ਹਿੰਦ ਤੇ ਹਮਲੇ ਕੀਤੇ । ਬਾਬਰ ਦੇ ਹਮਲੇ ਨੂੰ ਗੁਰੂ ਨਾਨਕ ਸਾਹਿਬ ਨੇ ਇਸ ਤਰ੍ਹਾਂ ਬਿਆਨਿਆ ਹੈ :-

ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈਦਾਨ ਵੇ ਲਾਲੋ
ਸਰਮੁ ਧਰਮੁ ਦੁਇ ਛਪਿ ਖਲੋਏ ਕੂੜ ਫਿਰੈ ਪਰਧਾਨ ਵੇ ਲਾਲੋ
ਕਾਜੀਆਂ ਬ੍ਰਾਹਮਨਾਂ ਕੀ ਗਲ ਥਕੀ ਅਗਦ ਪੜੇ ਸੈਤਾਨ ਵੇ ਲਾਲੋ
ਮੁਸਲਮਾਨੀਆਂ ਪੜੇ ਕਤੇਬਾ ਕਸਟ ਮਹਿ ਕਰਿਹ ਖੁਦਾਇ ਵੇ ਲਾਲੋ
ਜਾਤ ਸਨਾਤੀ ਹੋਰਿ ਹਿੰਦਵਾਣੀਆਂ ਇਹ ਵੀ ਲੇਖੇ ਲਾਇ ਵੇ ਲਾਲੋ
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁਗੂੰ ਪਾਇ ਵੇ ਲਾਲੋ[3]

ਸੱਯਦਪੁਰ ਦੀ ਤਬਾਹੀ ਵਿਚ ਗੁਰੂ ਨਾਨਕ ਸਾਹਿਬ ਨੂੰ ਪਠਾਨ ਰਾਜ ਦਾ ਪਤਨ ਨਜ਼ਰ ਆਇਆ ਤੇ ਪਠਾਨੀ ਰਾਜ ਦੀ ਸਾਰੀ ਸ਼ਾਨ ਤੇ ਸ਼ੌਕਤ ਖ਼ਤਮ ਹੁੰਦੀ ਦਿਸੀ । ਆਪ ਨੇ ਫਰਮਾਇਆ:-

ਕਹਾ ਸੁਖੇਲ ਤਬੇਲਾ ਘੋੜੇ ਕਹਾ ਭੇਰੀ ਸ਼ਹਿਨਾਈ
ਕਹਾ ਸੁ ਤੇਗਬੰਦ ਗਡੇਰੜਿ ਕਹਾ ਸੁ ਲਾਲ ਕਵਾਈ
ਕਹਾ ਸੁ ਅਰਸੀਆ ਮੁਹ ਬੰਕੇ ਐਥੇ ਦਿਸੇਹਿ ਨਾਹੀ[4]

ਗੁਰੂ ਨਾਨਕ ਸਾਹਿਬ ਨੇ ਪਾਣੀਪਤ ਦੀ ਪਹਿਲੀ ਲੜਾਈ ਦਾ ਬਿਆਨ ਬੜੇ ਸੰਕੁਚਵੇਂ ਤੇ ਸੋਹਣੇ ਢੰਗ ਨਾਲ ਕੀਤਾ ਹੈ ਆਪ ਫੁਰਮਾਉਂਦੇ ਹਨ:-

ਮੁਗਲ ਪਠਾਨਾਂ ਭਈ ਲੜਾਈ ਰਨ ਮੇ ਤੇਗ ਵਗਾਈ

---

1. ਵੇਖੋ ਗੁਰੂ ਗ੍ਰੰਥ ਸਾਹਿਬ, ਪੰਨਾ 417
2. ਉਕਤ ਪੰਨਾ 417
3. ਉਕਤ ਪੰਨਾ 722

ਓਨੀਂ ਤੁਪਕ ਤਾਨਿ ਚਲਾਈ ਹਿੰਦ ਵਿਚ ਓਨੀ ਗਸਤ ਚੜਾਈ[1]

ਇਹ ਜਗਤ ਪ੍ਰਸਿੱਧ ਗੱਲ ਹੈ ਕਿ ਮੁਗਲਾਂ ਅਤੇ ਪਠਾਨਾਂ ਦੀ ਲੜਾਈ ਜੋ 1526 ਈਸਵੀ ਵਿਚ ਹੋਈ ਸੀ ਉਸ ਵਿਚ ਮੁਗਲ ਬਦਾਸ਼ਾਹ ਬਾਬਰ ਨੇ ਹਿੰਦ ਵਿਚ ਪਹਿਲੀ ਵਾਰੀ ਬੰਦੂਕ ਦਾ ਪ੍ਰਯੋਗ ਕੀਤਾ ਤੇ ਪਠਾਨਾਂ ਦੇ ਹਾਰਨ ਦਾ ਕਾਰਨ ਉਨ੍ਹਾਂ ਦਾ ਤੋਪਾਂ ਦੇ ਟਾਕਰੇ ਤੇ ਹਾਥੀਆਂ ਨਾਲ ਲੜਨਾ ਸੀ ਜੋ ਭਾਜੜ ਪੈਣ ਤੇ ਆਪਣੀ ਫੌਜ ਦੀ ਤਬਾਹੀ ਦਾ ਹੀ ਕਾਰਨ ਬਣੇ ।

ਗੁਰੂ ਨਾਨਕ ਸਾਹਿਬ ਦੀ ਬਾਬਰਬਾਣੀ ਦੇ ਸ਼ਬਦਾਂ ਵਿਚ ਉਨ੍ਹਾਂ ਨੇ ਸਪਸ਼ਟ ਤੌਰ ਤੇ ਸਮੇਂ ਦੇ ਇਤਿਹਾਸ ਨੂੰ ਨਿਰਪੂਣ ਕੀਤਾ ਹੈ । ਇਸ ਇਤਿਹਾਸਕਾਰੀ ਵਿਚ ਹੈਰੋਡੋਟਸ ਤੇ ਸਿਓਸੀਡਾਈਡਜ਼ ਦੀਆਂ ਲਿਖਤਾਂ ਵਾਂਗੂੰ ਵਿਗਿਆਨਕ ਇਤਿਹਾਸਕਾਰੀ ਦੀ ਝਲਕ ਪੈਂਦੀ ਹੈ । ਬਾਬਰ ਬਾਣੀ ਵਿਚ ਸਮਕਾਲੀ ਘਟਨਾਵਾਂ ਦਾ ਵਰਣਨ ਵਿਗਿਆਨਕ ਹੈ ਇਹ ਮਨੁੱਖੀ ਤਜਰਬੇ ਤੇ ਆਧਾਰਤ ਹੈ ਅਤੇ ਜਾਣਕਾਰੀ ਵਿਚ ਵਾਧਾ ਕਰਦਾ ਹੈ ਕਿਉਂਕਿ ਕਿਸੇ ਭਾਰਤਵਾਸੀ ਨੇ ਬਾਬਰ ਦੇ ਹਮਲੇ ਸਮੇਂ ਜੋ ਕੁਝ ਭਾਰਤ ਵਾਸੀਆਂ ਤੇ ਬੀਤਿਆ ਨਹੀਂ ਲਿਖਿਆ । ਇਹ ਸਭ ਕੁਝ ਇਕ ਵਿਸ਼ੇਸ਼ ਦ੍ਰਿਸ਼ਟੀਕੋਨ ਤੋ ਲਿਖਿਆ ਜਿਸ ਵਿਚ ਰੱਬ ਨੂੰ ਉਲਾਂਭਾ ਵੀ ਦਿੱਤਾ :

ਏਤੀਮਾਰ ਪਈ ਕੁਰਲਾਣੇ ਤੈ ਕੀ ਦਰਦ ਨੀ ਆਇਆ[2]

**ਭਾਈ ਗੁਰਦਾਸ ਜੀ ਇਕ ਇਤਿਹਾਸਕਾਰ ਦੇ ਰੂਪ ਵਿਚ :-**

ਭਾਈ ਗੁਰਦਾਸ ਜੀ ਗੁਰੂ ਅਮਰਦਾਸ ਜੀ ਦੇ ਸਕੇ ਭਰਾ ਭਾਰਤ ਚੰਦ ਦੇ ਸਪੁੱਤਰ, ਬੀਬੀ ਭਾਨੀ ਦੇ ਭਰਾ ਤੇ ਗੁਰੂ ਅਰੰਜਨ ਸਾਹਿਬ ਦੇ ਮਾਮੇ ਲੱਗਦੇ ਸਨ । ਆਪ ਦਾ ਜਨਮ 1558 ਈ. ਵਿਚ ਗੋਇੰਦਵਾਲ ਸਾਹਿਬ ਵਿਖੇ ਹੋਇਆ । ਆਪ ਦਾ ਦਿਹਾਂਤ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ 1637 ਈਸਵੀ ਵਿਚ ਹੋਇਆ । ਆਪ ਨੇ ਵਾਰਾਂ ਤੇ ਕਬਿਤ ਰਚੇ ਹਨ ਜੋ ਵਿਸ਼ੇਸ਼ ਕਰਕੇ ਗੁਰਮਤ ਦੀ ਵਿਆਖਿਆ ਕਰਦੇ ਹਨ । ਆਪ ਦੀਆਂ ਰਚੀਆਂ ਵਾਰਾਂ ਵਿਚੋਂ ਪਹਿਲੀ ਤੇ ਗਿਆਰ੍ਹਵੀਂ ਵਾਰ ਸਮੇਂ ਦੇ ਪੈਰ ਚਰਿਤ੍ਰ ਉਲੀਕਦੀਆਂ ਹਨ । ਆਪਣੇ ਸਮੇਂ ਦੀਆਂ ਧਾਰਮਿਕ ਪਰਵਿਰਤੀਆਂ ਦਾ ਕਥਨ ਆਪ ਨੇ ਬਹੁਤ ਸੋਹਣੇ ਢੰਗ ਨਾਲ ਕੀਤਾ ਹੈ ਤੇ ਦੱਸਿਆ ਹੈ ਕਿ ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਤੋਂ ਪਹਿਲਾਂ ਕਿਵੇਂ ਲੋਕ ਕਰਮ ਕਾਡਾਂ ਵਿਚ ਫਸੇ ਹੋਏ ਸਨ :-

ਚਾਰ ਵਰਨ ਚਾਰ ਮਜ਼ਹਬਾਂ ਜੱਗ ਵਿਚ ਹਿੰਦੂ ਮੁਸਲਮਾਣੇ
ਖੁਦੀ ਬਖੀਲੀ ਤਕਬਰੀ ਖਿਚੋਤਾਣ ਕਰੇਨ ਧਿਙਾਣੇ
ਗੰਗ ਬਨਾਰਸ ਹਿੰਦੂਆਂ ਮਕਾ ਕਾਹਬਾ ਮੁਸਲਮਾਨੇ
ਸੁਨੰਤ ਮੁਸਲਮਾਨ ਦੀ ਤਿਲਕ ਜੰਞੂ ਹਿੰਦੂ ਲੋਭਾਣੇ
ਰਾਮ ਰਹੀਮ ਕਹਾਇੰਦੇ ਇਕ ਨਾਮਦੁਇ ਰਾਤ ਲੋਭਾਣੇ
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਨੇ
ਸਚ ਕਿਨਾਰੇ ਰਹਿ ਗਯਾ ਖਹਿ ਮਰਦੇ ਬਾਪਣ ਮਉਲਾਣੇ

---

1. ਗੁਰੂ ਗ੍ਰੰਥ ਸਾਹਿਬ ਪੰਨਾ 418
2. ਉਕਤ ਪੰਨਾ 360

ਸਿਰੋ ਨ ਮਿਟੈ ਆਵਣ ਜਾਣੇ ।[1]

ਭਾਈ ਗੁਰਦਾਸ ਜੀ ਗੁਰੂ ਘਰ ਦੇ ਬਹੁਤ ਨੇੜੇ ਹੋਣ ਕਰਕੇ ਗੁਰੂ ਸਾਹਿਬ ਸਬੰਧੀ ਰਵਾਇਤਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ । ਉਨ੍ਹਾਂ ਦੇ ਸਮੇਂ ਕਈ ਸਿੱਖ ਮੌਜੂਦ ਸਨ ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕੀਤੇ ਹੋਏ ਸਨ । ਇਨ੍ਹਾਂ ਵਿਚੋ ਇਕ ਬਾਬਾ ਬੁੱਢਾ ਜੀ ਸਨ ਜਿਨ੍ਹਾਂ ਦਾ ਕਥਨ ਗੁਰੂ ਨਾਨਕ ਸਾਹਿਬ ਦੇ ਸਿੱਖਾਂ ਵਿਚ ਭਾਈ ਗੁਰਦਾਸ ਜੀ ਨੇ ਗਿਆਰ੍ਹਵੀਂ ਵਾਰ ਵਿਚ ਕੀਤਾ ਹੈ:-

ਜਿਤਾ ਰੰਧਾਵਾ ਭਲਾ ਹੈ ਬੂੜਾ ਬੁੱਢਾ ਇਕ ਮਨਿ ਧਿਆਵੈ[2]

ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿਚ ਗੁਰੂ ਨੰਾਨੰਕ ਦਾ ਜੀਵਨ ਲਿਖਿਆ ਹੈ ।ਕਈ ਸੀਨਾ ਬਸੀਨਾ ਚਲਦੀਆਂ ਆ ਰਹੀਆਂ ਰਵਾਇਤਾਂ ਨੂੰ ਲਿਖਤੀ ਰੂਪ ਦਿੱਤਾ ਗਿਆ । ਭਾਈ ਗੁਰਦਾਸ ਦੀ ਇਤਿਹਾਸਕਾਰੀ ਨਿਗਰ ਤੇ ਸੰਕੁਚਵੀਂ ਹੈ । ਕੇਵਲ ਸੰਕੇਤ ਕੀਤੇ ਹਨ ਵਿਸਥਾਰ ਨਹੀਂ ਦਿੱਤਾ, ਜਿਵੇਂ:-

ਬਾਬਾ ਆਇਆ ਤੀਰਥੀ ਤੀਰਥ ਪੂਰਬ ਸਭੇ ਫਿਰਿ ਦੇਖੇ[3]

ਕਈ ਥਾਂ ਤੇ ਬਹੁਤ ਵਿਸਥਾਰ ਦੇ ਕੇ ਪ੍ਰਭਾਵਿਤ ਕੀਤਾ ਹੈ ਤੇ ਘਟਨਾ ਦੀ ਪੂਰੀ ਤਸਵੀਰ ਖਿਚ ਦਿੱਤੀ ਹੈ ਜਿਵੇਂ ਕਿ ਲਿਖਿਆ ਹੈ:-

ਬਾਬਾ ਫਿਰ ਮਕੇ ਗਯਾ ਨੀਲ ਬਸਤ੍ਰ ਧਾਰੇ ਬਨਵਾਰੀ
ਆਸਾ ਹੱਥ ਕਿਤਾਬ ਕਛ ਕੂਜਾ ਬਾਂਗ ਮੁਸਲਾਂ ਧਾਰੀ......
ਬੈਠਾ ਜਾਇ ਮਸੀਤ ਵਿਚ ਜਿਕੇ ਹਾਜੀ ਹਜ ਗੁਜਾਰੀ
ਜਾਂ ਬਾਬਾ ਸੁਤਾ ਰਾਤ ਨੂੰ ਵੱਲ ਪਹਿਰਾਬੇ ਪਾਇ ਪਸਾਰੀ
ਜੀਵਨ ਮਾਰੀ ਲੱਤ ਦੀ ਕੇੜਾ ਸੁਤਾ ਕੁਫਰ ਕਵਾਰੀ[4]

ਗੁਰੂ ਨਾਨਕ ਸਾਹਿਬ ਦੇ ਆਖ਼ਰੀ ਜੀਵਨ ਦਾ ਚਿਤਰ ਇਵੇ ਖਿੱਚਿਆ ਹੈ:-

ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ
ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ[5]

ਘਟਨਾਵਾਂ ਦਾ ਬਿਆਨ ਕਰਦਿਆਂ ਭਾਈ ਗੁਰਦਾਸ ਜੀ ਨੇ ਕਿਧਰੇ ਕਿਧਰੇ ਕਰਾਮਾਤਾਂ ਦਾ ਵਰਣਨ ਕੀਤਾ ਹੈ । ਨਵੀਨ ਇਤਿਹਾਸ ਦੇ ਵਿਦਿਆਰਥੀ ਨੂੰ ਇਨ੍ਹਾਂ ਕਰਾਮਾਤਾਂ ਦੀ ਹੋਂਦ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ । ਰਵਾਇਤਾਂ ਸਦਾ ਆਪਣੇ ਧਾਰਮਿਕ ਸਦਾਚਾਰਕ ਵਾਤਾਵਰਣ ਤੋਂ ਪ੍ਰਭਾਵਿਤ ਹੁੰਦੀਆਂ ਹਨ । ਪੰਜਾਬ ਵਿਚ ਮੁਸਲਮਾਨੀ ਅਸਰ ਵਧੇਰੇ ਹੋਣ ਕਰਕੇ ਗੁਰੂ ਨਾਨਕ ਸਾਹਿਬ ਦੀਆਂ ਰਵਾਇਤਾਂ ਤੇ ਪੈਣਾ ਜ਼ਰੂਰੀ ਸੀ । ਕੁਰਾਨ ਸ਼ਰੀਫ ਵਿਚ ਹਜ਼ਰਤ ਮਸੀਹ ਦੀਆਂ ਕਰਾਮਾਤਾਂ ਅੰਕਿਤ ਹਨ । ਮੁਸਲਮਾਨਾਂ ਵਿਚ ਇਹ ਵਿਸ਼ਵਾਸ ਦ੍ਰਿੜ ਸੀ ਕਿ ਨਬੀ ਜਾਂ ਔਲੀਆ ਹੋਣ ਦਾ ਇਕ ਬਾਹਰਲਾ ਚਿੰਨ੍ਹ ਕਰਾਮਾਤ ਵਿਖਾਉਣਾ ਹੈ । ਮੁਸਲਮਾਨ ਸੰਤਾਂ ਤੇ ਫ਼ਕੀਰਾ ਦੇ ਤਜ਼ਕਰੇ ਕਰਾਮਾਤਾਂ ਨਾਲ ਭਰੇ ਪਏ ਹਨ । ਉਦਾਹਰਨ ਦੇ ਤੌਰ ਤੇ ਵੇਖੋ

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਾਉੜੀ 21
2. ਉਕਤ ਵਾਰ ਗਿਆਰ੍ਹਵੀਂ, ਪਾਉੜੀ 14
3. ਉਕਤ ਵਾਰ ਪਹਿਲੀ, ਪਾਉੜੀ 25
4. ਉਕਤ ਪਾਉੜੀ 32
5. ਉਕਤ ਪਾਉੜੀ 38

ਤਜ਼ਕਰਾ-ਇ-ਔਲੀਆ ਜਾਂ ਸ਼ੇਖ ਅਬੂ ਅਲੀ ਹਜਲੇਰੀ ਦੀ ਕਸ਼ਫ਼-ਉਲ-ਮਹਿਜੂਬ/ਜੋਗੀਆਂ ਤੇ ਸਿਧਾਂ ਵਿਚ ਵੀ ਕਰਾਮਾਤਾਂ ਪ੍ਰਚਲਿਤ ਸਨ ਜਿਵੇਂ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ:-

ਰੂਪ ਵਟਾਇਆ ਜੋਗੀਆਂ, ਸਿੰਘ ਬਾਘ ਬਹੁਅ ਚਲਿਤ ਦਿਖਾਈ
ਇਕ ਪਰ ਕਰਕੇ ਉਡਰਨ, ਪੰਖੀ ਜਿਵੇਂ ਰਹੇ ਲੀਨਾਈ
ਇਕ ਨਾਗ ਹੋਇ ਪ੍ਰਵਨ ਛੋਡਿ ਇਕਨਾ ਵਰਖਾ ਅਗਨਿ ਵਸਾਈ
ਤਾਰੇ ਤੋੜੇ ਭਰਗਿਰਨਾਥ ਇਕ ਉਡ ਮਿਰਗਾਨੀ ਜਲਤਰ ਜਾਈ ।[1]

ਇਹ ਕਰਾਮਾਤੀ ਅੰਸ਼ ਗੁਰੂ ਨਾਨਕ ਸਾਹਿਬ ਦੀਆਂ ਰਵਾਇਤਾਂ ਵਿਚ ਉਸ ਸਮੇਂ ਦੀਆਂ ਪ੍ਰਚਲਿਤ ਰਵਾਇਤਾਂ ਤੋਂ ਪਰਵੇਸ਼ ਕਰ ਗਿਆ ਹੈ ।

ਭਾਈ ਗੁਰਦਾਸ ਨੇ ਗੁਰੂ ਨਾਨਕ ਸਾਹਿਬ ਦੀਆਂ ਰਵਾਇਤਾਂ ਅੰਕਤ ਕਰਨ ਤੋਂ ਇਲਾਵਾ ਹੋਰ ਗੁਰੂਆਂ ਦਾ ਤੇ ਪ੍ਰਸਿਧ ਸਿਖਾਂ ਦਾ ਵਰਣਨ ਵੀ ਕੀਤਾ ਹੈ । ਇਥੇ ਆਪ ਦੀ ਲਿਖਣ ਸ਼ੈਲੀ ਕੇਵਲ ਸੰਕੇਤਕ ਹੈ ਵਿਸਥਾਰਕ ਨਹੀਂ ਗੁਰੂ ਹਰਿਗੋਬਿੰਦ ਸਾਹਿਬ ਦਾ ਵਰਣਨ ਕਿੰਨਾ ਭਾਵਪੂਰਤ ਅੱਖਰਾਂ ਵਿਚ ਕੀਤਾ ਹੈ :

ਦਲ ਭੰਜਨ ਗੁਰ ਸੂਰਮਾ ਵੱਡ ਜੋਧਾ ਬਹੁ ਪਰਉਪਕਾਰੀ [2]

ਪਹਿਲੇ ਛੇ ਗੁਰੂ ਸਾਹਿਬਾਨ ਦੇ ਸਮੇਂ ਦੇ ਪ੍ਰਸਿੱਧ ਸਿਖਾਂ ਦਾ ਵਰਣਨ ਗਿਆਰਵੀਂ ਵਾਰ ਵਿਚ ਕੀਤਾ ਹੈ । ਉਨ੍ਹਾਂ ਦੇ ਨਾਂ, ਜਾਤ ਤੇ ਰਹਿਣ ਦੇ ਥਾਂ ਦਸੇ ਹਨ । ਬੜੇ ਸੰਕੁਚਵੇਂ ਤੇ ਸੰਖੇਪ ਅੱਖਰਾਂ ਵਿਚ ਬਿਆਨੇ ਹਨ:-

ਤਾਰੂ ਪੋਪਟ ਤਾਰਿਆਂ ਗੁਰਮੁਖ ਬਾਲ ਸੁਭਾਇ ਉਦਾਸੀ
ਮੂਲਾ ਕੀੜ ਵਖਾਣੀਐ ਚਲਿਤ ਅਚਰਜ ਲੁਭਤ ਗੁਰਦਾਸੀ
ਭਾਈ ਮਰਦਾਨੇ ਬਾਰੇ ਇਕੋ ਲਾਈਨ ਹੈ:-
ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ[3] ਦੌਲਤ ਖਾਂ ਲੋਧੀ ਬਾਰੇ ਲਿਖਿਆ ਹੈ:-
ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰ ਅਬਿਨਾਸ਼ੀ[4]

## ਜਨਮ ਸਾਖੀਆਂ

ਜਨਮ ਸਾਖੀ ਸਾਹਿਤ ਸਮੁੱਚੇ ਤੌਰ ਤੇ ਬਹੁਤ ਮਹਾਨਤਾ ਰਖਦਾ ਹੈ । ਜਨਮ ਸਾਖੀਆਂ ਇਤਿਹਾਸਕ ਪੱਖ ਤੋਂ ਗੁਰੂ ਨਾਨਕ ਸਾਹਿਬ ਜੀ ਦੀਆਂ ਰਵਾਇਤਾਂ ਦਾ ਸੰਗ੍ਰਹਿ ਧਾਰਮਿਕ ਪੱਖ ਤੋਂ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਪਰਮਾਰਥਾਂ ਦਾ ਸਭ ਤੋਂ ਪੁਰਾਣਾ ਸਰੂਪ ਅਤੇ ਸਾਹਿਤਕ ਰੂਪ ਵਿਚ ਇਹ ਪੰਜਾਬੀ ਉਪ-ਭਾਖਾਵਾਂ ਅਤੇ ਪੰਜਾਬੀ ਗਦ ਰਚਨਾ ਦਾ ਅਮੁਲ ਭੰਡਾਰ ਹਨ । ਪ੍ਰਮੁੱਖ ਰੂਪ ਵਿਚ ਜਨਮ ਸਾਖੀਆਂ ਦੇ ਚਾਰ ਸਰੂਪ ਮੰਨੇ ਜਾਂਦੇ ਹਨ-(1) ਮਿਹਰਬਾਨ ਵਾਲੀ ਜਨਮ ਸਾਖੀ, (2) ਵਲਾਇਤ ਵਾਲੀ ਜਨਮਸਾਖੀ (3) ਭਾਈ ਬਾਲੇ ਵਾਲੀ ਜਨਮਸਾਖੀ ਅਤੇ (4) ਭਾਈ ਮਨੀ ਸਿੰਘ ਵਾਲੀ ਜਨਮਸਾਖੀ । ਭਾਈ ਮਨੀ ਸਿੰਘ ਦੀ ਜਨਮਸਾਖੀ ਦਾ ਇਥੇ ਵਰਣਨ ਕਰਨਾ ਯੋਗ ਨਹੀਂ ਜਾਪਦਾ ਕਿਉਂਕਿ ਇਹ ਅਠਾਰਵੀਂ ਸਦੀ ਦੀ ਕਿਰਤ ਹੈ ।

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ,, ਪਾਉੜੀ 41
2. ਉਕਤ ਪਾਉੜੀ 48
3. ਉਕਤ ਗਿਆਰ੍ਹਵੀਂ ਵਾਰ, ਪਾਉੜੀ 13
4. ਉਕਤ

## ਮਿਹਰਬਾਨ ਵਾਲੀ ਜਨਮਸਾਖੀ-ਹਿਸਾ ਪਹਿਲਾ ਤੇ ਦੂਜਾ:-

ਮਨੋਹਰ ਦਾਸ ਮਿਹਰਬਾਨ(1581-1640 ਈਸਵੀ)[1] ਗੁਰੂ ਅਰਜਨ ਸਾਹਿਬ ਦੇ ਵੱਡੇ ਭਰਾ ਪ੍ਰਿਥੀ ਚੰਦ ਦੇ ਸਪੁੱਤਰ ਅਤੇ ਗੁਰੂ ਰਾਮਦਾਸ ਦੇ ਪੋਤਰੇ ਸਨ। ਆਪ ਨੇ ਵਿੱਦਿਆ ਪ੍ਰਾਪਤੀ ਗੁਰੂ ਅਰਜਨ ਸਾਹਿਬ ਤੋਂ ਕੀਤੀ ਤੇ ਆਪਣੇ ਸਮੇਂ ਦੇ ਉਘੇ ਲਿਖਾਰੀ ਤੇ ਕੀਰਤਨੀਏ ਹੋਏ ਹਨ। ਗੁਰਬਾਣੀ ਤੇ ਪਰਮਾਰਥਾਂ ਦੀ ਪਰਪਾਟੀ ਇਨ੍ਹਾਂ ਹੀ ਤੋਰੀ ਜਾਪਦੀ ਹੈ। ਗੁਰੂ ਅੰਸ਼ ਵਿਚੋਂ ਹੋਣ ਕਰਕੇ ਇਹ ਗੁਰੂ ਨਾਨਕ ਸਾਹਿਬ ਸਬੰਧੀ ਪ੍ਰਚਲਿਤ ਰਵਾਇਤਾਂ ਤੋਂ ਭਲੀ ਪ੍ਰਕਾਰ ਜਾਣੂ ਸਨ।

ਇਨ੍ਹਾਂ ਦੀ ਲਿਖੀ ਪਹਿਲੀ ਜਨਮਸਾਖੀ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦਾ ਹਾਲ ਜ਼ਿਆਦਾ ਯਥਾਰਥਕ ਢੰਗ ਨਾਲ ਲਿਖਿਆ ਹੈ। ਹੋਰ ਜਨਮਸਾਖੀਆਂ ਵਿਚ ਗੁਰੂ ਸਾਹਿਬ ਦੀਆਂ ਚਾਰ ਉਦਾਸੀਆਂ ਚੌਹ ਦਿਸ਼ਾਂ ਵਿਚ ਲਿਖੀਆਂ ਹਨ- ਜਿਵੇਂ ਕਿ ਪੂਰਬ, ਦੱਖਣ ਉਤੱਰ ਅਤੇ ਪੱਛਮ। ਇਸ ਜਨਮਸਾਖੀ ਵਿਚ ਗੁਰੂ ਸਾਹਿਬ ਦੇ ਪੂਰਬ ਵਾਲੇ ਪਾਸੇ ਤੋਂ ਹੀ ਦੱਖਣ ਵੱਲ ਜਾਣਾ ਅੰਕਿਤ ਹੈ, ਜ਼ਿਆਦਾ ਠੀਕ ਜਾਪਦਾ ਹੈ ਕਿਉਂਕਿ ਜਿਸ ਨੇ ਦੱਖਣ ਵੱਲ ਜਾਣਾ ਹੈ ਉਸ ਦਾ ਜਗਨ ਨਾਥ ਪੁਰੀ ਤੋਂ ਵਾਪਿਸ ਪੰਜਾਬ ਆਉਣਾ ਠੀਕ ਨਹੀਂ ਜਾਪਦਾ। ਵਿਸ਼ੇਸ਼ ਕਰਕੇ ਜਦੋਂ ਸਫ਼ਰ ਦੇ ਸਾਧਨ ਬਿਖੜੇ ਹੋਣ। ਇਸ ਤੋਂ ਇਲਾਵਾ ਜਗਨ ਨਾਥ ਪੁਰੀ ਤੋਂ ਵੀ ਦੱਖਣ ਦੇ ਪ੍ਰਸਿੱਧ ਤੀਰਥ ਅਸਥਾਨਾਂ ਨੂੰ ਰਸਤਾ ਜਾਂਦਾ ਸੀ। ਸੋ ਗੁਰੂ ਨਾਨਕ ਸਾਹਿਬ ਦਾ ਜਗਨ ਨਾਥ ਪੁਰੀ ਤੋਂ ਦੱਖਣ ਵੱਲ ਜਾਣਾ ਠੀਕ ਜਾਪਦਾ ਹੈ।

ਜਨਮਸਾਖੀ ਮਿਹਰਬਾਨ ਹਿੱਸਾ ਦੂਜਾ ਵਿਚ ਮੁਸਲਮਾਨ ਫ਼ਕੀਰਾਂ ਦੇ ਦਿੱਤੇ ਹਵਾਲੇ ਠੀਕ ਹਨ। ਉਸ ਵਿਚ ਲਿਖਿਆ ਹੈ, "ਮੀਏ ਦਾਊਦ, ਸ਼ੇਰ ਗੜ੍ਹ ਵਾਲੇ ਕਾ ਪੀਰ ਉਸ ਸਾਥ ਗੁਰੂ ਬਾਬੇ ਨਾਨਕ ਦੀ ਗੋਸ਼ਟ ਕੀਤੀ"( ਜਨਮਸਾਖੀ ਮਿਹਰਬਾਨ ਹਿੱਸਾ ਦੂਜਾ, ਪੰਨਾ 182) ਜਨਮਸਾਖੀ ਮਿਹਰਬਾਨ ਹਿੱਸਾ ਪਹਿਲਾ ਦੇ ਪੰਨਾ 511 ਤੇ ਲਿਖਿਆ ਹੈ ਗੁਰੂ ਨਾਨਕ ਸਾਹਿਬ ਸ਼ੇਰ ਗੜ੍ਹ ਹੋ ਕੇ ਅੱਗੇ ਨੂੰ ਗਏ ਜਿਵੇਂ ਕਿ ਜਨਮ ਸਾਖੀ ਵਿਚ ਲਿਖਿਆ ਹੈ ਸ਼ੇਰ ਗੜ੍ਹ ਵਿਚ ਕਰਨੀ ਵਾਲਾ ਫ਼ਕੀਰ ਦਾਊਦ ਕਿਰਮਾਨੀ ਹੋਇਆ ਹੈ। ਇਹ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ। "ਤਜ਼ਕਰਾ-ਇ-ਸੂਫੀਆ-ਇ-ਪੰਜਾਬ" ਅਨੁਸਾਰ ਇਸ ਦਾ ਦਿਹਾਂਤ 1574 ਈਸਵੀ ਵਿਚ ਹੋਇਆ ਤੇ ਇਸ ਦੇ ਮਿਜ਼ਾਰ ਤੇ ਹੁਣ ਤੱਕ ਸ਼ੇਰ ਗੜ੍ਹ ਵਿਚ ਮੇਲਾ ਲੱਗਦਾ ਹੈ। ਇਸੇ ਤਰ੍ਹਾਂ ਸੱਯਦ ਅਬਦੁਲ ਕਾਦਰ ਗੀਲਾਨੀ ਲਾਹੌਰ ਦੇ ਹੋਰ ਕਰਨੀ ਵਾਲੇ ਫ਼ਕੀਰ ਹੋਏ ਹਨ। ਇਨ੍ਹਾਂ ਦਾ ਦਿਹਾਂਤ 1535-36 ਈਸਵੀ ਵਿਚ ਹੋਇਆ। ਇਨ੍ਹਾਂ ਨਾਲ ਗੁਰੂ ਸਾਹਿਬ ਦੀ ਗੱਲਬਾਤ ਦਾ ਵਿਸਥਾਰ ਮਿਹਰਬਾਨ ਵਾਲੀ ਜਨਮਸਾਖੀ ਹਿੱਸਾ ਦੂਜਾ ਪੰਨਾ 179-182 ਤੇ ਹੈ। ਇਸ ਤਰ੍ਹਾਂ ਮਿਹਰਬਾਨ ਵਾਲੀ ਜਨਮਸਾਖੀ ਵਿਚ ਇਤਿਹਾਸਕ ਸਮੱਗਰੀ ਦਾ ਪਤਾ ਲੱਗਦਾ ਹੈ। ਮਿਹਰਬਾਨ ਵਾਲੀ ਜਨਮਸਾਖੀ ਹਿੱਸਾ ਪਹਿਲਾ ਤੇ ਹਿੱਸਾ ਦੂਜਾ ਦਾ ਲਿਖਣ ਢੰਗ ਇਕੋ ਜਿਹਾ ਹੈ। ਦੋਹਾਂ ਦਾ ਆਧਾਰ ਗੁਰੂ ਨਾਨਕ ਸਾਹਿਬ ਦੀ ਰਚੀ ਬਾਣੀ ਹੈ। ਦੋਹਾਂ ਦੀ ਲਿਖਣ ਸ਼ੈਲੀ ਵਿਸਥਾਰਕ ਹੈ। ਦੋਵੇਂ ਜਨਮਸਾਖੀਆਂ ਜੋ ਜਾਣਕਾਰੀ ਦੇਂਦੀਆਂ ਹਨ ਉਹ ਗੋਸ਼ਟਾਂ ਦੇ ਰਾਹੀਂ

1. ਵਿਸਥਾਰ ਲਈ ਵੇਖੋ "ਮਨੋਹਰ ਦਾਸ ਮੇਹਰਵਾਨ ਜੀਵਨ ਤੇ ਰਚਨਾ ਕਿਰਪਾਲ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦੇਂਦੀਆਂ ਹਨ । ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਵਿਆਖਿਆ ਦੋਹਾਂ ਦਾ ਇਕ ਮਨੋਰਥ ਹੈ । ਵਿਆਖਿਆ ਦੇ ਨਾਲ ਨਾਲ ਇਤਿਹਾਸਕ ਸਮੱਗਰੀ ਨੂੰ ਮੇਲ ਕੇ ਪੇਸ਼ ਕਰਨਾ ਦੋਹਾਂ ਦਾ ਪ੍ਰਯੋਜਨ ਹੈ । ਇਹ ਇਤਿਹਾਸ ਲਿਖਣ ਦਾ ਇਕ ਨਵਾਂ ਤੇ ਨਿਵੇਕਲਾ ਹੀ ਢੰਗ ਹੈ । ਵਾਰਤਾ ਨੂੰ ਪੂਰਾ ਕਰਨ ਲਈ ਕਲਪਨਾ ਦੀ ਬੜੀ ਸੂਝ ਨਾਲ ਵਰਤੋਂ ਕੀਤੀ ਹੈ ਤੇ ਮਨੋਵਿਗਿਆਨਕ ਢੰਗ ਨੂੰ ਬੜੀ ਯੋਗਤਾ ਨਾਲ ਵਰਤਿਆ ਹੈ ਜਿਵੇਂ ਕਿ ਨਿਮਨ ਲਿਖਤ ਤੋਂ ਪਤਾ ਚਲਦਾ ਹੈ:-

**ਮੋਦੀਖਾਨੇ ਦਾ ਹਿਸਾਬ ਲਿਖਣਾ** [1]

ਤਬ ਗੁਰੂ ਬਾਬਾ ਨਾਨਕ ਨਗਰ ਸੁਲਤਾਨਪੁਰ ਬੈਠਾ ਥਾ ਜਦਿ ਦਵਲਤ ਖਾਨਿ ਲੋਧੀ ਕਾ ਚਾਕਰ ਹੋਆ ਮੋਦੀ ਆਪਣੇ ਕੀ ਟਹਲ ਹਵਾਲੇ ਹੋਈ । ਤਬ ਹਰ ਦਿਨਿਜ ਸਰਕਾਰ ਕਾ ਖਰਚ ਹੋਇ ਸੁ ਲਿਖਦਾ ਜਾਇ । ਅਰ ਜਿ ਦਿਨ ਲਿਖੇ ਖਰਚ ਸਿ ਰਾਤੁ ਬੈਠਾ ਜੋੜੇ.....ਅਰ ਚਰਾਗ ਜਲਦੇ ਹੈਨਿ ਅਰ ਗੁਰੂ ਬਾਬਾ ਨਾਨਕੁ ਜਿਓ ਬੈਠਾ ਲੇਖਾ ਜੋੜਦਾ ਹੈ ਤਿਉਂ ਗੁਰੂ ਬਾਬੇ ਜੀ ਕਾ ਮਨ ਬਿਰਕਤ ਹੋਇ ਗਇਆ ਉਹ ਕਾਗਦ ਹਥਹੁ ਸਟਿ ਬਹਿਓ ਸੁਲਾਗਤ ਮਨ ਕਓ ਸਮਝਾਵਣੇ । ਤਬ ਆਤਮੇ ਸਾਥਿ ਬਾਬੇ ਨਾਨਕ ਜੀ ਬਾਣੀ ਬੋਲੀ, ਮਾਰੂ ਰਾਗ ਮਹਿ ਆਤਮ ਪਰ ਬੋਧੀ :-

ਚ਼ਿਤ ਚੇਤਸ ਕੀ ਨਹੀਂ ਬਾਵਰਿਆ [2]

**ਵਲਾਇਤ ਵਾਲੀ ਜਨਮਸਾਖੀ:-**

ਸਤਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਲਿਖੀ ਇਕ ਹੋਰ ਜਨਮਸਾਖੀ ਦਾ ਪਤਾ ਲਗਦਾ ਹੈ ਜਿਸ ਨੂੰ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨੇ 'ਪੁਰਾਤਨ ਜਨਮਸਾਖੀ ਦੇ ਸਿਰਲੇਖ ਹੇਠ ਸੰਪਾਦਨ ਕਰਕੇ ਛਾਪਿਆ ਹੈ । ਇਸ ਜਨਮਸਾਖੀ ਵਿਚੋਂ ਗੁਰੂ ਨਾਨਕ ਸਾਹਿਬ ਸਬੰਧੀ ਵਡਮੁਲੀ ਜਾਣਕਾਰੀ ਮਿਲਦੀ ਹੈ:-

(1) ਕੀੜ ਨਗਰ ਜਾਂ ਕੀੜ-ਗਰਾਮ ਮੌਜੂਦ ਬੈਜ ਨਾਥ ਦਾ ਪੁਰਾਣਾ ਨਾਂ ਸੀ । ਇਥੇ ਕੀੜਾਂ ਦੀ ਕੌਮ ਵਸਦੀ ਸੀ ਜਿਨ੍ਹਾਂ ਦਾ ਹਾਲ ਕੀੜ ਨਗਰ ਦੇ ਮੰਦਰ ਵਿਚ ਲੱਗੇ ਸਿਲਾ ਲੇਖਾ ਤੋਂ ਮਿਲਦਾ ਹੈ । ਬੈਜ ਨਾਥ (ਜ਼ਿਲ੍ਹਾ ਕਾਂਗੜਾ,ਹਿਮਾਚਲ ਪ੍ਰਦੇਸ਼) ਗੁਰੂ ਨਾਨਕ ਸਾਹਿਬ ਦੇ ਪਧਾਰਨ ਦਾ ਪਤਾ ਇਥੋਂ ਲੱਗਦਾ ਹੈ । ਇਕ ਹੋਰ ਨਗਰ ਕੋਟਲਾ ਮੀਆਂ ਮਿੱਠਾ ਪਸਰੂਰ (ਜ਼ਿਲ੍ਹਾ ਸਿਆਲਕੋਟ ਪਾਕਿਸਤਾਨ) ਵਿਚ ਜਾਣ ਦਾ ਪਤਾ ਲੱਗਦਾ ਹੈ ।

(2) ਮਖ਼ਦੂਮ ਬਹਾਵਲ ਹੱਕ, ਮੁਲਤਾਨ ਨਿਵਾਸੀ ਬਹਾਉਦ-ਦੀਨ ਜ਼ਿਕਰੀਆਂ ਦੀ ਔਲਾਦ ਵਿਚੋਂ ਸੀ ਅਤੇ ਆਪਣੇ ਸਮੇਂ ਬਹਾਓਦੀਨ ਜ਼ਿਕਰੀਆਂ ਦੇ ਮਜ਼ਾਰ ਦਾ ਮਖ਼ਦੂਮ ਸੀ । ਇਹ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ । ਇਸ ਨੂੰ ਜਨਮਸਾਖੀ ਵਿਚ ਮਖ਼ਦੂਮ ਬਹਾਵਦੀ ਲਿਖਿਆ ਹੈ । ਇਸ ਦੇ ਗੁਰੂ ਸਾਹਿਬ ਨੂੰ ਮਿਲਣ ਦਾ ਵਰਣਨ ਇਸ ਜਨਮ ਸਾਖੀ ਵਿਚੋਂ ਮਿਲਦਾ ਹੈ ।(ਵਿਸਥਾਰ ਲਈ ਦੇਖੋ ਸਾਖੀ ਬਹਾਉਦਦੀਨ ਮਖ਼ਦੂਮ ਨਾਲ ਮੇਲ ।)

(3) ਆਈਨ-ਇ-ਅਕਬਰੀ ਦੇ ਕਥਨ ਅਨੁਸਾਰ ਪਿਸ਼ਾਵਰ ਨਗਰ ਗੋਰਖ ਹਟੜੀ ਦੇ ਨਾਲ ਆਬਾਦ

---

1. ਜਨਮ ਸਾਖੀ ਪਰੰਪਰਾ ਕਿਰਪਾਲ ਸਿੰਘ, ਪਟਿਆਲਾ 1969 ਪੰਨਾ ਅੰਤਕਾ 82
2. ਗੁਰੂ ਗ੍ਰੰਥ ਸਾਹਿਬ ਪੰਨਾ 990

ਹੋਇਆ। ਗੋਰਖ ਹਟੜੀ ਹੁਣ ਵੀ ਪਿਸ਼ਾਵਰ ਦਾ ਇਕ ਪ੍ਰਸਿੱਧ ਅਸਥਾਨ ਹੈ। ਗੁਰੂ ਸਾਹਿਬ ਦੇ ਗੋਰਖ ਹਟੜੀ ਜਾਣ ਦਾ ਵਰਣਨ ਇਸ ਜਨਮਸਾਖੀ ਵਿਚੋ ਮਿਲਦਾ ਹੈ।

(4) ਇਕ ਸਭ ਤੋਂ ਵੱਡੀ ਗੱਲ ਜਿਸ ਦਾ ਕਥਨ ਕਿਸੇ ਹੋਰ ਜਨਮਸਾਖੀ ਵਿਚ ਨਹੀਂ ਹੈ, ਉਹ ਇਹ ਹੈ ਕਿ ਗੁਰੂ ਨਾਨਕ ਸਾਹਿਬ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੀ ਬਾਣੀ ਗੁਰੂ ਅੰਗਦ ਸਾਹਿਬ ਨੂੰ ਸੌਂਪ ਦਿੱਤੀ, 'ਤਿਤੁ ਮਹਲਿ ਜੋ ਸ਼ਬਦ ਹੋਆ, ਸੋ ਪੋਥੀ ਅੰਗਦ ਜੋਗ ਮਿਲੀ।'

ਇਸ ਜਨਮਸਾਖੀ ਦੇ ਲੇਖਕ ਦੀ ਲਿਖਣ ਸ਼ੈਲੀ ਬਹੁਤ ਸੰਕੁਚਵੀਂ ਹੈ। ਇਹ ਹੀ ਕਾਰਨ ਹੈ ਕਿ ਹੁਣ ਤੱਕ ਮਿਲੀਆਂ ਜਨਮ ਸਾਖੀਆਂ ਵਿਚੋਂ ਇਹ ਅਕਾਰ ਵਿਚ ਸਭ ਤੋਂ ਛੋਟੀ ਹੈ। ਬੋਲੀ ਤੇ ਸ਼ਬਦ ਜੋੜ ਬਹੁਤ ਪੁਰਾਣੇ ਹਨ। ਵਾਰਤਾ ਨੂੰ ਪ੍ਰਭਾਵਸ਼ਾਲੀ ਤੇ ਰੋਚਕ ਬਨਾਉਣ ਲਈ ਕਿੱਧਰੇ ਕਿੱਧਰੇ ਕਲਪਨਾ ਦੀ ਵਰਤੋਂ ਬਹੁਤ ਸੁਘੜ ਢੰਗ ਨਾਲ ਕੀਤੀ ਹੈ। ਮਨੋਵਿਗਿਆਨਕ ਭਾਵ ਭਰੇ ਹਨ ਜਿਵੇਂ ਕਿ ਨਿਮਨ ਲਿਖਤ ਤੋਂ ਪਤਾ ਲਗਦਾ ਹੈ:-

**ਨਾਨਕ ਮਤੇ ਸਿੱਧਾਂ ਨਾਲ ਗੋਸ਼ਟ** [1]

ਤਬ ਨਾਨਕ ਮਤੇ ਆਇ ਨਿਕਲੇ। ਤਬ ਇਕ ਬੜ੍ਹ ਕੇ ਤਲੇ ਜਾਇ ਬੈਠੇ ਉਹ ਬੜ੍ਹ ਸੁਕਾ ਖੜਾ ਥਾ ਕਈ ਬਰਸਾ ਕਾ। ਉਥੇ ਧੂੰਈ ਪਾਈ, ਤਬ ਉਹ ਹਰਿਆ ਹੋਆ। ਸਿਧਾਂ ਡਿਠਾ,ਆਇ ਬੈਠੇ। ਤਬ ਸਿਧਾਂ ਪੁਛਿਆ ਹੇ ਬਾਲਕੇ। ਤੂੰ ਕਿਸਕਾ ਸਿਖ ਹੈ? ਦੀਖਿਆ ਤੇ ਕਿਸ ਤੇ ਲਈ ਹੈ ਤਬਿ ਗੁਰੂ ਬਾਬੇ ਸ਼ਬਦ ਉਠਾਇਆ:-

ਕਉਣ ਤਰਾਜੀ ਕਵਣ ਤੁਲਾ ਤੇਰਾ ਕਵਣ ਸਰਾਫ ਬੁਲਾਵਾ [2]

ਤਬ ਸਿਧਾਂ ਆਖਿਆ ਬਾਲਕੇ ਤੂੰ ਜੋਗੀ ਹੋਇ ਦਰਸ਼ਨ ਭੇਖ ਲੇਓ। ਤਬ ਬਾਬੇ ਸ਼ਬਦ ਉਠਾਇਆ:-

ਜੋਗ ਨ ਖਿੰਥਾ ਜੋਗਨ ਡੰਡੇ ਜੋਗੁ ਨ ਭਸਮ ਚੜਾਈਐ [3]

ਤਬ ਸਿਧਾਂ ਆਦੇਸੁ ਕੀਤਾ ਜੋ ਇਹ ਕੋਈ ਮਹਾਪੁਰਖ ਬਾਬਾ ਉਥਹੂੰ ਰਵਿਦਾ ਰਹਿਅ

**ਭਾਈ ਬਾਲੇ ਵਾਲੀ ਜਨਮ ਸਾਖੀ**

ਭਾਈ ਬਾਲੇ ਵਾਲੀ ਜਨਮਸਾਖੀ ਦੇ ਆਰੰਭ ਵਿਚ ਲਿਖਿਆ ਹੈ ਕਿ ਭਾਈ ਬਾਲੇ ਵਾਲੀ ਜਨਮਸਾਖੀ ਗੁਰੂ ਅੰਗਦ ਸਾਹਿਬ ਨੇ ਲਿਖਵਾਈ। ਭਾਈ ਬਾਲਾ ਜਿਸ ਨੂੰ ਗੁਰੂ ਸਾਹਿਬ ਦੇ ਮਹਾਨ ਸਫਰਾਂ ਵਿਚ ਸਾਥੀ ਦੱਸਿਆ ਹੈ। ਉਹ ਹਾਲ ਦੱਸਦਾ ਗਿਆ ਤੇ ਸੁਲਤਾਨਪੁਰ ਦਾ ਪੈੜਾ, ਜ਼ਾਤ ਦਾ ਖੱਤਰੀ ਲਿਖਦਾ ਗਿਆ। ਜੇਕਰ ਇਸ ਜਾਣਕਾਰੀ ਨੂੰ ਸਚ ਮੰਨ ਲਈਏ ਤਾਂ ਇਹ ਜਨਮਸਾਖੀ ਸ਼ਭ ਤੋਂ ਵੱਧ ਪ੍ਰਮਾਣਿਕ ਅਤੇ ਗੁਰੂ ਸਾਹਿਬ ਸਬੰਧੀ ਪੁਰਾਣੀ ਪਰੰਪਰਾ ਦੀ ਪ੍ਰਤੀਕ ਹੋਣੀ ਚਾਹੀਦੀ ਸੀ ਪਰ ਇਸ ਦੇ ਉਲਟ ਇਸ ਦੇ ਅਧਿਐਨ ਤੋਂ ਉਪਰੋਕਤ ਕੋਈ ਵੀ ਗੱਲ ਸੱਚੀ ਪ੍ਰਤੀਤ ਨਹੀਂ ਹੁੰਦੀ। ਵਲਾਇਤ ਵਾਲੀ ਜਨਮਸਾਖੀ

---

1. ਜਨਮ ਸਾਖੀ ਪਰੰਪਰਾ, ਅੰਤਕਾ, ਪੰਨਾ 16-17
2. ਗੁਰੂ ਗ੍ਰੰਥ ਸਾਹਿਬ ਪੰਨਾ 730
3. ਉਕਤ

ਅਤੇ ਇਸ ਜਨਮਸਾਖੀ ਦਾ ਟਾਕਰਾ ਕੀਤਿਆਂ ਪਤਾ ਲਗਦਾ ਹੈ ਕਿ ਇਸ ਜਨਮਸਾਖੀ ਦੀ ਬੋਲੀ ਉਸ ਦੇ ਟਾਕਰੇ ਤੇ ਨਵੀਨ ਹੈ ਜਿਵੇਂ ਵਲਾਇਤ ਵਾਲੀ ਜਨਮਸਾਖੀ ਵਿਚ ਭਾਈ ਲਾਲੋ ਨੂੰ 'ਬਾਢੀਸੁਤ' ਲਿਖਿਆ ਹੈ ਅਤੇ ਬਾਲੇ ਵਾਲੀ ਜਨਮਸਾਖੀ ਵਿਚ 'ਤਰਖਾਣ' । ਬਾਢੀਸੁਤ ਦੇ ਟਾਕਰੇ ਤੇ 'ਤਰਖਾਣ' ਨਵੀਨ ਸ਼ਬਦ ਹੈ ਜੋ ਅੱਜ ਕਲ੍ਹ ਵੀ ਵਰਤਿਆ ਜਾਂਦਾ ਹੈ । ਮੌਜੂਦਾ ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਵਿਚ ਏਮਨਾਬਾਦ ਅਸਥਾਨ ਦਾ ਨਾਂ ਡਿਸਟ੍ਰਿਕਟ ਗੁਜਰਾਂਵਾਲਾ ਗਜ਼ਟੀਅਰ ਅਨੁਸਾਰ ਅਕਬਰ ਬਾਦਸ਼ਾਹ ਦੇ ਸਮੇਂ ਮੁਹੰਮਦ ਅਮੀਨ ਨੇ ਆਪਣੇ ਨਾਂ ਤੇ ਰੱਖਿਆ । ਭਾਈ ਬਾਲੇ ਵਾਲੀ ਜਨਮਸਾਖੀ ਨੇ ਇਸ ਨੂੰ ਏਮਨਾਬਾਦ ਲਿਖਿਆ ਹੈ ਪਰ ਵਲਾਇਤ ਵਾਲੀ ਜਨਮਸਾਖੀ ਨੇ ਇਸੇ ਨਗਰ ਨੂੰ ਸੈਦਪੁਰ ਲਿਖਿਆ ਹੈ । ਗੁਰੂ ਨਾਨਕ ਸਾਹਿਬ ਦੇ ਸਮੇਂ ਇਸ ਨਗਰ ਦਾ ਨਾਂ ਸੱਯਦਪੁਰ ਸੀ ਅਤੇ ਬਾਬਰ ਨੇ ਆਪਣੀ ਤੋਜ਼ਕ ਵਿਚ ਇਸ ਨਗਰ ਦਾ ਨਾਂ ਸੱਯਦਪੁਰ ਲਿਖਿਆ ਹੈ । ਸੋ ਸੈਦਪੁਰ ਜਾਂ ਸੱਯਦਪੁਰ ਜ਼ਿਆਦਾ ਠੀਕ ਹੈ । ਇਸ ਤੋਂ ਸਿਵਾ ਸ਼ਬਦਾਂ ਦੀ ਬਣਤਰ ਅਤੇ ਬੋਲੀ ਵੀ ਭਾਈ ਬਾਲੇ ਦੀ ਜਨਮਸਾਖੀ ਵਲਾਇਤ ਵਾਲੀ ਅਤੇ ਮਿਹਰਬਾਨ ਵਾਲੀ ਜਨਮਸਾਖੀ ਤੋਂ ਪਿਛੋਂ ਲਿਖੀ ਪ੍ਰਤੀਤ ਹੁੰਦੀ ਹੈ । ਜ਼ਿਆਦਾ ਵਿਸਥਾਰ ਲਈ ਵੇਖੋ ਭਾਈ ਕਰਮ ਸਿੰਘ ਦੀ ਲਿਖੀ ਪੁਸਤਕ "ਕਤਕ ਕਿ ਵਿਸਾਖ" ਜਿਸ ਵਿਚ ਬਾਲੇ ਵਾਲੀ ਜਨਮਸਾਖੀ ਸਬੰਧੀ ਖੁਲ੍ਹੀ ਵਿਚਾਰ ਕੀਤੀ ਗਈ ਹੈ ।

ਡਾਕਟਰ ਟਰੰਪ ਨੇ ਜਦੋਂ ਇੰਡੀਆ ਆਫਿਸ ਵਿਚ 1872 ਈਸਵੀ ਵਿਚ ਭਾਈ ਬਾਲੇ ਵਾਲੀ ਜਨਮਸਾਖੀ ਦਾ ਵਲਾਇਤ ਵਾਲੀ ਜਨਮਸਾਖੀ ਨਾਲ ਟਾਕਰਾ ਕੀਤਾ ਤਾਂ ਉਸ ਨੇ ਲਿਖਿਆ ਸੀ :

'ਪਿਛਲੇਰੀਆਂ ਰਵਾਇਤਾਂ ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਦੇ ਜੀਵਨ ਸਬੰਧੀ ਸਭ ਵਿਸਥਾਰ ਦਾ ਪਤਾ ਹੋਣ ਦਾ ਦਾਅਵਾ ਹੈ, ਇਸ ਗੱਲ ਲਈ ਮਜਬੂਰ ਹੋਈਆਂ ਕਿ ਆਪਣੀਆਂ ਕਹਾਣੀਆਂ ਅਤੇ ਕਥਾਵਾਂ ਦੀ ਪਰੋੜਤਾ ਲਈ ਕਿਸੇ ਵਿਅਕਤੀ ਨੂੰ ਸਾਹਮਣੇ ਲਿਆਉਣ । ਇਹ ਭਾਈ ਬਾਲਾ ਸੀ ਜਿਸ ਨੂੰ ਗੁਰੂ ਨਾਨਕ ਸਾਹਿਬ ਦੇ ਬਚਪਨ ਦਾ ਸਾਥੀ ਦਸਿਆ ਗਿਆ । ਜੇਕਰ ਭਾਈ ਬਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਦਾ ਨਾਲ ਰਹਿਣ ਵਾਲਾ ਸਾਥੀ ਤੇ ਸਲਾਹਕਾਰ ਹੁੰਦਾ ਤਾਂ ਇਹ ਗੱਲ ਬਿਲਕੁਲ ਸਮਝ ਨਹੀਂ ਆਉਂਦੀ ਕਿ ਪੁਰਾਤਨ ਪਰੰਪਰਾ ਤੇ ਆਧਾਰਤ ਜਨਮ ਸਾਖੀਆਂ ਵਿਚ ਉਸ ਸਬੰਧੀ ਇਕ ਵਾਰੀ ਵੀ ਸੰਕੇਤ ਨਹੀਂ ਆਉਂਦਾ ।'[1]

ਭਾਵੇਂ ਭਾਈ ਬਾਲਾ ਕੋਈ ਕਲਪਿਤ ਵਿਅਕਤੀ ਹੋਵੇ ਭਾਵੇਂ ਗੁਰੂ ਨਾਨਕ ਦੇਵ ਜੀ ਦਾ ਨਿਕਟਵਰਤੀ ਸਿੱਖ, ਭਾਈ ਬਾਲੇ ਵਾਲੀ ਜਨਮਸਾਖੀ ਵਿਚ ਗੁਰੂ ਨਾਨਕ ਸਾਹਿਬ ਦੀਆਂ ਕੁਝ ਮੁਢਲੀਆਂ ਰਵਾਇਤਾਂ ਅੰਕਿਤ ਹਨ ਭਾਵੇਂ ਇਨ੍ਹਾਂ ਰਵਾਇਤਾਂ ਨੂੰ ਕਿੰਨਾਂ ਵੀ ਵਿਗਾੜਿਆਂ ਗਿਆ ਹੈ ਫੇਰ ਵੀ ਇਸ ਦੀ ਗੁਰੂ ਨਾਨਕ ਦੇਵ ਬਾਰੇ ਜਾਣਕਾਰੀ ਵਿਚ ਵਿਸ਼ੇਸ਼ ਦੇਣ ਹੈ । ਇਸ ਜਨਮ ਸਾਖੀ ਦੇ ਕਰਤਾ ਨੇ ਸਾਧਾਰਣ ਰਵਾਇਤਾਂ ਨਾਲ ਮਨੋਵਿਗਿਆਨਕ ਭਾਵਾਂ ਨੂੰ ਭਰਿਆ ਹੈ ਤੇ ਕਈਆਂ ਥਾਵਾਂ ਤੇ ਗੁਰੂ ਜੀ ਦੇ ਸੁਭਾ ਅਤੇ ਘਰੋਗੀ ਵਾਤਾਵਰਣ ਨੂੰ ਉਲੀਕਣ ਦਾ ਯਤਨ ਕੀਤਾ ਹੈ । ਸੁਲਤਾਨਪੁਰ ਗੁਰੂ ਨਾਨਕ ਸਾਹਿਬ ਦੇ ਘਰ ਸਾਧਾਂ ਸੰਤਾਂ ਦਾ ਆਉਣਾ ਤੇ ਗੁਰੂ ਜੀ ਦੇ ਦਾਨਪੁੰਨ ਦਾ ਸੁਭਾ ਗੁਰੂ ਜੀ ਦੀ ਸੱਸ ਨੂੰ ਚੰਗਾ ਨਾ ਲਗਣਾ, ਮੂਜੇ ਚੋਨੇ ਦਾ ਸ੍ਯਾਮੇ ਪੰਡਤ ਨੂੰ ਨਾਲ ਲੈਕੇ ਗੁਰੂ

---

1. ਜਨਮ ਸਾਖੀ ਪਰੰਪਰਾ, ਅੰਤਕਾ, ਪੰਨਾ 228-229

ਜੀ ਨੂੰ ਮਿਲਣਾ ਤੇ ਪਰੇਰਨਾ ਕਿ ਗੁਰੂ ਘਰ ਛੱਡ ਕੇ ਨਾ ਜਾਣ। ਨਾਨਕੀ ਜੀ ਦਾ ਸ੍ਰੀ ਚੰਦ ਨੂੰ ਆਪਣੇ ਕੋਲ ਰਖਣਾ ਅਤੇ ਲਖਮੀ ਦਾਸ ਨੂੰ ਨਾਨਕੇ ਭੇਜਣਾ। ਗੁਰੂ ਜੀ ਦਾ ਘਰੋਂ ਨਿਕਲ ਜਾਣਾ ਤੇ ਚੰਦੋ ਰਾਣੀ ਦਾ ਗ਼ਮ ਤੇ ਗੁਸਾ ਬੜੇ ਸੁਭਾਵਕ ਢੰਗ ਨਾਲ ਉਲੀਕੇ ਹਨ। ਬੜੇ ਨਾਟਕੀ ਢੰਗ ਨਾਲ ਮਲਕ ਭਾਗੋ ਦੇ ਪਕਵਾਨ ਨੂੰ ਲਹੂ ਅਤੇ ਭਾਈ ਲਾਲੋ ਦੀ ਸੁਕੀ ਰੋਟੀ ਨੂੰ ਦੁੱਧ ਕਰਕੇ ਦਰਸਾਇਆ ਹੈ। ਇਸ ਤਰ੍ਹਾਂ ਸਮਾਜਿਕ ਤੇ ਘਰੋਗੀ ਪੱਖ ਤੋਂ ਵੇਖਿਆ ਇਹ ਜਨਮ ਸਾਖੀ ਕਈਆਂ ਥਾਵਾਂ ਤੇ ਨਵੀਂ ਜਾਣਕਾਰੀ ਦਿੰਦੀ ਹੈ।-

**ਨਾਨਕੀ ਜੀ ਦਾ ਵਿਆਹ**

ਜਾ ਨਾਨਕ ਵਰਿਆਂ ਅਠਾਰਾਂ ਕਾ ਹੋਇਆ ਚੇਤ ਵੈਸਾਖ ਕੇ ਦਿਨ ਆਹੇ। ਕੁਛ ਕੇ ਦਿਨ ਆਹੇ। ਕੁਛ ਵਾਸਤੇ ਜੈ ਰਾਮ ਪਲਤਾ ਆਇਆ ਸ੍ਰੀ ਅਮਲ ਕਰਣ. ਅਗੇ ਨਾਨਕੀ ਕਾਲੂ ਦੀ ਧੀ ਖੂਹ ਉਤੇ ਪਾਣੀ ਭਰਨ ਆਈ ਥੀ ਜੈ ਰਾਮ ਦੇ ਨਜ਼ਰ ਪਈ ਖਰੀ ਛੈਲ ਸੀ। ਜੈ ਰਾਮ ਦੇਖ ਕੇ ਮੋਹਿ ਗਇਆ.... ਵਾਰ ਛਨਿਛਰ ਦੇ ਦਿਨ ਪਹਰ ਡੁਢਿ ਦਿਨ ਰਹੇਦੇ ਬ੍ਰਾਮਣਿ ਕਾਲੂ ਨੂੰ ਕਹਿਆ। ਦੇਖ ਮਹਤਾ ਕਾਲੂ ਤੂੰ ਭੀ ਖਤ੍ਰੀ ਅਰ ਜੈ ਰਾਮ ਭੀ ਹਛਾ ਖਤ੍ਰੀ ਹੈ ਭਲਾ ਸੰਜੋਗ ਹੈ। ਕਰਹੁ ਕੁੜਮਾਈ.....

ਇਸ ਤਰ੍ਹਾਂ ਸੋਲ੍ਹਵੀ ਅਤੇ ਸਤਾਰ੍ਹਵੀਂ ਸਦੀ ਈਸਵੀ ਵਿਚ ਪੰਜਾਬੀ ਇਤਿਹਾਸਕਾਰੀ ਭਾਵੇਂ ਸਾਰੀ ਵਿਗਿਆਨਕ ਨਹੀਂ ਕਹੀ ਜਾ ਸਕਦੀ ਪਰ ਵਿਗਿਆਨਕ ਤੱਤ ਇਸ ਵਿਚ ਮੌਜੂਦ ਹਨ ਜੋ ਇਸ ਨੂੰ ਨਰੋਆ ਤੇ ਨਿਗਰ ਬਣਾਉਂਦੇ ਹਨ।

# ਪੁਰਾਣੇ ਇੰਡੀਆ ਆਫ਼ਿਸ ਲਾਇਬ੍ਰੇਰੀ ਲੰਡਨ ਦੀ ਜਨਮ ਸਾਖੀ

ਕੋਲਬ੍ਰੂਕ ਵਿਲੀਅਮ ਦੀ ਲਭੀ ਇਕ ਜਨਮਸਾਖੀ ਜਿਸ ਨੂੰ ਭਾਈ ਸਾਹਿਬ ਵੀਰ ਸਿੰਘ ਜੀ ਨੇ ਸੰਪਾਦਨ ਕਰਕੇ ਪੁਰਾਤਨ ਜਨਮਸਾਖੀ ਦੇ ਨਾਂ ਥਲੇ ਛਾਪਿਆ ਹੈ ਤੋਂ ਇਲਾਵਾ ਇਕ ਹੋਰ ਜਨਮਸਾਖੀ ਹੈ ਜਿਸ ਦਾ ਨੰਬਰ (ਇੰਡੀਆ ਆਫ਼ਿਸ ਲਾਇਬ੍ਰੇਰੀ ਦਾ ਨੰਬਰ) ਬੀ/40 ਹੈ। ਜਦੋਂ 1964 ਵਿਚ ਮੈਂ ਇੰਡੀਆ ਆਫ਼ਿਸ ਵਿਚ ਕੰਮ ਕਰ ਰਿਹਾ ਸਾਂ ਤਾਂ ਮੈਂ ਇਹ ਜਨਮਸਾਖੀ ਵਾਚੀ ਤੇ ਇਸ ਦੀ ਮਾਈਕਰੋ ਫਿਲਮ ਭਾਰਤ ਲੈ ਆਇਆ ਸਾਂ। ਤੇ ਇਸ ਦੀ ਇਕ ਕਾਪੀ ਕਰਵਾ ਕੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਰਖਵਾਈ ਸੀ।ਇਸ ਜਨਮਸਾਖੀ ਦੀਆਂ ਨਿਮਨ ਦਰਜ ਗੱਲਾਂ ਧਿਆਨ ਯੋਗ ਹਨ:-

1. ਇਸ ਜਨਮਸਾਖੀ ਦੀ ਹਰ ਇਕ ਸਾਖੀ ਦੇ ਨਾਲ ਇਕ ਬਹੁਤ ਵਧੀਆਂ ਕਲਮੀ ਤਸਵੀਰ ਬਣੀ ਹੋਈ ਹੈ ਜਿਸ ਦੁਆਰਾ ਸਾਖੀ ਦੇ ਕਿਸੇ ਪੱਖ ਨੂੰ ਦਰਸਾਇਆ ਹੈ।
2. ਇਸ ਜਨਮਸਾਖੀ ਦੇ ਅੰਤ ਵਿਚ ਲਿਖਿਆ ਹੈ "ਸਾਖੀ ਸੰਪੂਰਨ ਹੋਈ। ਅਖਰ ਵਾਧਾ ਘਾਟਾ ਭੁਲ ਚੁਕ ਬਖਸਿ ਵਾਚਣਾ। ਗੁਰੂ ਦਾ ਬੋਲਣਾ ਗੁਰੂ ਜਾਣੇ ਸਾਖੀ ਪੂਰੀ ਹੋਈ ਸੰਮਤ 1790 ਮਿਤੀ ਭਾਦੋਂ ਸੁਦੀ3 ਵਾਰ" ਜਿਸ ਤੋਂ ਪਤਾ ਲਗਦਾ ਹੈ ਕਿ ਇਹ ਜਨਮਸਾਖੀ 1733 ਈਸਵੀ ਵਿਚ ਲਿਖੀ ਗਈ ਜਦੋਂ ਕਿ ਲਾਹੌਰ ਦਾ ਸੂਬਾ ਖ਼ਾਨ ਬਹਾਦਰ ਜ਼ਕਰੀਆ ਖਾਂ( 1726-1745 ਈਸਵੀ) ਸੀ।
3. ਇਸ ਜਨਮਸਾਖੀ ਦੇ ਪੱਤਰ ਨੰਬਰ 80(ੳ) ਤੇ ਲਿਖਿਆ ਹੈ, " ਭਾਈ ਸੰਗੂ ਪੋਥੀ ਲਿਖਵਾਈ ਦਿਸਵੰਧੀ ਦੇ ...ਤ ਟਹਲੀਏ ਸੰਗਤ ਦੇ....................ਲਿਖੀ ਦਏ ਖਤਰੇ ਟੈ ਸੰਗਤ ਦੇ ਅਧੀਨ .............. ...ਰਤਾਂ ਲਿਖੀਆਂ ਆਲਮ ਚੰਦ ਰਾਜ ਸੰਗਤ ਦੇ ਟੈਹਲੀਏ" ਇਸ ਜਨਮ ਸਾਖੀ ਦੇ ਅੰਤ ਵਿਚ " ਹਕੀਰ ਪੁਰ ...ਕਸੀਰ ਸੰਗਤਿ ਕਾ ਗੁਲਮਾ ਸੰਗਤਿ ਟਹਲੂਆ ਦਇਆ ਰਾਮ ਅਬਰੋਲ ਕਾ ਪੈਰੀਂ ਪਵਣਾ ਵਾਚਣਾ" ਲਿਖਿਆ ...।

. ਇਸ ਜਨਮ ਸਾਖੀ ਦੀਆਂ ਆਖਰੀ ਟੂਕਾਂ ਤੋਂ ਇਹ ਵੀ ਸਪੱਸ਼ਟ ਹੈ ਕਿ ਇਹ ਜਨਮ ਸਾਖੀ ਦਇਆ ਰਾਮ ਨੇ ...ਾਈ ਸੰਗੂ ਮਲ ਦੇ ਕਹਿਣ ਤੇ ਲਿਖੀ ਹੈ। ਇਸ ਗੱਲ ਦੀ ਪੁਸ਼ਟੀ 80 (ੳ) ਪਤਰੇ ਵਾਲੀ ਟੂਕ ਤੋਂ ਵੀ ਹੁੰਦੀ. ...। ਭਾਈ ਸੰਗੂ ਮਲ ਬਾਰੇ ਦਇਆ ਰਾਮ ਲਿਖਾਰੀ ਨੇ ਇਸ ਤਰ੍ਹਾਂ ਲਿਖਿਆ ਹੈ," ਸ਼ਿਰੀ ਗੁਰੂ ਜੀ ਕੇ ਪਿਆਰੇ ...ਰੀ ਗੁਰੂ ਜੀ ਨੇ ਨਿਵਾਜੇ ਸ੍ਰੀ ਗੁਰੂ ਜੀ ਕੇ ਮੰਨੇ ਸ੍ਰੀ ਗੁਰੂ ਜੀ ਕੇ ਬਖਸ਼ੇ। ਸਨਮੁਖ ਦਰਬਾਰੀ ਪਰਉਪਕਾਰੀ ਸਚੇ

ਸ਼ਬਦ ਸਿਓਂ ਪ੍ਰੀਤ ਤੁਮਾਰੀ। ਮਥੇ ਉਜਲੇ ਸਬਦ ਕੇ ਬੇਤੇ ਜਿਨ੍ਹਾਂ ਡਿਠਿਆ ਗੁਰੂ ਚਿਤ ਆਵੈ ਜਿਨ੍ਹਾਂ ਮਿਲਿਆ ਮੇਰੀ ਦੁਰਮਤ ਵੰਞੇ ਮਿਤ੍ਰ ਅਸਾਡੇ ਸੋਈ ਭਾਈ ਸੰਗੂ ਮਲ ਪਾਸੇ ਪੈਰੀ ਪਵਣਾ ਵਾਚਣ।"

5. ਉਪਰੋਕਤ ਪੈਰ੍ਹਾ 2,3 ਤੇ 4 ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਜਨਮਸਾਖੀ ਦਾ ਲਿਖਾਰੀ ਦਇਆ ਰਾਮ ਹੈ ਤੇ ਤਸਵੀਰਾਂ ਬਣਾਉਣ ਵਾਲਾ ਆਲਮ ਚੰਦ ਹੈ ਤੇ ਇਹ ਦੋਵੇਂ ਭਾਈ ਸੰਗੂ ਮਲ ਦੇ ਉਤਸ਼ਾਹ ਤੇ ਪ੍ਰੇਰਨਾ ਨਾਲ ਕੰਮ ਕਰ ਰਹੇ ਹਨ। ਹੁਣ ਪ੍ਰਸ਼ਨ ਉਠਦਾ ਹੈ ਕਿ ਭਾਈ ਸੰਗੂ ਮਲ ਕੌਣ ਸਨ। ਭਾਈ ਸੰਗੂ ਮਲ ਨੂੰ (ੳ) ਵਾਲੀ ਟੂਕ ਵਿਚ ਭਾਈ ਸੰਗੂ ਕਰਕੇ ਲਿਖਿਆ ਹੈ। ਭਾਈ ਸੰਗੂ ਜਾਂ ਭਾਈ ਸੰਗੂ ਮਲ ਦਾ ਥੋਹ ਪਤਾ ਨਹੀਂ ਲਗਦਾ ਹਾਂ ਸੰਗਤੀਆਂ ਜਾਂ ਸੰਗਤ ਦਾਸ ਬਾਰੇ ਮਹਾਂਕੋਸ਼ ਵਿਚ ਇਸ ਤਰ੍ਹਾਂ ਲਿਖਿਆ ਹੈ, "ਲਾਹੌਰ ਨਿਵਾਸੀ ਸੰਗਤੀਆਂ ਸੋਢੀ ਸੰਮਤ 1650 ( 1593 ਈਸਵੀ) ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਹੋਇਆ । ਇਹ ਸਤ ਕਰਤਾਰ ਹਰ ਵੇਲੇ ਮੁੱਖੋ ਬੋਲਦਾ ਰਹਿੰਦਾ ਸੀ। ਸੰਗਤੀਏ ਦਾ ਚੇਲਾ ਸੰਗਤ ਦਾਸ ਵੱਡਾ ਕਰਨੀ ਵਾਲਾ ਨਾਮ ਰਸੀਆ ਹੋਇਆ । ਉਸ ਦੀ ਸੰਪਰਦਾ ਦੇ ਲੋਕ ਸਤਿ ਕਰਤਾਰੀਏ ਪ੍ਰਸਿੱਧ ਹੋਏ। ਇਨ੍ਹਾਂ ਦਾ ਮੁੱਖ ਅਸਥਾਨ ਬਿਆਸ ਦੇ ਕਿਨਾਰੇ ਹਰਗੋਬਿੰਦਪੁਰ ਹੈ।" ਇਸ ਟੂਕ ਤੋਂ ਸਪੱਸ਼ਟ ਹੈ ਕਿ ਭਾਈ ਸੰਗੂ ਮਲ ਤੇ ਸੰਗਤ ਦਾਸ ਇਕ ਨਹੀਂ ਹੋ ਸਕਦੇ। ਦਇਆ ਰਾਮ ਦੇ ਦਿੱਤੇ ਹਵਾਲੇ ਤੋਂ ਸੰਗੂ ਮਲ "ਸਨਮੁਖ ਦਰਬਾਰੀ ਪਰਉਪਕਾਰੀ" "ਮਥੇ ਉਜਲੇ" ਵਾਲੇ ਵਿਅਕਤੀ ਸਨ। ਸਨਮੁੱਖ ਦਰਬਾਰੀ ਤੋਂ ਪਤਾ ਚਲਦਾ ਹੈ ਕਿ ਭਾਈ ਸੰਗੂ ਮਲ ਕਿਸੇ ਰਾਜੇ ਦੇ ਦਰਬਾਰ ਵਿਚ ਬਹੁਤ ਰਸੂਖ ਵਾਲੇ ਵਿਅਕਤੀ ਸਨ। ਕਿਉਂਕਿ ਜਨਮਸਾਖੀ ਦਾ ਸਮਾਂ 1733 ਈਸਵੀ ਦਾ ਹੈ ਤੇ ਇਸ ਵਿਚ ਕਾਂਗੜੇ ਸਕੂਲ ਦੀਆਂ ਤਸਵੀਰਾਂ ਹਨ। ਇਹ ਵੱਡੀ ਗੱਲ ਨਹੀਂ ਕਿ ਭਾਈ ਸੰਗੂ ਮਲ ਕਾਂਗੜੇ ਜਾਂ ਕਿਸੇ ਹੋਰ ਲਾਗੇ ਦੀ ਪਹਾੜੀ ਰਿਆਸਤ ਦੇ ਰਸੂਖ ਵਾਲੇ ਦਰਬਾਰੀ ਹੋਣ ਜਿਨ੍ਹਾਂ ਦੀ ਪ੍ਰੇਰਨਾ ਤੇ ਰਸੂਖ ਨਾਲ ਦਇਆ ਰਾਮ ਲਿਖਾਰੀ ਨੇ ਜਨਮਸਾਖੀ ਲਿਖੀ ਹੋਵੇ ਤੇ ਕਲਾਕਾਰ ਆਲਮ ਚੰਦ ਨੇ ਗੁਰੂ ਨਾਨਕ ਸਾਹਿਬ ਦੇ ਜੀਵਨ ਦੇ ਚਿਤਰ ਉਲੀਕੇ ਹੋਣ। ਇਹ ਕੰਮ ਕੋਈ ਧਨਾਢ ਹੀ ਕਰਵਾ ਸਕਦਾ ਸੀ। ਇਸ ਲਈ ਦਇਆ ਰਾਮ ਨੇ ਉਪਰੋਕਤ ਟੂਕਾਂ ਵਿਚ ਸੰਗੂ ਮਲ ਦੇ ਗੁਣਾਂ ਤੋਂ ਪਾਠਕਾਂ ਨੂੰ ਜਾਣੂੰ ਕਰਵਾਇਆ ਹੈ। "ਮਥੇ ਉਜਲੇ" ਜਾਂ "ਉਜਲ ਦੀਦਾਰ" ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਉਘੇ ਦਰਬਾਰੀਆਂ ਨੂੰ ਪਰਵਾਨਿਆਂ ਵਿਚ ਲਿਖਿਆ ਜਾਂਦਾ ਸੀ। ਇਸ ਗੱਲ ਤੋਂ ਵੀ ਇਹ ਸਿੱਧ ਹੁੰਦਾ ਹੈ ਕਿ ਸੰਗੂ ਮਲ ਕਿਸੇ ਪਹਾੜੀ ਰਜਵਾੜੇ ਦੇ ਦਰਬਾਰੀ ਸਨ।

**ਇਸ ਜਨਮਸਾਖੀ ਦਾ ਪੁਰਾਤਨ ਜਨਮਸਾਖੀ ਨਾਲ ਟਾਕਰਾ**

ਭਾਵੇਂ ਭਾਈ ਬਾਲੇ ਵਾਲੀ ਜਨਮਸਾਖੀ 1733 ਈਸਵੀ ਵਿਚ ਲਿਖੀ ਜਾ ਚੁੱਕੀ ਸੀ ਕਿਉਂਕਿ ਇਸ ਦੀ ਇਕ ਪ੍ਰਤੀ ਮਿਤੀ ਮਾਘ ਸੁਦੀ ਸੰਮਤ 1715 ਭਾਵ 1658 ਈਸਵੀ ਦੀ ਲਿਖੀ ਮਿਲਦੀ ਹੈ ਇਸ ਦਾ ਪਰਚਾਰ ਦੂਰ ਦੂਰ ਥਾਵਾਂ ਤਕ ਨਹੀਂ ਸੀ ਹੋਇਆ। ਮਹਿਮਾ ਪ੍ਰਕਾਸ਼ ਬਾਵਾ ਸਰੂਪ ਦਾਸ ਭਲੇ ਨੇ ਬਨਾਰਸ ਵਿਚ ਲਿਖਣਾ ਅਰੰਭਿਆ ਸੀ ਤੇ 1773 ਈਸਵੀ ਵਿਚ ਅੰਮ੍ਰਿਤਸਰ ਆ ਕੇ ਸਮਾਪਤ ਕੀਤਾ। ਉਸ ਨੂੰ ਵੀ ਬਾਲੇ ਦੀ ਜਨਮਸਾਖੀ ਦਾ ਪਤਾ ਨਹੀਂ ਸੀ। ਕਿਉਂਕਿ ਉਸ ਨੇ ਗੁਰੂ ਨਾਨਕ ਸਾਹਿਬ ਦੇ ਹਾਲ ਨਾਲ ਇਸ ਵਿਚ ਬਾਬੇ ਦਾ ਕਥਨ ਨਹੀਂ ਕੀਤਾ। ਇਸ ਤਰ੍ਹਾਂ ਦਇਆ ਰਾਮ ਨੇ ਜੋ ਜਨਮ ਸਾਖੀ ਭਾਈ ਸੰਗ ਮਲ ਦੇ ਕਹਿਣ ਦੇ ਲਿਖੀ ਉਸ ਦਾ ਅਧਾਰ ਵੀ ਪੁਰਾਤਨ ਜਨਮਸਾਖੀ ਹੈ ਬਾਲੇ ਦੀ ਜਨਮਸਾਖੀ ਨਹੀਂ।ਨਿਮਨ ਦਰਜ ਗੱਲਾਂ ਇਸ ਜਨਮਸਾਖੀ ਨੂੰ ਪੁਰਾਤਨ ਜਨਮਸਾਖੀ ਦਾ ਰੂਪ ਦਰਸਾਉਂਦੀਆਂ ਹਨ:-

1. ਪੁਰਾਤਨ ਜ਼ਨਮ ਸਾਖੀ ਦੀਆਂ ਕੁਲ ਸਾਖੀਆਂ 57 ਹਨ ਤੇ ਇਸ ਜਨਮ ਸਾਖੀ ਦੇ ਪਿਛੇ ਦਿੱਤੇ ਅੰਤਕੇ ਅਨੁਸਾਰ ਇਸ ਜਨਮਸਾਖੀ ਦੀਆਂ ਸਾਖੀਆਂ 56 ਹਨ।

2. ਇਸ ਜਨਮ ਸਾਖੀ ਦੇ ਪਤਰੇ 33/28 ਤਕ ਦੀ ਸਾਖੀਆਂ ਦੀ ਤਰਤੀਬ ਤੇ ਸਾਰ ਅੰਸ਼ ਹਰ ਤਰ੍ਹਾਂ ਮਿਲਦੇ ਹਨ। ਕਿਧਰੇ ਕਿਧਰੇ ਕਈ ਸੱਤਰਾਂ ਇਸ ਵਿਚ ਜ਼ਿਆਦਾ ਹਨ ਜਿਵੇਂ ਕਿ:-

" ਸਾਖੀ ਮਹਲੇ ਪਹਿਲੇ ਕੀ। ਤਲਵੰਡੀ ਰਾਇ ਭਟੀ ਕਹੇ। ਬਾਬਾ ਨਾਨਕ ਨਾਓ ਜੀ ਜਨਮਿਆ ਕਾਲੂ ਖਤਰੀ ਜਾਤ ਬੇਦੀ ਕੇ ਘਰ ਜਨਮ ਲੀਇਆ ਕਲਿਜੁਗ ਵਿਚ ਬਾਬਾ ਨਾਨਕ ਨਾਓ ਧਰਾਇਆ ਆਪਣਾ ਪੰਥ ਚਆਇਆ ਕਲਜੁਗ ਵਿਚ"

3. ਇਸ ਜਨਮਸਾਖੀ ਵਿਚ ਗੁਰੂ ਜੀ ਦਾ ਜਨਮ ਪੁਰਾਤਨ ਜਨਮਸਾਖੀ ਵਾਂਗੂੰ ਵਿਸਾਖ ਵਿਚ ਲਿਖਿਆ ਹੈ। ਬਾਲੇ ਦੀ ਜਨਮ ਸਾਖੀ ਵਾਂਗੂੰ ਕਤਕ ਦਾ ਨਹੀਂ।

4. ਇਸ਼ ਜਨਮ ਸਾਖੀ ਵਿਚ ਪਾਧੇ ਪਾਸ ਪੜ੍ਹਨ ਦੀ ਸਾਖੀ ਤਾਂ ਇਨ ਬਿਨ ਪੁਰਾਤਨ ਜਨਮਸਾਖੀ ਵਾਂਗੂੰ ਹੈ ਤੇ ਅਖਰ ਵੀ ਮਿਲਦੇ ਹਨ ਪਰ ਪਟੀ ਦਾ ਉਚਾਰਨ ਨਹੀਂ ਦਸਿਆ। ਪਰ ਜਾਲ ਮੋਹੁ ਅਸਿ ਮੁਸੁ ਕਰਿ ਮਤਿ ਕਾਗਦ ਸਾਰੂ" ਵਾਲਾ ਸ਼ਬਦ ਦੋਹਾਂ ਵਿਚ ਸਾਂਝਾ ਹੈ।

5. ਵੇਈਂ ਪਰਵੇਸ਼ ਵਾਲੀ ਸਾਖੀ ਵਿਚ ਦੋ ਸ਼ਬਦ ਜੋ ਪੁਰਾਤਨ ਜਨਮਸਾਖੀ ਵਿਚ ਹਨ ਭਾਵ-"ਕੋਟਿ ਕੋਟੀ ਮੇਰੀਅ ਆਰਜਾ ਪਵਣੁ ਪੀਅ ਆ ਪਿਆਉ" ਤੇ ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ............ ਇਸ ਜਨਮ ਸਾਖੀ ਵਿਚ ਨਹੀਂ। ਪਰ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਹਾਫਿਜ਼ਾਬਾਦ ਵਾਲੀ ਜਨਮਸਾਖੀ ਵਿਚ ਇਹ ਥਾਂ ਤੇ ਹੋਰ ਸ਼ਬਦ ਹਨ। ਇਸੇ ਤਰ੍ਹਾਂ ਕਾਜੀ ਚਰਚਾ ਵਿਚ "ਮੁਸਲਮਾਨ ਕਹਾਵਨ ਮੁਕਲ ਜੇ ਹੋਏ ਤਾਂ ਮੁਸਲਮਾਨ ਕਹਾਵੇ" ਨਹੀਂ ਹੈ। ਪਰ ਇਸ ਤੋਂ ਅਗੇ ਮਿਹਰ ਮਸੀਤ ਸਿਦਕੁ ਮੁਸਲਾ........." ਵਾਲਾ ਸ਼ਬਦ ਹੈ।

ਇਹ ਗੱਲ ਵਿਸ਼ੇਸ਼ ਧਿਆਨ ਦੇਣ ਵਾਲੀ ਹੈ ਕਿ ਇਸ ਜਨਮਸਾਖੀ ਦੀਆਂ ਪਹਿਲੀਆਂ 12 ਸਾਖੀਆਂ ਕ੍ਰਮਵਾਰ ਪੁਰਾਤਨ ਜਨਮਸ਼ਾਖੀ ਨਾਲ ਮੇਲ ਖਾਂਦੀਆਂ ਹਨ ਭਾਵ ਇਸ ਜਨਮਸਾਖੀ ਦੇ ਪਤਰੇ 28/33 ਤਕ ਭਾਵੇ ਇਨ੍ਹਾਂ ਵਿਚ ਅਖਰਾਂ ਦਾ ਤੇ ਸ਼ਬਦਾਂ ਦਾ ਕਿਧਰੇ ਕਿਧਰੇ ਅੰਤਰ ਹੈ ਪਰ ਇਨ੍ਹਾਂ ਦਾ ਵਿਸ਼ਾ ਇਕੋ ਹੀ ਹੈ। ਇਸ ਤੋਂ ਪਿਛੋਂ ਸਾਖੀਆਂ ਵਿਚ ਤੇ ਉਨ੍ਹਾਂ ਦੇ ਵਿਸ਼ੇ ਵਿਚ ਵਿਲੱਖਣਤਾ ਹੈ। ਇਉਂ ਪਰਤੀਤ ਹੁੰਦਾ ਹੈ ਕਿ ਜਨਮ ਸਾਖੀ ਲਿਖਣ ਵਾਲੇ ਨੇ ਜਾਣ ਬੁਝ ਕੇ ਸਾਖੀਆਂ ਦਾ ਕ੍ਰਮ ਬਦਲ ਦਿੱਤਾ ਹੈ ਤਾਂ ਜੋ ਜਨਮਸਾਖੀ ਨਵੇਂ ਰੂਪ ਵਿਚ ਪੇਸ਼ ਕੀਤੀ ਜਾ ਸਕੇ। ਇਹ ਗੱਲ ਨਿਮਨ ਦਰਜ ਟੂਕਾਂ ਤੋਂ ਸਪਸ਼ਟ ਹੁੰਦੀ ਹੈ।

1. 33/28 ਪਤਰੇ ਤੋਂ ਅਗੇ ਪਹਿਲੀ ਸਾਖੀ ਜੋ ਪਾਠਕਾਂ ਨੂੰ ਨਵੀਂ ਕਿਸਮ ਦੀ ਨਜ਼ਰੀ ਆਵੇਗੀ ਉਹ ਇਸ ਤਰ੍ਹਾਂ ਆਰੰਭ ਹੁੰਦੀ ਹੈ" ਜਬਿ ਉਦਾਸੀ ਕਰਿਕੇ ਆਏ ਬਾਰਹੀ ਬਰਾਸੀ ਤਬ ਆਇ ਕਰ ਤਲਵੰਡੀ ਦੋ ਦੋਇ ਕੋਸ ਜ਼ਾਹਰ ਆਏ ਬੈਠਾ" ਇਹ ਸਾਖੀ ਪੁਰਾਤਨ ਜਨਮ ਸਾਖੀ ਦੀ 31 ਵੀਂ ਸਾਖੀ ਹੈ। ਇਉਂ ਜਾਪਦਾ ਹੈ ਕਿ ਸਾਖੀ ਕਰਤਾ ਨੇ ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਦਾ ਹਾਲ ਬਿਲਕੁਲ ਛੱਡ ਦਿੱਤਾ ਹੈ ਤੇ ਇਕੱਤੀ ਸਾਖੀ ਤੇ ਆ ਗਿਆ ਹੈ। ਪਾਠਕ ਵੇਖਦਿਆਂ ਹੀ ਸਮਝ ਜਾਂਦਾ ਹੈ ਕਿ ਬਾਰ੍ਹਾਂ ਸਾਲ ਦੀ ਉਦਾਸੀ ਦਾ ਹਾਲ ਤੇ ਲੇਖਕ ਨੇ ਦੱਸਿਆ ਨਹੀਂ ਪਰ ਉਦਾਸੀ ਦੇ ਖਾਤਮੇ ਤੇ ਪਹਿਲਾਂ ਹੀ ਆ ਗਿਆ। ਖਾਲਸਾ ਸਮਾਚਾਰ ਅੰਮ੍ਰਿਤਸਰ 1948 ਦੀ ਛਪੀ ਪੁਰਾਤਨ ਜਨਮਸਾਖੀ ਦੇ ਪੰਨੇ 24 ਤੋਂ 54 ਤਕ ਦਾ ਵਿਸ਼ਾ ਇਥੇ ਉਸ ਕ੍ਰਮਵਾਰ ਨਹੀਂ ਜਿਸ ਤਰ੍ਹਾਂ ਕਿ

ਤ੍ਰੁਥੇ ਹੈ।

2. ਇਸ ਜਨਮਸਾਖੀ ਦੇ 37 ਪਤਰੇ ਦੀ ਸਾਖੀ" ਸਾਖੀ ਅਬਦਲ ਰਹਿਮਾਨ ਨਾਲ ਹੋਈ ਹੈ। ਇਸ ਸਾਖੀ ਦਾ ਵੇਰਵਾ ਪੁਰਾਤਨ ਜਨਮ ਸਾਖੀ ਦੇ ਗੋਸ਼ਟ ਮੀਆਂ ਮਿਠਾ ਨਾਲ ਮੇਲ ਖਾਂਦੀ ਹੈ। ਨਾਂ ਬਦਲ ਕੇ ਵਿਸ਼ਾ ਤੇ ਵੇਰਵਾ ਏਕੋ ਹੀ ਹੈ। ਇਹ ਪੁਰਾਤਨ ਜਨਮ ਸਾਖੀ ਦੀ 37 ਵੀ ਸਾਖੀ ਹੈ। ਅਖੀਰ ਤੇ ਸ਼ਬਦ ਪੁਰਾਤਨ ਜਨਮਸਾਖੀ ਵਿਚ ਦਿੱਤੇ ਸ਼ਬਦਾਂ ਦੀ ਥਾਂ" ਪੰਖੀ ਹੋਇ ਕੈ ਜੇ ਭਵਾਂ ਸੈ ਅਸਮਾਨੀ ਜਾਉ"

3. 39 ਪਤਰੇ ਤੇ ਕਾਓਡੇ ਰਾਖਸ ਵਾਲੀ ਸਾਖੀ ਹੈ। ਜੋ ਪੁਰਾਤਨ ਜਨਮ ਸਾਖੀ ਦੀ ਵੀ ਸਾਖੀ (94) ਹੈ ਇਸ ਵਿਚ ਸਾਖੀ ਕਰਤਾ ਨੇ ਸਾਖੀ ਦਾ ਵੇਰਵਾ ਬਦਲ ਦਿੱਤਾ ਹੈ ਤੇ ਸਜਨ ਠਗ ਵਾਲਾ ਵੇਰਵਾ ਦੇ ਦਿੱਤਾ ਹੈ ਤੇ ਸ਼ਬਦ ਵੀ "ਉਜਲ ਕੇਹਾ ਚਿਲਕਣਾ............" ਲਿਖਿਆ ਹੈ ਜੋ ਬਾਲੇ ਵਾਲੀ ਜਨਮਸਾਖੀ ਵਿਚ ਸਜਨ ਠਗ ਨਾਲ ਸਬੰਧਤ ਹੈ। ਇਸ ਜਨਮਸਾਖੀ ਦਾ ਇਕ ਸ਼ਬਦ ਜੋ ਪੰਚਮ ਪਾਤਸ਼ਾਹ ਦਾ ਹੈ ਤੇ ਪਹਿਲੀ ਮਹਲਾ ਕਰਕੇ ਲਿਖਿਆ ਹੈ ਭਾਵ "ਫੂਟੋ ਆਂਡਾ ਭਰਮ ਕਾ ਮਨਹਿਭਇਆ ਪ੍ਰਗਾਸੁ। ਕਾਟੀ ਬੇੜੀ ਪਗਹ ਤੇ ਗੁਰ ਕੀਨੀ ਬੰਦਿ ਖਲਾਸੁ। ਇਸ ਸਾਖੀ ਵਿਚ ਹੈ ਤੇ ਪੁਰਾਤਨ ਸਾਖੀ ਵਾਂਗੂੰ ਗੁਰੂ ਨਾਨਕ ਦਾ ਕਰ ਕੇ ਲਿਖਿਆ ਹੈ।

4. ਇਸ ਸਾਖੀ ਦੇ 57 ਪਤਰੇ ਤੇ ਸੇਖ਼ ਬ੍ਰਿਹਮ ਨਾਲ ਗੋਸ੍ਟ ਦਸੀ ਹੈ। ਦੋਹਾਂ ਜਨਮ ਸਾਖੀਆਂ ਦਾ ਵੇਰਵਾ ਤੇ ਅਖਰ ਆਦਿ ਮਿਲਦੇ ਹਨ:-

'ਪਟਣ ਕਾ ਪੀਰ ਸ਼ੇਖ ਫਰੀਦੁ ਥਾ ਤਿਸ ਕੇ ਤਖਤਿ ਤੇ ਸ਼ੇਖ ਬ੍ਰਹਮ ਥਾ

ਤਿਸਕਾ ਇਕ ਮੁਰੀਦੁ ਸੁਬਾ ਕੇ ਵੇਲੇ ਲਕੜੀਆਂ ਚੁਣਦਿ ਆਇਆ। ਇਸ ਜਨਮਸਾਖੀ ਵਿਚ ਇਸ ਤਰ੍ਹਾਂ ਹੈ" ਪਟਣੇ ਕਾ ਪੀਰ ਸ਼ੇਖ ਫਰੀਦ ਥਾਂ ਉਸ ਕਾ ਇਕ ਮੁਰੀਦ ਸੂਬਹ ਕੇ ਵੇਲੇ ਲਕੜੀਆਂ ਚੁਣਨ ਗਇਆ"।

ਬਾਬਰ ਵਾਲੀ ਸਾਖੀ ਦਾ ਪਹਿਲਾ ਹਿੱਸਾ ਹੂ ਬ ਹੂ ਪੁਰਾਤਨ ਜਨਮਸਾਖੀ ਨਾਲ ਮਿਲਦਾ ਹੈ। ਪਹਿਲਾ ਸ਼ਬਦ ਵੀ ਉਹੀ ਹੈ। ਭਾਵ "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ" ਪਰ ਦੂਸਰਾ ਸ਼ਬਦ ਪੁਰਾਤਨ ਜਨਮ ਸਾਖੀ ਨਾਲੋਂ ਵੱਖਰਾ ਹੈ। ਉਹ ਇਹ ਹੈ" ਕਹਾ ਸੁ ਖੇਲ ਤਬੇਲੈ ਘੋੜੇ ਕਹਾ ਸਿ ਭੇਰੀ ਸਹਣਾਈ" ਇਹ ਹੀ ਸ਼ਬਦ ਹਾਫਜ਼ਾਬਾਦ ਵਾਲੀ ਜਨਮਸਾਖੀ ਵਿਚ ਹੈ। ਬਾਬਰ ਨਾਲ ਹੋਈ ਵਾਰਤਾ ਵੀ ਹਾਫਜ਼ਾਬਾਦ ਵਾਲੀ ਜਨਮਸਾਖੀ ਨਾਲ ਮੇਲ ਖਾਂਦੀ ਹੈ। ਇਸ ਜਨਮਸਾਖੀ ਦਾ ਵਾਧਾ ਇਹ ਹੈ ਕਿ ਬਾਬਰ ਦੀ ਸਾਖੀ ਵਿਚ ਗੁਰੂ ਨਾਨਕ ਸਾਹਿਬ ਦੇ ਚਾਰੇ ਸ਼ਬਦ ਬਾਬਰ ਬਾਣੀ ਦੇ ਆ ਜਾਂਦੇ ਹਨ। ਇਹ ਗੱਲ ਕਿਸੇ ਹੋਰ ਸਾਖੀ ਵਿਚ ਨਹੀਂ। ਵਿਸਥਾਰ ਤੇ ਵੇਰਵੇ ਵਿਚ ਹੋਰਨਾਂ ਜਨਮ ਸਾਖੀਆਂ ਨਾਲੋਂ ਚੋਖਾ ਫਰਕ ਨਹੀਂ ਹੈ।

5. ਇਸ ਜਨਮ ਸਾਖੀ ਵਿਚ ਕਰੋੜਏ ਵਾਲੀ ਸਾਖੀ ਦਾ ਰੂਪ ਬਦਲ ਦਿੱਤਾ ਗਿਆ ਹੈ। ਪਹਿਲਾ ਪੁਰਾਤਨ ਜਨਮ ਸਾਖੀ ਵਾਲਾ ਨਹੀਂ ਜੋ ਇਸ ਤਰ੍ਹਾਂ ਆਰੰਭ ਹੁੰਦਾ ਹੈ। "ਤਬ ਬਾਬਾ ਦਰੀਅਊ ਉਪਰ ਬਹਿ ਗਇਆ, ਤਲਵੰਡੀ ਕੇ ਨਜੀਕ ਇਕ ਥਾਉਂ ਉਥੇ ਬਹੁਤ ਗੋਗਾ ਚਲਿਆ..........................ਇਸ ਜਨਮਸਾਖੀ ਵਿਚ ਇਸ ਸਾਖੀ ਦਾ ਆਰੰਭ ਇਸ ਤਰ੍ਹਾਂ ਹੁੰਦਾ ਹੈ "ਤਬ ਜਿਥੇ ਬਾਬਾ ਰਹਿੰਦਾ ਸੀ ਉਸ ਗਵਾਉ ਪਾਸ ਇਕ ਕਰੋੜੀਆ ਰਹਿੰਦਾ ਸੀ" ਇਹੋ ਪੁਰਾਤਨ ਜਨਮਸਾਖੀ ਦਾ ਦੂਜਾ ਪਹਿਰਾ ਹੈ।

6. ਨੂਰ ਸ਼ਾਹ ਨਿਸਤਾਰਾ ਵਾਲੀ ਸਾਖੀ ਦਾ ਇਸ ਜਨਮਸਾਖੀ ਵਿਚ ਸਾਰ ਦੇ ਦਿੱਤਾ ਹੈ। ਪੁਰਾਤਨ ਜਨਮਸਾਖੀ ਵਾਲੇ ਸ਼ਬਦ ਨਹੀਂ ਦਿੱਤੇ। ਇਸ ਤਰ੍ਹਾਂ ਇਸ ਸਾਖੀ ਦਾ ਛੋਟਾ ਰੂਪ ਇਸ ਪੋਥੀ ਵਿਚ ਮਿਲਦਾ ਹੈ।

7. ਸੁਮੇਰ ਤੇ ਸਿੱਧਾਂ ਨਾਲ ਚਰਚਾ ਵਾਲੀ ਸਾਖੀ ਵਿਚ ਜੋ ਵਾਰਤਾਲਾਪ ਦੇ ਸ਼ਬਦ ਹਨ ਉਹ ਪੁਰਾਤਨ ਜਨਮਸਾਖੀ

ਨਾਲੋਂ ਭਿੰਨ ਹਨ। ਗੁਰੂ ਜੀ ਨਾਲ ਬਹਿਸ ਕਰਨ ਵਾਲੇ ਗੋਰਖ ਨਾਥ ਤੇ ਗੋਪੀ ਨਾਥ ਹਨ। ਪੁਰਾਤਨ ਜਨਮ ਸਾਖੀ ਵਾਂਗੂੰ ਗੋਰਖ ਨਾਥ ਤੇ ਮਛਿੰਦ੍ਰ ਨਾਥ ਨਹੀਂ।

ਇਸ ਤਰ੍ਹਾਂ ਇਹ ਸਿੱਧ ਹੁੰਦਾ ਹੈ ਕਿ ਇਹ ਜਨਮਸਾਖੀ ਦੀ ਹੀ ਇਕ ਪ੍ਰਤੀ ਹੈ ਜਿਸ ਵਿਚ ਨਵੀਨਤਾ ਤੇ ਵਿਲੱਖਣਤਾ ਲਿਆਉਣ ਲਈ ਕਰਤਾ ਨੇ ਕਈਆਂ ਥਾਵਾਂ ਤੇ ਗੱਦ ਵਾਰਤਾ ਹੂ ਬ ਹੂ ਉਸੇ ਤਰ੍ਹਾਂ ਰਹਿਣ ਦਿੱਤੀ ਪਰ ਗੁਰ ਬਾਬੇ ਦੇ ਉਚਾਰੇ ਸ਼ਬਦ ਬਦਲ ਦਿੱਤੇ ਹਨ। ਕਈਆਂ ਥਾਂਵਾਂ ਤੇ ਸਾਖੀਆਂ ਦਾ ਕ੍ਰਮ ਬਦਲ ਦਿੱਤਾ ਹੈ। ਜਿਵੇਂ ਕਿ ਪੁਰਾਤਨ ਜਨਮਸਾਖੀ ਵਿਚ ਸੇਖ ਸ਼ਰਫ ਦੀ ਸਾਖੀ ਜੋ ਪਾਣੀਪਤ ਵਿਚ ਹੋਈ ਬਹੁਤ ਪਹਿਲਾਂ ਹੈ, ਪਰ ਇਸ ਜਨਮਸਾਖੀ ਵਿਚ ਇਹ ਬਹੁਤ ਪਿੱਛੇ ਦਿੱਤੀ ਹੈ ਤੇ ਇਹ ਸਾਖੀ ਬਗਦਾਦ ਵਿਚ ਹੋਈ ਦੱਸੀ ਹੈ। ਅੱਧ ਤੋਂ ਵੱਧ ਇਹ ਸਾਖੀ ਅੱਖਰ ਅੱਖਰ ਪੁਰਾਤਨ ਜਨਮ ਸਾਖੀ ਨਾਲ ਮਿਲਦੀ ਹੈ।

**ਇਸ ਜਨਮਸਾਖੀ ਦੀ ਵਿਲੱਖਣਤਾ**

ਇਸ ਜਨਮਸਾਖੀ ਦੀਆਂ ਕਈ ਸਾਖੀਆਂ ਬਿਲਕੁਲ ਨਵੀਆਂ ਹਨ ਤੇ ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਗੁਰੂ ਨਾਨਕ ਸਬੰਧੀ ਤੁਕਾਂ ਦੇ ਆਧਾਰ ਤੇ ਲਿਖੀਆ ਜਾਪਦੀਆਂ ਹਨ ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ " ਰੇਤ ਅੱਕ ਅਗਨ ਕਰ ਰੋੜਾ ਕੀ ਗੁਰ ਕਰੀ ਵਛਾਈ" ਇਸ ਤੁਕ ਦੇ ਆਧਾਰ ਤੇ ਇਸ ਦੇ ਪੱਤਰੇ 72 ਤੇ ਇਕ ਸਾਖੀ ਲਿਖੀ ਹੈ ਜਿਸ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਰੇਤ ਦਾ ਫਕਾ ਮਾਰਕੇ ਅੱਥ ਖਾਧਾ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਮੁਲਤਾਨ ਜਾਣ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ "ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਯਾਰਤ ਜਾਈ, ਇਸ ਤੋਂ ਪਰਭਾਵਿਤ ਹੋ ਕੇ ਸਾਖੀ ਕਰਤਾ ਨੇ" ਮੁਲਤਾਨ ਵਿਚ ਰਤਨ ਹਾਜੀ ਨਾਲ ਗੋਸ਼ਟ ਲਿਖ ਦਿੱਤੀ" ਪਰ ਜੇਕਰ ਇਸ ਸਾਖੀ ਦੇ ਵਿਸਥਾਰ ਨੂੰ ਵੇਖਿਆ ਜਾਏ ਤਾਂ ਇਸ ਦਾ ਪਹਿਲਾ ਹਿੱਸਾ ਛੱਡ ਕੇ ਇਸ ਦਾ ਆਖਰੀ ਹਿੱਸਾ ਸ਼ਬਦ ਸਮੇਤ ਪੁਰਾਤਨ ਜਨਮਸਾਖੀ ਵਿਚ ਸ਼ੇਖ ਬ੍ਰਹਮ ਗੋਸ਼ਟ ਨਾਲ ਮੇਲ ਖਾਂਦਾ ਹੈ। (ਵੇਖੋ ਪੁਰਾਤਨ ਜਨਮਸਾਖੀ ਪੰਨੇ 61) ਜਬ ਇਹ ਸਲੋਕ ਕਮਾਲ ਫਕੀਰ ਸੁਣਿਆ..... ਭਾਈ ਗੁਰਦਾਸ ਨੇ ਗੁਰੂ ਨਾਨਕ ਸਾਹਿਬ ਦਾ ਅਚਲ ਵਟਾਲੇ ਜਾਣ ਦਾ ਹਾਲ ਲਿਖਿਆ ਹੈ, ਇਸ ਜਨਮਸਾਖੀ ਕਰਤਾ ਨੇ ਇਸ ਦੇ ਆਧਾਰ ਤੇ ਗੁਰੂ ਨਾਨਕ ਸਾਹਿਬ ਜੀ ਦੇ ਅਚਲ ਜਾਣ ਬਾਰੇ ਦੋ ਸਾਖੀਆਂ ਲਿਖੀਆਂ ਹਨ (ਵੇਖੋ ਇਸ ਸਾਖੀ ਦਾ ਪੱਤਰਾ 112 ਤੇ 118)

ਇਸ ਜਨਮ ਸਾਖੀ ਦੇ ਕਰਤਾ ਨੇ ਕਈ ਸਾਖੀਆਂ ਬਿਲਕੁਲ ਨਵੀਂਆਂ ਘੜੀਆਂ ਹਨ ਤੇ ਉਨ੍ਹਾਂ ਵਿਚ ਕਰਾਮਾਤੀ ਅੰਸ਼ ਦਾ ਪ੍ਰਗਟਾ ਕੀਤਾ ਹੈ। ਵੇਖੋ 43-46 ਸਫ਼ੇ ਵਾਲੀ ਸਾਖੀ ਜੋ ਇਕ ਸਿੱਖ ਨਾਲ ਹੋਈ। ਸਿੱਖ ਗਰੀਬ ਹੈ ਗੁਰੂ ਨਾਨਕ ਸਾਹਿਬ ਦੀ ਰੋਟੀ ਖਾਂਦਾ ਹੈ ਤੇ ਰੋਟੀ ਦੇ ਖ਼ਰਚ ਨੂੰ ਪੂਰਾ ਕਰਨ ਲਈ ਆਪਣਾ ਸਿਰ ਮੁਨਾ ਕੇ ਵਾਲਾਂ ਦੀ ਟੋਪੀ ਬਨਾ ਲੈਂਦਾ ਹੈ ਤੇ ਫਿਰ ਉਸ ਨੂੰ ਬਾਜ਼ਾਰ ਵਿਚ ਵੇਚਦਾ ਹੈ। ਉਸ ਦਾ ਲੜਕਾ ਖੇਡਦਾ ਖੇਡਦਾ ਚੁੱਲ੍ਹੇ ਵਿਚ ਡਿੱਗ ਕੇ ਸੜ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜਦੋਂ ਰੋਟੀ ਖਾਣ ਆਉਂਦੇ ਹਨ ਤਾਂ ਉਸ ਬਾਲਕ ਬਾਰੇ ਪੁੱਛਦੇ ਹਨ ਤੇ ਆ ਪਣੀ ਕਰਾਮਾਤ ਨਾਲ ਉਸ ਨੂੰ ਜਿਉਂਦਾ ਕਰ ਦੇਂਦੇ ਹਨ। 131-132 ਪੱਤਰੇ ਤੇ ਕਬੀਰ ਨਾਲ ਸਾਖੀ ਲਿਖੀ ਹੈ ਤੇ ਇਸ ਵਿਚ ਬਾਲੇ ਵਾਲੀ ਜਨਮ ਸਾਖੀ ਦੇ ਉਲਟ ਗੁਰੂ ਨਾਨਕ ਨੂੰ ਕਬੀਰ ਭਗਤ ਨਾਲੋਂ ਉਚਾ ਦਰਸਾਇਆ ਹੈ। ਪੱਤਰੇ 150-53 ਕਾਬਲ ਵਾਲੀ ਸਾਖੀ ਵਿਚ ਮੁੱਲਾ ਮਸੀਤ ਵਿਚ ਨਹੀਂ ਵੜਨ ਦੇਂਦਾ ਤੇ ਗੁਰੂ ਨਾਨਕ ਨੇ ਮਸੀਤ ਨੂੰ ਦੌੜਾ ਦਿੱਤਾ ਤੇ ਮੁਲਾਂ ਚਕ੍ਰਿਤ ਹੋ ਗਿਆ। ਪੱਤਰੇ 159-165 ਤੇ ਦੱਸਿਆ ਹੈ ਕਿ ਗੁਰੂ ਨਾਨਕ ਮਰਦਾਨੇ ਨੂੰ ਕਸ਼ਮੀਰ ਛੱਡ ਕੇ ਪਠਾਨਾ ਦੇ ਦੇਸ਼ ਗਏ। ਉਥੇ ਇਕ ਰੁਹਲੇ ਨੇ ਗੁਰੂ ਸਾਹਿਬ ਨੂੰ ਖਰੀਦ

ਲਿਆ । ਗੁਰੂ ਸਾਹਿਬ ਆਪਣੀ ਕਰਾਮਾਤ ਨਾਲ ਬਾਰਾਂ ਸਾਲ ਦੇ ਮੁੰਡੇ ਬਣ ਗਏ । ਰੁਹਲੇ ਨੇ ਇਕ ਮੁਗਲ ਕੋਲ ਵੇਚ ਦਿੱਤਾ । ਦੋਹਾਂ ਥਾਂਵਾਂ ਤੇ ਦੋਵੇਂ ਇਸਤਰੀਆਂ ਬਾਬਾ ਜੀ ਤੇ ਬਹੁਤ ਖੁਸ਼ ਹੋਈਆਂ ਬਾਬਾ ਜੀ ਨੇ ਕਰਾਮਾਤ ਵਖਾਈ ਅੰਨ ਪਾਣੀ ਬਹੁਤ ਹੋਇਆ ਤੇ ਸਭ ਗੁਰੂ ਜੀ ਦੇ ਸਿੱਖ ਬਣੇ । ਇਸ ਤਰ੍ਹਾਂ ਨਵੀਂ ਸਾਖੀ ਵਿਚ ਗੁਰੂ ਨਾਨਕ ਸਾਹਿਬ ਆਪਣੀ ਕਰਾਮਾਤ ਦੁਆਰਾ ਲੋਕਾਂ ਵਿਚ ਰਾਜਿਆਂ ਵਿਚ ਆਪਣੀ ਮਹਾਨਤਾ ਸਥਾਪਤ ਕਰਦੇ ਹਨ । ਇਸ ਜਨਮਸਾਖੀ ਦੀਆਂ ਉਹ ਸਾਖੀਆਂ ਜੋ ਕਿਸੇ ਹੋਰ ਜਨਮਸਾਖੀ ਵਿਚ ਨਹੀਂ ਕਰਾਮਾਤ ਨਾਲ ਭਰਪੂਰ ਹਨ ।

**ਅਨੁਮਾਨ**

ਇਹ ਨਿਸ਼ਚਿਤ ਹੈ ਕਿ ਪੁਰਾਤਨ ਜਨਮਸਾਖੀ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਲਿਖੀ ਗਈ । ਵਿਸਥਾਰ ਲਈ ਵੇਖੋ ਭੂਮਿਕਾ (ਪੁਰਾਤਨ ਜਨਮ ਸਾਖੀ) ਤੇ ਇਹ ਜਨਮਸਾਖੀ ਐਨੀ ਜ਼ਿਆਦਾ ਪੁਰਾਤਨ ਜਨਮਸਾਖੀ ਨਾਲ ਮੇਲ ਖਾਂਦੀ ਹੈ ਕਿ ਇਹ ਸੰਭਵ ਨਹੀਂ ਕਿ ਇਸ ਦੇ ਲਿਖਾਰੀ ਨੂੰ ਪੁਰਾਤਨ ਜਨਮਸਾਖੀ ਦਾ ਪਤਾ ਨਾ ਹੋਵੇ । ਇਸ ਵਿਚ ਜੋ ਤਬਦੀਲੀਆਂ ਕੀਤੀਆਂ ਹਨ ਉਹ ਵੀ ਨਵੀਨਤਾ ਤੇ ਵਿਲੱਖਣਤਾ ਲਿਆਉਣ ਲਈ ਕੀਤੀਆਂ ਗਈਆਂ ਹਨ ਕਿਉਂਕਿ ਉਨ੍ਹਾਂ ਤਬਦੀਲੀਆਂ ਨਾਲ ਗੁਰੂ ਨਾਨਕ ਦਾ ਜੀਵਨ ਵਧੇਰੇ ਸਪੱਸ਼ਟ ਰੂਪ ਵਿਚ ਸਾਹਮਣੇ ਨਹੀਂ ਆਇਆ ਸਗੋਂ ਧੁੰਦਲਾ ਹੋਇਆ ਹੈ । ਗੁਰੂ ਨਾਨਕ ਜੀ ਦੀਆਂ ਉਦਾਸੀਆਂ ਬਾਰੇ ਪੁਰਾਤਨ ਜਨਮਸਾਖੀ ਵਧੇਰੇ ਸਪਸ਼ਟ ਹੈ । ਇਸ ਜਨਮਸਾਖੀ ਦੇ ਕਰਤਾ ਨੇ ਪਹਿਲੀ ਉਦਾਸੀ ਦਾ ਹਾਲ ਮੂਲੋਂ ਹੀ ਛੱਡ ਦਿੱਤਾ ਹੈ ਜਿਸ ਨਾਲ ਬਾਬੇ ਦੀਆਂ ਉਦਾਸੀਆਂ ਦਾ ਕੋਈ ਸਿਰ ਪੈਰ ਹੀ ਨਜਰ ਨਹੀਂ ਆਉਂਦਾ । ਸਾਖੀਆਂ ਨੂੰ ਵੀ ਮਰੋੜ ਤਰੋੜ ਕੇ ਪੇਸ਼ ਕੀਤਾ ਹੈ ਬਹੁਤ ਸਾਰੀਆਂ ਸਾਖੀਆਂ ਵਿਚ ਪੁਰਾਤਨ ਜਨਮਸਾਖੀ ਦੀਆਂ ਬੀਜ ਮਾਤਰ ਲਾਈਨਾ ਲੱਭੀਆਂ ਜਾ ਸਕਦੀਆਂ ਹਨ ।

ਨਵੀਆਂ ਪਈਆਂ ਸਾਖੀਆਂ ਵਿਚ ਕੋਈ ਉਸਾਰੂ ਗੱਲ ਨਹੀਂ ਲਭਦੀ ਸਗੋਂ ਉਨ੍ਹਾਂ ਸਾਖੀਆਂ ਨੂੰ ਪੁਰਾਤਨ ਜਨਮਸਾਖੀ ਤੇ ਮਿਹਰਬਾਨ ਦੀ ਜਨਮਸਾਖੀ ਨਾਲੋਂ ਵਧੇਰੇ ਕਰਾਮਾਤਾਂ ਨਾਲ ਭਰਿਆ ਹੈ । ਕਿਧਰੇ ਕਿਧਰੇ ਨਵੇਂ ਨਾਂ ਜ਼ਰੂਰ ਦਿੱਤੇ ਹਨ ਪਰ ਉਨ੍ਹਾਂ ਨਾਲ ਸਬੰਧਤ ਸਾਖੀਆਂ ਦਾ ਵੇਰਵਾ ਪੁਰਾਣਾ ਹੀ ਹੈ ।

# ਜਨਮ ਸਾਖੀਆਂ ਦੀ ਇਤਿਹਾਸਕ ਮਹਾਨਤਾ

ਪ੍ਰਮੁੱਖ ਰੂਪ ਵਿਚ ਜਨਮ ਸਾਖੀਆਂ ਦੇ ਚਾਰ ਸਰੂਪ ਮੰਨੇ ਜਾਂਦੇ ਹਨ (1) ਮਿਹਰਬਾਨ ਵਾਲੀ ਜਨਮਸਾਖੀ (2) ਵਲਾਇਤ ਵਾਲੀ ਜਨਮਸਾਖੀ (3) ਭਾਈ ਬਾਲੇ ਵਾਲੀ ਜਨਮਸਾਖੀ ਅਤੇ (4) ਭਾਈ ਮਨੀ ਸਿੰਘ ਵਾਲੀ ਜਨਮਸਾਖੀ।

ਕੁਝ ਕੁ ਪੱਛਮੀ ਵਿਦਵਾਨਾਂ ਨੇ ਜਨਮਸਾਖੀਆਂ ਦੀ ਇਤਿਹਾਸਕ ਮਹਾਨਤਾ ਤੇ ਕਿੰਤੂ ਕੀਤਾ ਹੈ ਤੇ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਜੀ ਦਾ ਜੀਵਨ ਲਿਖਣ ਬਾਰੇ ਜਨਮ ਸਾਖੀਆਂ ਭਰੋਸੇਯੋਗ ਜਾਣਕਾਰੀ ਨਹੀਂ ਦਿੰਦੀਆਂ ਪਰ ਗੁਰੂ ਨਾਲ ਅਧਿਐਨ ਕੀਤਿਆਂ ਇਹ ਗੱਲ ਸਹੀ ਸਿੱਧ ਨਹੀਂ ਹੁੰਦੀ। ਜਨਮਸਾਖੀਆਂ ਵਿਚ ਗੁਰੂ ਨਾਨਕ ਸਾਹਿਬ ਬਾਰੇ ਸੀਨਾ ਬਸੀਨਾ ਚਲਦੀਆਂ ਆ ਰਹੀਆਂ ਰਵਾਇਤਾਂ ਸੁਰੱਖਿਅਕ ਹਨ। ਇਹ ਠੀਕ ਹੈ ਕਿ ਇਨ੍ਹਾਂ ਵਿਚ ਹੋਰ ਵੀ ਬਾਹਰਲੇ ਤੱਤ ਮਿਲ ਗਏ ਹਨ। ਬਹੁਤ ਸਾਰਾ ਕਰਾਮਾਤੀ ਅੰਸ਼ ਇਨ੍ਹਾਂ ਵਿਚ ਪ੍ਰਵੇਸ਼ ਕਰ ਗਿਆ ਹੈ ਜੋ ਸੂਫ਼ੀ ਸਾਹਿਤ ਜਾਂ ਸਿੱਧਾਂ ਜੋਗੀਆਂ ਦੇ ਸਾਹਿਤ ਤੋਂ ਆਇਆ ਜਾਪਦਾ ਹੈ। ਸਮੁੱਚੇ ਤੌਰ ਤੇ ਜਨਮ ਸਾਖੀਆਂ ਗੁਰੂ ਨਾਨਕ ਸਾਹਿਬ ਦੇ ਜੀਵਨ ਬਾਰੇ ਇਕ ਮਹੱਤਵਪੂਰਨ ਸੋਮਾ ਹਨ ਅਤੇ ਇਨ੍ਹਾਂ ਵਿਚ ਦਿੱਤੀ ਜਾਣਕਾਰੀ ਤੋਂ ਬਿਨ੍ਹਾਂ ਗੁਰੂ ਸਾਹਿਬ ਦਾ ਜੀਵਨ ਉਲੀਕਿਆ ਹੀ ਨਹੀਂ ਜਾ ਸਕਦਾ। ਹਰ ਇਕ ਜਨਮਸਾਖੀ ਆਪਣੇ ਆਪ ਕੋਈ ਨਾ ਕੋਈ ਵਿਸ਼ੇਸ਼ ਜਾਣਕਾਰੀ ਦਿੰਦੀ ਹੈ।

**ਮੇਹਰਬਾਨ ਵਾਲੀ ਜਨਮਸਾਖੀ**

ਮਨੋਹਰ ਦਾਸ ਮਿਹਰਾਬਾਨ(1581-1640 ਈਸਵੀ) ਗੁਰੂ ਅਰਜਨ ਸਾਹਿਬ ਦੇ ਵੱਡੇ ਭਰਾ ਪ੍ਰਿਥੀ ਚੰਦ ਦੇ ਸਪੁੱਤਰ ਅਤੇ ਗੁਰੂ ਰਾਮ ਦਾਸ ਦੇ ਪੋਤਰੇ ਸਨ। ਆਪ ਨੇ ਵਿਦਿਆ ਗੁਰੂ ਅਰਜਨ ਸਾਹਿਬ ਤੋਂ ਪ੍ਰਾਪਤ ਕੀਤੀ ਹੈ ਤੇ ਆਪਣੇ ਸਮੇਂ ਦੇ ਉਘੇ ਲਿਖਾਰੀ ਤੇ ਕੀਰਤਨੀਏ ਹੋਏ ਹਨ। ਗੁਰਬਾਣੀ ਦੇ ਪਦਾਰਥਾਂ ਦੀ ਪਰਪਾਟੀ ਇਨ੍ਹਾਂ ਹੀ ਤੋਰੀ ਜਾਪਦੀ ਹੈ। ਗੁਰੂ ਅੰਸ਼ ਵਿਚੋ ਹੋਣ ਕਰਕੇ ਇਹ ਗੁਰੂ ਨਾਨਕ ਸਾਹਿਬ ਸਬੰਧੀ ਪ੍ਰਚਲਿਤ ਰਵਾਇਤਾਂ ਤੋਂ ਭਲੀ ਪ੍ਰਕਾਰ ਜਾਣੂ ਸਨ।

ਇਹ ਪਹਿਲੀ ਜਨਮਸਾਖੀ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦਾ ਹਾਲ ਜ਼ਿਆਦਾ ਯਥਾਰਥਕ ਢੰਗ ਨਾਲ ਲਿਖਿਆ ਹੈ। ਹੋਰ ਜਨਮ ਸਾਖੀਆਂ ਵਿਚ ਗੁਰੂ ਸਾਹਿਬ ਦੀਆਂ ਚਾਰ ਉਦਾਸੀਆਂ ਚੌਹ ਦਿਸ਼ਾਂ ਵਿਚ ਲਿਖੀਆ ਹਨ-ਜਿਵੇ ਕਿ ਉੱਤਰ, ਦੱਖਣ, ਪੂਰਬ, ਪੱਛਮ। ਇਹ ਜਨਮਸਾਖੀ ਵਿਚ ਗੁਰੂ ਸਾਹਿਬ

ਦੇ ਪੂਰਬ ਵਾਲੇ ਪਾਸ ਤੋਂ ਹੀ ਦਖਣ ਜਾਣਾ ਅੰਕਿਤ ਹੈ ਜ਼ਿਆਦਾ ਠੀਕ ਜਾਪਦਾ ਹੈ। ਕਿਉਕਿ ਜਿਸ ਨੇ ਦੱਖਣ ਵੱਲ ਜਾਣਾ ਹੈ ਉਸ ਦਾ ਜਗਨ ਨਾਥ ਪੁਰੀ ਤੋ ਵਾਪਸ ਪੰਜਾਬ ਆਉਣਾ ਠੀਕ ਨਹੀਂ ਜਾਪਦਾ। ਵਿਸ਼ੇਸ਼ ਕਰਕੇ ਜਦੋਂ ਸਫ਼ਰ ਦੇ ਸਾਧਨ ਬਿਖੜੇ ਹੋਣ। ਇਸ ਤੋ ਇਲਾਵਾ ਜਗਨਨਾਥ ਪੁਰੀ ਤੋਂ ਵੀ ਦੱਖਣ ਦੇ ਪ੍ਰਸਿੱਧ ਤੀਰਥ ਸਥਾਨਾਂ ਨੂੰ ਰਸਤਾ ਜਾਂਦਾ ਹੈ। ਸੋ ਗੁਰੂ ਨਾਨਕ ਸ਼ਾਹਿਬ ਦਾ ਜਗਨਨਾਥ ਪੁਰੀ ਤੋਂ ਦੱਖਣ ਵਲ ਜਾਣਾ ਠੀਕ ਜਾਪਦਾ ਹੈ।

ਜਨਮਸਾਖੀ ਮਿਹਰਬਾਨ ਹਿੱਸਾ ਦੂਜਾ ਵਿਚ ਮੁਸਲਮਾਨ ਫ਼ਕੀਰਾਂ ਦੇ ਦਿੱਤੇ ਹਵਾਲੇ ਠੀਕ ਜਾਪਦੇ ਹਨ। ਉਸ ਵਿਚ ਲਿਖਿਆ ਹੈ, "ਮੀਏ ਦਾਊਦ ਸ਼ੇਰ ਗੜ੍ਹ ਵਾਲੇ ਕਾ ਪੀਰ ਉਸ ਸਾਥ ਗੁਰੂ ਬਾਬੇ ਨਾਨਕ ਜੀ ਗੋਸ਼ਟ ਕੀਤੀ"।(ਜਨਮਸਾਖੀ ਮਿਹਰਬਾਨ ਹਿੱਸਾ ਦੂਜਾ ਪੰਨਾ 182) ਜਨਮਸਾਖੀ ਮਿਹਰਬਾਨ ਹਿੱਸਾ ਪਹਿਲਾ ਦੇ ਪੰਨਾ 511 ਤੇ ਲਿਖਿਆ ਹੈ ਗੁਰੂ ਨਾਨਕ ਸਾਹਿਬ ਸ਼ੇਰਗੜ੍ਹ ਤੋਂ ਹੋ ਕੇ ਅੱਗੇ ਨੂੰ ਗਏ। ਜਿਵੇਂ ਕਿ ਜਨਮਸਾਖੀ ਵਿਚ ਲਿਖਿਆ ਹੈ ਸੇਰ ਗੜ੍ਹ ਵਿਚ ਇਕ ਕਰਨੀ ਵਾਲਾ ਫ਼ਕੀਰ ਦਾਊਦ ਕਿਰਮਾਨੀ ਹੋਇਆ ਹੈ। ਇਹ ਗੁਰੂ ਸਾਹਿਬ ਦਾ ਸਮਕਾਲੀ ਸੀ। "ਤਜ਼ਕਰਾ-ਇ-ਸੂਫੀਆਂ -ਇ-ਪੰਜਾਬ" ਅਨੁਸਾਰ ਇਸ ਦਾ ਦਿਹਾਂਤ 1574 ਈਸਵੀ ਵਿਚ ਹੋਇਆ ਹੈ ਤੇ ਇਸ ਦੇ ਮਿਜ਼ਾਰ ਤੇ ਹੁਣ ਤੱਕ ਸ਼ੇਰ ਗੜ੍ਹ ਵਿਚ ਮੇਲਾ ਲਗਦਾ ਹੈ। ਇਸੇ ਤਰ੍ਹਾਂ ਸੱਯਦ ਅਬਦੁਲ ਕਾਦਰ ਗੀਲਾਨੀ ਲਾਹੌਰ ਦੇ ਕਰਨੀ ਵਾਲੇ ਫ਼ਕੀਰ ਹੋਏ ਹਨ। ਇਹ ਦਾਊਦ ਕਿਰਮਾਨੀ ਸ਼ੇਰ ਗੜ੍ਹ ਵਾਲੇ ਦੇ ਪੀਰ ਸਨ। ਇਹ ਗ੍ਰਹਸਤੀ ਸਨ ਤੇ ਰਾਵੀ ਦੇ ਕੰਢੇ ਤੇ ਰਹਿੰਦੇ ਸਨ। ਇਨ੍ਹਾਂ ਦਾ ਦਿਹਾਂਤ 1535-36 ਈਸਵੀ ਵਿਚ ਹੋਇਆ। ਇਨ੍ਹਾਂ ਨਾਲ ਗੁਰੂ ਨਾਨਕ ਸਾਹਿਬ ਦੀ ਗੱਲਬਾਤ ਦਾ ਵਿਸਥਾਰ ਮਿਹਰਬਾਨ ਵਾਲੀ ਜਨਮਸਾਖੀ ਹਿੱਸਾ ਦੂਜਾ ਪੰਨਾ 179-182 ਤੇ ਹੈ। ਇਸ ਤਰ੍ਹਾਂ ਮਿਹਰਬਾਨ ਵਾਲੀ ਜਨਮਸਾਖੀ ਵਿਚ ਇਤਿਹਾਸਕ ਸਮਗਰੀ ਦਾ ਪਤਾ ਲਗਦਾ ਹੈ।

**ਵਲਾਇਤ ਵਾਲੀ ਜਨਮਸਾਖੀ**

ਸਤਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਲਿਖੀ ਹੋਈ ਹੋਰ ਜਨਮਸਾਖੀ ਦਾ ਪਤਾ ਲਗਦਾ ਹੈ ਜਿਸਨੂੰ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨੇ ਪੁਰਾਤਨ ਜਨਮਸਾਖੀ ਦੇ ਸਿਰਲੇਖ ਹੇਠ ਸੰਪਾਦਨ ਕਰਕੇ ਛਾਪਿਆ ਹੈ। ਇਹ ਇਕੋ ਇਕ ਜਨਮਸਾਖੀ ਹੈ ਜਿਸ ਵਿਚ ਸਕੋਚਵੇਂ ਢੰਗ ਨਾਲ ਗੁਰੂ ਨਾਨਕ ਸਾਹਿਬ ਸਬੰਧੀ ਵਡਮੁੱਲੀ ਜਾਣਕਾਰੀ ਮਿਲਦੀ ਹੈ।

1 (1) ਕੀੜ ਨਗਰ ਜਾਂ ਕੀੜ ਗਰਾਮ ਮੌਜੂਦਾ ਬੈਜ ਨਾਥ ਦਾ ਪੁਰਾਣਾ ਨਾਂ ਸੀ। ਇਥੇ ਕੀੜਾਂ ਦੀ ਕੌਮ ਵਸਦੀ ਸੀ। ਜਿਨ੍ਹਾਂ ਦਾ ਹਾਲ ਕੀੜ ਨਗਰ ਦੇ ਮੰਦਰ ਵਿਚ ਲਗੇ ਸ਼ਿਲਾਲੇਖਾਂ ਤੋ ਮਿਲਦਾ ਹੈ। ਬੈਜ ਨਾਥ(ਜ਼ਿਲ੍ਹਾ ਕਾਂਗੜਾਂ, ਹਿਮਾਚਲ ਪ੍ਰਦੇਸ਼) ਗੁਰੂ ਨਾਨਕ ਸਾਹਿਬ ਦੇ ਪਧਾਰਨ ਦਾ ਪਤਾ ਇਥੋ ਲਗਦਾ ਹੈ। ਇਕ ਹੋਰ ਨਗਰ ਕੋਟਲਾ ਮੀਆਂ ਮਿੱਠਾ ਪਸਰੂਰ (ਸਿਆਲਕੋਟ ਪਾਕਿਸਤਾਨ) ਵਿਚ ਜਾਣ ਦਾ ਪਤਾ ਵੀ ਇਸ ਜਨਮਸਾਖੀ ਤੋਂ ਲਗਦਾ ਹੈ।

(2) ਮਖ਼ਦੂਮ ਬਹਾਵਲ ਹੱਕ,ਮੁਲਤਾਨ ਨਿਵਾਸੀ ਬਹਾਉਦ-ਦਪਨ ਜ਼ਿਕਰੀਆ ਦੀ ਔਲਾਦ ਵਿਚੋਂ ਸੀ ਅਤੇ ਆਪਣੇ ਸਮੇਂ ਬਹਾਉਦੀਨ ਜ਼ਿਕਰੀਆ ਦੇ ਮਜ਼ਾਰ ਦਾ ਮਖਦੂਮ ਸੀ। ਇਹ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ। ਇਸ ਨੂੰ ਜਨਮਸਾਖੀ ਵਿਚ ਮਖ਼ਦੂਮ ਬਹਾਵਲੀ ਲਿਖਿਆ ਹੈ। ਇਸ ਦੇ ਗੁਰੂ ਸਾਹਿਬ ਨੂੰ ਮਿਲਣ ਦਾ ਵਰਣਨ ਇਸ ਜਨਮਸਾਖੀ ਵਿਚੋਂ ਮਿਲਦਾ ਹੈ ( ਵਿਸਥਾਰ ਲਈ ਦੇਖੋ ਸਾਖੀ ਬਹਾਉਦੀਨ ਮਖ਼ਦੂਮ ਨਾਲ

ਮੇਲ)।

(3) ਆਈਨ-ਇ ਅਕਬਰੀ ਦੇ ਕਥਨ ਅਨੁਸਾਰ ਪਿਸ਼ਾਵਰ ਨਗਰ ਗੋਰਖ ਹਟੜੀ ਦੇ ਨਾਲ ਆਬਾਦ ਹੋਇਆ। ਗੋਰਖ ਹਟੜੀ ਹੁਣ ਵੀ ਪਿਸ਼ਾਵਰ ਦਾ ਇਕ ਪ੍ਰਸਿੱਧ ਅਸਥਾਨ ਹੈ। ਗੁਰੂ ਸਾਹਿਬ ਦੇ ਗੋਰਖ ਹਟੜੀ ਜਾਣ ਦਾ ਵਰਣਨ ਜਨਮਸਾਖੀ ਵਿਚੋਂ ਮਿਲਦਾ ਹੈ।

(4) ਇਕ ਸਭ ਤੋ ਵੱਡੀ ਗੱਲ ਹੈ ਜਿਸ ਦਾ ਕਥਨ ਕਿਸੇ ਹੋਰ ਜਨਮਸਾਖੀ ਵਿਚ ਨਹੀ ਉਹ ਇਹ ਹੈ ਕਿ ਗੁਰੂ ਨਾਨਕ ਸਾਹਿਬ ਨੇ ਜੋਤੀ ਜੋਤ ਸਮਾਉਣ ਤੋ ਪਹਿਲਾਂ ਆਪਣੀ ਬਾਣੀ ਗੁਰੂ ਅੰਗਦ ਦੇਵ ਸਾਹਿਬ ਨੂੰ ਸੋਂਪ ਦਿੱਤੀ, ਤਿਤੁ ਮਹਿਲ ਜੋ ਸ਼ਬਦ ਹੋਆ, ਸੋ ਪੋਥੀ ਗੁਰੂ ਅੰਗਦ ਜੋਗ ਮਿਲੀ।

**ਭਾਈ ਬਾਲੇ ਵਾਲੀ ਜਨਮਸਾਖੀ**

ਵਲਾਇਤ ਵਾਲੀ ਜਨਮਸਾਖੀ ਅਤੇ ਇਸ ਜਨਮਸਾਖੀ ਦਾ ਟਾਕਰਾ ਕੀਤਿਆਂ ਪਤਾ ਲਗਦਾ ਹੈ ਕਿ ਇਸ ਜਨਮਸਾਖੀ ਦੀ ਬੋਲੀ ਉਸ ਦੇ ਟਾਕਰੇ ਤੇ ਨਵੀਨ ਹੈ ਜਿਵੇਂ ਵਲਾਇਤ ਵਾਲੀ ਜਨਮਸਾਖੀ ਵਿਚ ਭਾਈ ਲਾਲੋ ਨੂੰ ਬਾਢੀਸੁਤ ਲਿਖਿਆ ਹੈ ਅਤੇ ਬਾਲੇ ਵਾਲੀ ਜਨਮਸਾਖੀ ਵਿਚ ਤਰਖਾਣ। ਬਾਢੀਸੁਤ ਦੇ ਟਾਕਰੇ ਤੇ ਤਰਖਾਣ ਨਵੀਨ ਸ਼ਬਦ ਹੈ ਜੋ ਅਜ ਕੱਲ ਵੀ ਵਰਤਿਆ ਜਾਂਦਾ ਹੈ। ਮੌਜੂਦਾ ਜ਼ਿਲ੍ਹਾ ਗੁਜਰਾਂਵਾਲਾ(ਪਾਕਿਸਤਾਨ) ਵਿਚ ਏਮਨਾਬਾਦ ਸਥਾਨ ਦਾ ਨਾਂ ਡਿਸਟ੍ਰਿਕਟ ਗਜ਼ਟੀਅਰ ਅਨੁਸਾਰ ਅਕਬਰ ਬਾਦਸ਼ਾਹ ਦੇ ਮਹੁੰਮਦ ਅਮੀਨ ਨੇ ਆਪਣੇ ਨਾਂ ਤੇ ਰਖਿਆ। ਭਾਈ ਬਾਲੇ ਵਾਲੀ ਜਨਮਸਾਖੀ ਨੇ ਇਸ ਨੂੰ ਏਮਨਾਬਾਦ ਲਿਖਿਆ ਹੈ ਪਰ ਵਲਾਇਤ ਵਾਲੀ ਜਨਮਸਾਖੀ ਨੇ ਇਸੇ ਨਗਰ ਨੂੰ ਸੈਦਪੁਰ ਲਿਖਿਆ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਇਸ ਨਗਰ ਦਾ ਨਾਂ ਸੱਯਦਪੁਰ ਸੀ ਤੇ ਬਾਬਰ ਨੇ ਆਪਣੀ ਤੋਜ਼ਕ ਵਿਚ ਇਸ ਨਗਰ ਦਾ ਨਾਂ ਸੱਯਦਪੁਰ ਲਿਖਿਆ ਹੈ। ਸੋ ਸੈਦਪੁਰ ਜਾਂ ਸੱਯਦਪੁਰ ਜ਼ਿਆਦਾ ਠੀਕ ਹੈ। ਇਸ ਤੋ ਸਿਵਾ ਸ਼ਬਦਾਂ ਦੀ ਬਣਤਰ ਅਤੇ ਬੋਲੀ ਤੋਂ ਵੀ ਭਾਈ ਬਾਲੇ ਵਾਲੀ ਜਨਮਸਾਖੀ ਵਲਾਇਤ ਵਾਲੀ ਅਤੇ ਮਿਹਰਬਾਨ ਵਾਲੀ ਜਨਮਸਾਖੀ ਤੋਂ ਪਿਛੋਂ ਲਿਖੀ ਪ੍ਰਤੀਤ ਹੁੰਦੀ ਹੈ।

ਭਾਵੇ ਭਾਈ ਬਾਲਾ ਕੋਈ ਕਲਪਿਤ ਵਿਅਕਤੀ ਹੋਵੇ ਭਾਵੇਂ ਗੁਰੂ ਨਾਨਕ ਦੇਵ ਜੀ ਦਾ ਨਿਕਟਵਰਤੀ ਸਿੱਖ, ਭਾਈ ਬਾਲੇ ਵਾਲੀ ਜਨਮਸਾਖੀ ਵਿਚ ਗੁਰੂ ਨਾਨਕ ਸਾਹਿਬ ਦੀਆਂ ਕੁਝ ਮੁਢਲੀਆ ਰਵਾਇਤਾਂ ਅੰਕਿਤ ਹਨ। ਭਾਵੇਂ ਇਨ੍ਹਾਂ ਰਵਾਇਤਾਂ ਨੂੰ ਕਿੰਨਾ ਵੀ ਵਿਗਾੜਿਆ ਗਿਆ ਹੈ ਫੇਰ ਵੀ ਇਸ ਦੀ ਗੁਰੂ ਨਾਨਕ ਦੇਵ ਬਾਰੇ ਜਾਣਕਾਰੀ ਵਿਚ ਵਿਸ਼ੇਸ਼ ਦੇਣ ਹੈ।

**ਭਾਈ ਮਨੀ ਸਿੰਘ ਵਾਲੀ ਜਨਮਸਾਖੀ**

ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਣ ਪਿਛੋਂ ਗੁਰੂ ਨਾਨਕ ਸਾਹਿਬ ਸਬੰਧੀ ਪਰੰਪਰਾ ਨੇ ਜੋ ਰੂਪ ਧਾਰਿਆ ਉਹ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਵਿਚ ਅੰਕਿਤ ਹੈ। ਇਹ ਪ੍ਰਮੁੱਖ ਰੂਪ ਵਿਚ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਹੈ। ਵਲਾਇਤ ਵਾਲੀ ਜਨਮਸਾਖੀ ਅਤੇ ਬਾਲੇ ਵਾਲੀ ਜਨਮਸਾਖੀ ਨੇ ਭਾਈ ਮਨੀ ਸਿੰਘ ਵਾਲੀ ਜਨਮਸਾਖੀ ਤੇ ਬਹੁਤ ਅਸਰ ਪਾਇਆ ਜਾਪਦਾ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਵਿਚ ਹੋਇਆ ਲਿਖਿਆ ਹੈ। ਇਸ ਤੋਂ ਇਲਾਵਾ ਜਨਮਸਾਖੀ ਵਿਚ ਬਾਲੇ ਦਾ ਕਥਨ ਪਹਿਲੀਆਂ ਦੋ ਉਦਾਸੀਆਂ ਵਿਚ, ਭਾਵ ਪੂਰਬ ਅਤੇ ਦੱਖਣ ਦੀ ਉਦਾਸੀ ਵਿਚ ਬਿਲਕੁਲ ਨਹੀਂ ਆਉਂਦਾ।

ਇਹ ਜਨਮਸਾਖੀ ਦਾ ਕਰਤਾ ਭਾਈ ਮਨੀ ਸਿੰਘ ਆਪ ਸੀ ਜਾਂ ਕੋਈ ਹੋਰ, ਇਸ ਗੱਲ ਦੇ ਕਾਫ਼ੀ

ਤ-ਭੇਦ ਹੈ। ਇਸ ਜਨਮਸਾਖੀ ਦੇ ਅਧਿਐਨ ਤੋਂ ਸਪੱਸ਼ਟ ਹੈ ਕਿ ਇਹ ਜਨਮਸਾਖੀ ਭਾਈ ਮਨੀ ਸਿੰਘ ਦੇ ਰੋਤਿਆਂ ਵਿਚੋਂ ਕਿਸੇ ਨੇ ਲਿਖੀ ਹੈ।

ਇਤਿਹਾਸਕ ਪੱਖ ਤੋਂ ਇਹ ਜਨਮਸਾਖੀ ਇਨ੍ਹਾਂ ਗੱਲਾਂ ਕਰਕੇ ਮਹਾਨਤਾ ਰਖਦੀ ਹੈ

ੳ) ਇਹ ਇਕੋ ਇਕ ਜਨਮਸਾਖੀ ਹੈ ਜਿਸ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਦੋ ਵਾਰੀ ਾਕਪਟਨ ਗਏ। ਪੰਜਾਬ ਵਿਚ ਕਈਆਂ ਥਾਵਾਂ ਤੇ ਉਹ ਦੋ ਵਾਰੀ ਗਏ ਹੋਣਗੇ ਪਰ ਪਾਕਪਟਨ ਵਿਚ ਦੋ ਵਾਰੀ ਜਾਣ ਦਾ ਸੰਕੇਤ ਕੇਵਲ ਇਸ ਜਨਮ ਸਾਖੀ ਵਿਚੋਂ ਮਿਲਦਾ ਹੈ।

ਅ) ਗੁਰੂ ਨਾਨਕ ਸਾਹਿਬ ਜੀ ਦਾ ਮਰਦਾਨੇ ਦੀ ਲੜਕੀ ਦੇ ਵਿਆਹ ਤੇ ਮਾਇਕ ਸਹਾਇਤਾ ਕਰਨਾ ਵੇਆਹ ਦਾ ਸਮਾਨ ਤਿਆਰ ਕਰਵਾਉਣਾ ਇਸ ਜਨਮਸਾਖੀ ਤੋਂ ਪਤਾ ਲਗਦਾ ਹੈ।

ੲ) ਗੁਰੂ ਜੀ ਦਾ ਜਵਾਲਾ ਜੀ ਜਾਣਾ ਇਸ ਜਨਮਸਾਖੀ ਵਿਚੋਂ ਮਿਲਦਾ ਹੈ।

ਸ) ਪੱਛਮੀ ਦੇਸ਼ਾਂ,ਵਿਸ਼ੇਸ਼ ਕਰਕੇ ਬਗ਼ਦਾਦ ਆਦਿ ਸ਼ਹਿਰਾਂ ਵਿਚ ਗੁਰੂ ਨਾਨਕ ਸਾਹਿਬ ਦੇ ਜਾਣ ਦਾ ਹਾਲ ਵਧੇਰੇ ਵਿਸਥਾਰ ਨਾਲ ਦਿੱਤਾ ਇਸ ਜਨਮਸਾਖੀ ਵਿਚ ਮਿਲਦਾ ਹੈ। ਪੱਛਮ ਦੀ ਉਦਾਸੀ ਦਾ ਹਾਲ ਕਿਸੇ ਹੋਰ ਜਨਮਸਾਖੀ ਵਿਚ ਐਨਾ ਸਪੱਸ਼ਟ ਨਹੀਂ ਮਿਲਦਾ।

ਹ) ਭਾਈ ਗੁਰਦਾਸ ਦੀ ਪਹਿਲੀ ਵਾਰ ਤੇ ਆਧਾਰਤ ਹੋਣ ਕਰਕੇ ਇਹ ਬਹੁਤ ਪ੍ਰਮਾਣਿਕ ਮੰਨੀ ਜਾਂਦੀ ਹੈ।

## ਸ੍ਰੀ ਦਸਮ ਗ੍ਰੰਥ ਵਿਚ ਚਰਿਤ੍ਰੋ ਪਾਖਯਾਨ

ਚਰਿਤ੍ਰੋ ਪਾਖਯਾਨ ਬਾਰੇ ਭਾਈ ਕਾਨ੍ਹ ਸਿੰਘ ਜੀ ਨਾਭਾ ਲਿੰਖਦੇ ਹਨ ਦਸਮਗ੍ਰੰਥ ਵਿਚ ਇਸਤਰੀ ਪੁਰਖਾਂ ਦੇ ਛਲ ਕਪਟ ਭਰੇ ਪ੍ਰਸੰਗ ਜਿਸ ਵਿਚ ਭਾਗ ਹਨ ਉਸ਼ ਦੀ ਚਰਿਤ੍ਰੋ ਪਾਖਯਾਨ ਸੰਗਯਾ ਹੈ ਪਰ ਪ੍ਰਸਿੱਧ ਨਾਮ ਚਰਿਤ੍ਰ ਹੀ ਹੈ। ਚਰਿਤ੍ਰਾਂ ਦੀ ਗਿਣਤੀ 404 ਹੈ ਪਰ ਸਿਲਸਿਲੇ ਵਾਰ ਲਿਖਣ ਵਿਚ 405 ਹੈ। ਤਿੰਨ ਸੌ ਪਚੀਵਾਂ (325) ਚਰਿਤ੍ਰ ਲਿਖਿਆ ਨਹੀਂ ਗਿਆ ਪਰ ਉਸਦੇ ਅੰਤ ਇਤ ਸ੍ਰੀ ਲਿਖ ਕੇ 325 ਨੰਬਰ ਦਿੱਤਾ ਹੋਇਆ ਹੈ। ਇਸ ਦੀ ਭੂਮਿਕਾ ਵਿਚ ਲਿਖਿਆ ਹੈ ਕਿ ਰਾਜਾ ਚਿਤ੍ਰ ਸਿੰਘ ਦਾ ਸੁੰਦਰ ਰੂਪ ਵੇਖ ਕੇ ਇਕ ਅਪਸਰਾ ਮੋਹਤ ਹੋ ਗਈ ਅਰ ਉਸ ਨਾਲ ਸਬੰਧ ਜੋੜ ਕੇ ਹਨੁਵੰਤ ਸਿੰਘ ਮਨੋਹਰ ਪੁੱਤਰ ਪੈਦਾ ਕੀਤਾ। ਚਿਤ੍ਰ ਸਿੰਘ ਦੀ ਨਵੀਂ ਵਿਆਹੀ ਰਾਣੀ ਚਿਤ੍ਰਮਤੀ ਯੁਵਾ ਹਨੁਵੰਤ ਸਿੰਘ ਦਾ ਅਦਭੁਤ ਰੂਪ ਵੇਖ ਕੇ ਮੋਹਿਤ ਹੋ ਗਈ ਅਤੇ ਰਾਜਕੁਮਾਰ ਨੂੰ ਕੁਕਰਮ ਕਰਨ ਲਈ ਪ੍ਰੇਰਿਆ ਹੈ, ਪਰ ਧਰਮੀ ਹਨੁਵੰਤ ਸਿੰਘ ਨੇ ਆਪਣੀ ਮਤਰੇਈ ਮਾਂ ਨੂੰ ਰੁੱਖਾ ਜਵਾਬ ਦਿੱਤਾ। ਇਸ ਪੁਰ ਰਾਣੀ ਨੇ ਆਪਣੇ ਪਤੀ ਪਾਸ ਝੂਠੀਆਂ ਗੱਲਾਂ ਬਣਾ ਕੇ ਪੁਤਰ ਦੇ ਮਾਰੇ ਜਾਣ ਦਾ ਹੁਕਮ ਦਿਵਾ ਦਿੱਤਾ। ਰਾਜੇ ਦੇ ਸਿਆਣੇ ਮੰਤਰੀ ਨੇ ਆਪਣੇ ਸੁਆਮੀ ਨੂੰ ਇਸਤਰੀਆਂ ਦੇ ਕਪਟ ਭਰੇ ਅਨੇਕ ਚਰਿਤ੍ਰ ਸੁਣਾ ਕੇ ਰਾਜਕੁਮਾਰ ਵਲੋਂ ਸ਼ੱਕ ਦੂਰ ਕਰਨ ਦਾ ਯਤਨ ਕੀਤਾ।

ਇਨ੍ਹਾਂ ਚਰਿਤ੍ਰਾਂ ਦਾ ਸਰੋਤ ਪੁਰਾਤਨ ਹਿੰਦੂ ਪੁਸਤਕਾਂ ਪੰਚਤੰਤਰ-ਹਿਤ ਉਦੇਸ਼ ਮਹਾਂ ਭਾਰਤ, ਰਾਮਾਇਣ ਆਦਿ ਤੇ ਫ਼ਾਰਸੀ ਪੁਸਤਕਾਂ ਬਾਗੋ ਬਹਾਰ, ਚਾਰ ਦਰਵੇਸ਼ ਤੇ ਬਹਾਰੇ ਦਾਨਿਸ਼, ਰਾਜਪੂਤਾਨੇ ਵਿਚ ਪ੍ਰਚੱਲਤ ਕਥਾ ਪ੍ਰਸੰਗ ਮੁਗ਼ਲ ਬਾਦਸ਼ਾਹਾਂ ਸਬੰਧੀ ਪ੍ਰਚੱਲਤ ਕਹਾਣੀਆਂ ਤੇ ਪੰਜਾਬੀ ਦੇ ਕਿੱਸੇ ਕਹਾਣੀਆਂ ਹਨ।

ਆਖਰੀ ਚਰਿਤ੍ਰ ਵਿਚ ਗੁਰੂ ਗੋਬਿੰਦ ਸਿੰਘ ਜੀ ਨਿਤਨੇਮ ਦੀ ਬਾਣੀ ਚੌਪਈ ਸਾਹਿਬ ਦਾ ਉਚਾਰਨ ਕਰਦੇ ਹਨ ਤੇ ਨਾਲ ਹੀ ਅੰਕਿਤ ਕਰਨ ਦਾ ਸਮਾਂ ਦਸਦੇ ਹਨ

ਸੰਮਤ ਸਤ੍ਰਹ ਸਹਸ ਭਣਿਜੇ,ਅਰਧ ਸਹਸ ਫੁਨਿ ਤੀਨ ਕਹਿਜੇ ॥
ਭਾਦ੍ਰਵ ਸੁਦਿ ਅਸਟਮਿ ਰਵਿਵਾਰਾ ਤੀਰ ਸਤੱਦ੍ਰਵ ਗ੍ਰੰਥ ਸੁਧਾਰਾ ॥ 405 ॥

ਭਾਵ ਇਹ ਕਿ ਇਹ ਗ੍ਰੰਥ ਸੰਮਤ 1753(1696 ਈਸਵੀ) ਭਾਦਰੋਂ ਸੁਦੀ ਅੱਠ ਐਤਵਾਰ ਸਤਲੁਜ ਨਦੀ ਦੇ ਕੰਢੇ ਉਚਾਰਨ ਕੀਤਾ ਗਿਆ ।

ਇਨ੍ਹਾਂ ਕਹਾਣੀਆਂ ਦਾ ਵਿਸ਼ਾ ਕਾਮੀ ਇਸਤਰੀਆਂ ਦੇ ਪਾਖੰਡ ਤੇ ਕਪਟ ਨੂੰ ਦਰਸਾਉਣਾ ਹੈ ਪਰ ਕਈਆਂ ਚਰਿਤ੍ਰਾਂ ਵਿਚ ਇਸਤਰੀਆਂ ਦੀਆਂ ਬੇਮਿਸਾਲ ਕੁਰਬਾਨੀਆਂ ਤੇ ਬਹਾਦਰੀ ਦੇ ਅਦੁਤੀ ਲਸ਼ਕਾਰੇ ਮਿਲਦੇ ਹਨ । ਜਿਥੇ ਇਨਸਾਨੀ ਸੁਭਾ ਵਿਚ ਫ਼ਰੇਬ ਦੀ ਰੁਚੀ ਹੈ ਉਸਦੇ ਨਾਲ ਹੀ ਬਹਾਦਰੀ ਦਾ ਜਜ਼ਬਾ ਵੀ ਠਾਠਾਂ ਮਾਰਦਾ ਹੈ । ਕਈ ਵਾਰੀ ਨੇਕੀ ਕੁਰਬਾਣੀ ਤੋਂ ਬਹਾਦਰੀ ਦੇ ਸੋਮੇ ਵਿਸ਼ੇ ਵਿਕਾਰਾਂ ਦੇ ਪੁਲਾੜਾਂ ਥੱਲੇ ਦੱਬੇ ਜਾਂਦੇ ਹਨ ਤੇ ਸਮੇਂ ਸਿਰ ਉਘੜ ਕੇ ਆਪਣੀ ਹੋਂਦ ਦਾ ਸਬੂਤ ਦੇਂਦੇ ਹਨ ।

ਇਸਤਰੀ ਨੂੰ ਕਮਜ਼ੋਰ ਤੇ ਦੁਰਬਲ ਮੰਨਿਆ ਗਿਆ ਹੈ, ਪਰ ਦਸਮ ਗ੍ਰੰਥ ਵਿਚ ਇਸਤਰੀ ਚੰਡੀ ਦਾ ਰੂਪ ਧਾਰਦੀ ਹੈ ਤੇ ਸੰਗਰਾਮ ਵਿਚ ਜੂਝਦੀ ਹੈ । ਚਰਿਤ੍ਰੋ ਪਾਖਯਾਨ ਵਿਚ ਵੀ ਬਹਾਦਰ ਤੇ ਦਲੇਰ ਇਸਤਰੀਆਂ ਦੀ ਘਾਟ ਨਹੀਂ । ਚਰਿਤ੍ਰੋ ਨੰਬਰ 52 ਵਿਚ ਉਸ ਰਾਜਕੁਮਾਰੀ ਦਾ ਕਥਨ ਹੈ । ਜਿਹੜੀ ਉਸ ਪੁਰਖ ਨੂੰ ਪਤੀ ਬਨਾਉਣਾ ਚਾਹੁੰਦੀ ਹੈ । ਜਿਹੜਾ ਉਸ ਨੂੰ ਯੁੱਧ ਵਿਚ ਜਿਤੇ । ਗ੍ਰੰਥ ਕਰਤਾ ਨੇ ਸਵੰਬਰ ਨੂੰ ਇਥੇ ਯੁੱਧ ਦਾ ਰੂਪ ਦੇ ਦਿੱਤਾ ਹੈ । ਰਾਜਕੁਮਾਰੀ ਕਹਿੰਦੀ ਹੈ

'ਤਬ ਕੰਨਯਾ ਐਸੇ ਕਹੀ ਬਚਨ ਪਿਤਾ ਕੇ ਸਾਥ ।
ਜੋ ਕੋ ਜੁੱਧ ਜੀਤੇ ਮੁਝੇ ਵਹੈ ਹਮਾਰੇ ਨਾਥ ।'

ਰਾਜ ਕੰਨਯਾ ਨੇ ਘੋਰ ਯੁੱਧ ਕੀਤਾ ਤੇ ਕਈਆਂ ਨੂੰ ਤੀਰਾਂ ਨਾਲ ਵਿੰਨ੍ਹ ਕੇ ਸੁੱਟ ਦਿੱਤਾ :

'ਮਜਯੋ ਤੁਮਲ ਜੁਧਤਾ ਭਾਰੀ ,ਨਾਚੇ ਸੂਰਬੀਰ ਹੰਕਾਰੀ ।
ਤਾਨ ਧਨੁ ਹਿਯਨ ਬਿਸਿਖ ਚਲਾਵਤ ਮਾਰਿ ਮਾਰਿ ਪਦ ਕੂਕਿ ਸੁਨਾਵਤ ।'

ਉਥੇ ਬਹੁਤ ਭਾਰੀ ਯੁੱਧ ਹੋਇਆ, ਦੋਹਾਂ ਪਾਸਿਆਂ ਤੋਂ ਧਨੁੱਸ਼ਾਂ ਨੂੰ ਖਿਚਕੇ ਚਲਾਉਂਦੇ ਹਨ ਕਈ ਯੋਧੇ ਮਾਰ ਲਵੋ, ਕਰ ਕੇ ਆਵਾਜਾਂ ਦਿੰਦੇ ਹਨ) ।

ਰਾਜਕੁਮਾਰੀ ਨੇ ਕਿੰਨੇ ਹੀ ਰਾਜਕੁਮਾਰ ਮਾਰ ਦਿਤੇ,ਉਨ੍ਹਾਂ ਦੇ ਸੀਸ ਧੜ ਨਾਲੋਂ ਅੱਡ ਪਏ ਹਨ । ਕਈਆਂ ਨੂੰ ਗੁੱਸਾ ਆ ਗਿਆ ਹੈ ਤੇ ਉਹ ਮੈਦਾਨ ਵਿਚ ਘੋੜੇ ਨਚਾ ਰਹੇ ਹਨ । ਯੁੱਧ ਦਾ ਨਕਸ਼ਾ ਇਉਂ ਖਿਚਿਆ ਹੈ

ਬਿਨ ਸੀਸਨ ਕੇਤਿਕ ਭਟ ਡੋਲਹਿ ।
ਕੇਤਿਕ ਮਾਰਿ ਮਾਰਿ ਕਰ ਬੋਲਹਿ ।
ਕਿਤੇ ਤਮਕ ਰਨ ਤੁਰੇ ਨਚਾਵੇ ।
ਜੂਝਿ ਕਿਤਿਕ ਜਮ ਲੋਕ ਸਿਧਾਵੇ ॥ 35 ॥
ਕਟਿ ਕਟਿ ਪਰੇ ਸੁਭਟ ਛਿਤ ਭਾਰੇ ।
ਭੂਪ ਸੁਤ ਕਰਿ ਕੋਪ ਪਛਾਰੇ ॥

ਮੈਦਾਨੇ ਜੰਗ ਵਿਚ ਹੋਈ ਤਬਾਹੀ ਤੇ ਯੋਧਿਆਂ ਦੇ ਕੀਤੇ ਕਾਰਨਾਮਿਆਂ ਦਾ ਚਿੱਤਰ ਖਿੱਚਿਆ ਹੈ ਰਾਜਕੁਮਾਰਾਂ ਨੇ ਕਿਵੇਂ ਹਥਿਆਰ ਫੜੇ ਹਨ ਤੇ ਮੈਦਾਨ ਵਿਚ ਕੁਦ ਪਏ ਹਨ ਹਨ ਤੇ ਕਿਵੇ ਉਨ੍ਹਾਂ ਨੇ ਤਬਾਹੀ ਕੀਤੀ

ਹੈ, ਕਿਧਰੇ ਰਥ ਟੁੱਟੇ ਪਏ ਹਨ ਤੇ ਘੋੜੇ ਹਿਣਕ ਰਹੇ ਹਨ

ਕਾਢ ਕ੍ਰਿਪਾਨ ਮਹਾਂ ਕੁਪਿ ਕੈ ਭਟ ਕੂਦਿ ਪਰੇ ਸਰਦਾਰ ਕਰੋਰੇ ।
ਬਾਲ ਹਨੇ ਬਲਵਾਨ ਘਨੇ ਇਕੋ ਫਾਂਸਿਨ ਯੋ ਗਹਿ ਕੈ ਝਕ ਝੋਰੇ ।
ਸਾਜ ਪਰੇ ਕਾਹੂੰ ਤਾਜ ਗਿਰੇ ਰਾਜ ਗਜ ਗਿਰੇ ਛਿਤ ਪੈ ਸਿਰ ਤੋਰੇ ।
ਲੂਟੇ ਰੱਥੀਂ ਰਥ ਛੂਟੇ ਕਹੂੰ ਬਿਨ ਸਵਾਰ ਫਿਰ ਇਹਨਾਵਤ ਘੋਰੇ ।

ਬਲਵਾਨ ਰਾਜਕੁਮਾਰੀ ਨੇ ਸਭ ਯੋਧਿਆਂ ਨੂੰ ਮਾਰ ਲਿਆ ਤੇ ਸੁਵੰਬਰ ਜਿੱਤ ਲਿਆ

"ਹੈ ਗੈ ਬਾਜੀ ਘਨੇ ਜੋਧਾ ਹਨੇ ਅਨੇਕ ।
ਜੀਤ ਸੁਯੰਬਰ ਰਨ ਰਹੀ ਭੂਪਤਿ ਬਚਾ ਨਾ ਏਕ ।"

ਅਖ਼ੀਰ ਵਿਚ ਉਸ ਯੋਧਾ ਰਾਜ ਕੁਮਾਰੀ ਨੇ ਯੁੱਧ ਵਿਚ ਘਾਇਲ ਹੋਏ ਇਕ ਸੂਰਬੀਰ ਨੂੰ ਆਪਣਾ ਪਤੀ ਮੰਨ ਲਿਆ ਤੇ ਉਸ ਦੀ ਜਾਨ ਬਚਾ ਕੇ ਉਸ ਨੂੰ ਨਵਾਂ ਜਨਮ ਦਿੱਤਾ ।

ਚਰਿਤ੍ਰ ਨੰਬਰ 86 ਵਿਚ ਉਸ ਇਸਤਰੀ ਦੀ ਬਹਾਦਰੀ ਦਾ ਵਰਣਨ ਹੈ ਜਿਹੜੀ ਉਸ ਵੇਲੇ ਮੈਦਾਨ ਵਿਚ ਆਉਂਦੀ ਹੈ ਜਦੋਂ ਉਸ ਦਾ ਪਤੀ ਦਿਲ ਢਾਹ ਦਿੰਦਾ ਹੈ ਤੇ ਮੈਦਾਨ ਵਿਚੋਂ ਨੱਸ ਜਾਂਦਾ ਹੈ, ਉਹ ਆਪਣੇ ਪਤੀ ਨੂੰ ਕਹਿੰਦੀ ਹੈ ਕਿ ਮੈਨੂੰ ਸ਼ਸਤਰ ਬਸਤਰ ਦੇ ਦੇਵੋ ਮੈਂ ਵੈਰੀ ਨਾਲ ਲੜਾਂਗੀ ।

ਆਪਣੀ ਪਗੀਆਂ ਮੋਹ ਗਹਿ ਦੀਜੈ ਮੋਰੀ ਪਹਿਰ ਇਜਾਰਹਿ ਲੀਜੇ ।
ਜਬ ਮੈਂ ਸ਼ਸਤਰ ਤਿਹਾਰੋ ਧਰਹੋ, ਟੂਕ ਟੂਕ ਬੈਰਿਨ ਕੋ ਕਰਹੋ ॥ 8 ॥

ਇਹ ਇਸਤਰੀ ਬਹੁਤ ਸੂਰਮਗਤੀ ਨਾਲ ਲੜੀ ਤੇ ਕਈਆਂ ਵੈਰੀਆਂ ਨੂੰ ਤਲਵਾਰ ਦੇ ਘਾਟ ਉਤਾਰਿਆ ਬਰਛੀਆਂ ਵਾਲੇ ਅਨੇਕ ਯੋਧੇ ਮੈਦਾਨੇ ਜੰਗ ਵਿਚ ਜੂਝ ਰਹੇ ਸਨ ਤੇ ਅਨੇਕ ਚਕਰਾਂ ਵਾਲੇ ਚਕਰ ਚਲਾ ਰਹੇ ਸਨ । ਯੋਧਾ ਇਸਤਰੀ ਦੇ ਤੀਰ ਦੋਹਾਂ ਪਾਸੀਂ ਮਾਰ ਕਰਦੇ ਸਨ :

ਲਏ ਹਾਥ ਸੈਥੀ ਅਰਬ ਖਰਬ ਧਾਏ । ਬੰਧ ਗੋਲ ਹਾਰੇ ਹੱਠੀ ਖੇਤ ਆਏ ।
ਮਹਾਂ ਕੋਪ ਕੇ ਬਾਲ ਕੈ ਤੀਰ ਢੂਕੇ । ਦਹੂੰ ਓਰਬ ਤੇ ਮਾਰ ਹੀ ਮਾਰ ਕੂਕੇ ॥ 3 ॥

ਝੰਡਿਆਂ ਦੇ ਨਿਸ਼ਾਨ ਝੂਲ ਰਹੇ ਸਨ, ਸੂਰਮੇ ਢੋਲਾਂ ਤੇ ਡੱਗੇ ਦੇ ਕੇ ਹਮਲੇ ਲਈ ਪਰੇਰ ਰਹੇ ਸਨ,ਹੱਥਾਂ ਵਿਚ ਤਲਵਾਰਾਂ ਸਨ, ਤੇਦਸਾਂ ਪਾਸਿਆਂ ਤੋ ਮਾਰੋ-ਮਾਰੋ ਦੀਆਂ ਆਵਾਜ਼ਾਂ ਆ ਰਹੀਆਂ ਸਨ । ਗੋਲੇ ਇੰਨੇ ਜ਼ੋਰ ਨਾਲ ਵਜ ਰਹੇ ਸਨ ਕਿ ਸੋਨੇ ਵਰਗੇ ਸਰੀਰ ਨਸ਼ਟ ਹੋ ਰਹੇ ਸਨ ਤੇ ਲੋਹੇ ਦੀਆਂ ਸੰਜੋਆਂ ਦੇ ਸੜਨ ਤੇ ਬਲ਼ਨ ਦੇ ਚੰਗਿਆੜੇ ਉਠ ਰਹੇ ਸਨ

ਛੋਰਿ ਨਿਸਾਨਨ ਕੇ ਫਰਹੇ ਭਟ ਢੋਲ ਢਮਾਕ ਕੇ ਕਰਿ ਚੂਕੇ ।
ਢਾਲਨ ਕੋ ਗਹਿ ਕੈ ਕਰ ਭੀਤਰ ਮਾਰ ਹੀ ਮਾਰਿ ਦਸੋ ਦਿਸਿ ਕੂਕੇ ॥
ਵਾਰ ਅਪਾਰ ਬਹੇ ਕਈ ਬਾਰ ਗਏ ਛੂਟਿ ਕੰਚਨ ਕੋਟਿ ਕਨੂਕੇ ॥
ਲੋਹ ਲੁਹਾਰ ਗੜੇ ਜਨ ਜਾਰਿ ਉਠੇ ਇਕ ਬਾਰਿ ਤ੍ਰਿਲਾਰਿ ਭਭੂਕੇ ॥14 ॥

ਸੂਰਮਿਆਂ ਦੇ ਦਿਲਾਂ ਵਿਚ ਚਾਅ ਹਨ । ਉਹ ਲੜਦੇ ਡਿਗਦੇ ਤੇ ਫਿਰ ਉਠ ਕੇ ਯੁੱਧ ਆਰੰਭ ਦੇਦੇ ਹਨ

ਲਗੇ ਬ੍ਰਿਨਨ ਕੇ ਸੂਰਮਾ ਪਰੇ ਸਰਨਿ ਮੈਂ ਆਇ ॥
ਗਿਰੇ ਪਰੇ ਉਠਿ ਪਨ ਲਰੈ ਅਧਿਕ ਹ੍ਰਿਦੈਕਰਿ ਚਾਇ ॥ 22 ॥

ਵੱਖ ਵੱਖ ਸੁਸਤਰ ਹੱਥਾਂ ਵਿਚ ਹਨ ਤੇ ਹਰ ਕੋਈ ਆਪਣੀ ਬੀਰਤਾ ਦਿਖਾਉਣ ਲਈ ਉਤਾਵਲਾ ਹੈ

ਕਿਤੇ ਗੋਨਨੈ ਗੁਰਜ ਗੋਲੇ ਉਭਾਰੇ ॥ ਕਿਤੇ ਚੰਦ੍ਰ ਤ੍ਰਿਸੂਲ ਸੈਥੀ ਸੰਭਾਲੇ ॥
ਕਿਤੇ ਪਰਘ ਫਾਂਸੀ ਲਏ ਹਾਥ ਡੋਲੇ ॥ ਕਿਤੇ ਮਾਰ ਹੀ ਮਾਰ ਕੇ ਬੀਰ ਬੋਲ ॥ 23 ॥

ਗੋਲਿਆਂ ਤੇ ਬਾਣਾਂ ਨੇ ਬੜੀ ਭੀੜ ਪਾ ਦਿਤੀ, ਤੀਰ ਤਲਵਾਰ ਤੇ ਕਟਾਰ ਖੂਬ ਚੱਲੇ। ਗੋਲੇ ਚਲਾਉਣ ਵਾਲੇ ਯੋਧੇ ਸੂਰਬੀਰ ਵੀ ਮੈਦਾਨ ਵਿਚ ਡਟ ਗਏ ਹਨ :

ਪਰੀ ਬਾਨ ਗੋਲਾਨ ਕੀ ਭੀਰ ਭਾਰੀ ॥ ਬਹੈ ਤੀਰ ਤਰਵਰਿ ਕਾਤੀ ਕਟਾਰੀ ॥
ਹਠੇ ਅਠਯਾਰੇ ਮਹਾਂਬੀਰ ਧਾਏ ॥ ਬੱਧੇ ਗੋਲ ਗਾੜੇ ਚਲੇ ਖੇਤ ਆਏ ॥ 28 ॥

ਜਦੋਂ ਬਹੁਤ ਸਾਰੇ ਸੂਰਮੇ ਮਾਰੇ ਗਏ ਤਾਂ ਉਹ ਮਹਾਂ ਯੋਧਾ ਇਸਤਰੀ ਸੁਸਤ੍ਰ ਸੰਭਾਲ ਕੇ ਯੁੱਧ ਵਿਚ ਆਈ। ਵੈਰੀਆਂ ਨੇ ਇਕੋ ਵਾਰੀ ਬਰਛੀਆਂ ਕੁਹਾੜੇ ਉਸ ਦੇ ਸਰੀਰ ਵਲ ਚਲਾਏ ਪਰ ਉਸ ਤੇ ਕੋਈ ਅਸਰ ਨਾ ਹੋਇਆ। ਉਸ ਦੇ ਟਾਕਰੇ ਤੇ ਕਈ ਲੜੇ, ਕਈ ਹਾਰ ਕੇ ਡਿੱਗ ਪਏ, ਕਈ ਪਛਾਹ ਹਟ ਗਏ ਤੇ ਕਈ ਦੇਖ ਕੇ ਡਰ ਗਏ ਤੇ ਕਈ ਬਿਨਾਂ ਮਾਰਿਆਂ ਹੀ ਮਰ ਗਏ। ਕਈਆਂ ਨੇ ਮੂੰਹ ਵਿਚ ਘਾਹ ਲੈ ਕੇ ਹਾਰ ਮੰਨ ਲਈ

ਸੂਰ ਗਏ ਕਟਿ ਕੈ ਝੱਟ ਦੈ ਤਬ ਬਾਲਕੁ ਪੀ ਹਥਿਆਰ ਸੰਭਾਰੇ ॥
ਪਟਿਸ ਲੋਹ ਹਥੀ ਪਰਸੇ ਇਕ ਬਾਰ ਹੀ ਬੈਰਨਿ ਕੈ ਤਨ ਝਾਰੇ ॥
ਏਕ ਲਰੇ ਇਕ ਹਾਰਿ ਟਰੇ ਇਕ ਦੇਖਿ ਡਰੇ ਮਰਿਗੇ ਬਿਨ ਮਾਰੇ ॥
ਬੀਰ ਕਰੋਰਿ ਸਰਾਸਨ ਛੋਰਿ ਤ੍ਰਿਣਾਨ ਕੋ ਤੋਰ ਸੁਲਾਨਨ ਡਾਰੇ ॥ 30 ॥

ਇਸ ਤਰ੍ਹਾਂ ਉਸ ਮਹਾਂ ਸੂਰਬੀਰ ਇਸਤਰੀ ਨੇ ਯੁੱਧ ਜਿੱਤ ਲਿਆ।

ਚਰਿਤ੍ਰ ਨੰਬਰ 151 ਵਿਚ ਦੱਸਿਆ ਹੈ ਕਿ ਕਿਵੇਂ ਇਕ ਰਾਜੌਰੀ ਦੇ ਰਾਜੇ ਦੀ ਰਾਣੀ ਨੇ ਜੰਗ ਜਿਤਿਆ। ਲੜਾਈ ਦੇ ਮੈਦਾਨ ਵਿਚ ਰਾਜਾ ਮਾਰਿਆ ਜਾਂਦਾ ਹੈ ਪਰ ਰਾਣੀ ਜਿਹੜੀ ਕਿ ਰਾਜੇ ਦੇ ਨਾਲ ਅੰਬਾਰੀ ਵਿਚ ਬੈਠੀ ਹੈ, ਨੇ ਬਹੁਤ ਬਹਾਦਰੀ ਵਿਖਾਈ,ਸੂਰਬੀਰਾਂ ਨੂੰ ਲੜਨ ਲਈ ਪ੍ਰੇਰਿਆ ਤੇ ਜੰਗ ਨੂੰ ਜਿਤਿਆ। ਸੂਰਮਿਆਂ ਨੂੰ ਉਤਸਾਹ ਦੇਣ ਲਈ ਰਾਣੀ ਨੇ ਫ਼ੌਜ ਦੀ ਅਗਵਾਈ ਕਰਨੀ ਆਰੰਭ ਦਿੱਤੀ ਤੇ ਆਪ ਆਪਣਾ ਰੱਥ ਮੈਦਾਨ ਵਿਚ ਲੈ ਗਈ, ਬਹੁਤ ਭਿਆਨਕ ਲੜਾਈ ਹੋਈ :

ਪੀਸਿ ਪਸਿ ਕਰਿ ਦਾਂਤ ਸੂਰਮਾ ਰਿਸਿ ਭਰੇ ॥
ਟੂਕ ਟੂਕ ਹੈ ਪਰੇ ਤਊ ਪੱਗ ਨਾ ਟਰੇ ॥
ਤੌਨ ਸੈਨ ਸੰਗ ਰਾਜਾ ਲੀਨੇ ਆਇਕੇ ॥
ਹੋ ਜੀਤ ਨਗਾਰੇ ਸਜੇ ਅਧਿਕ ਹਰਖਾਇਕੈ ॥14 ॥

ਚਰਿਤ੍ਰ ਨੰਬਰ 147 ਵਿਚ ਇਸਤਰੀ ਦੇ ਪਤੀ ਨੂੰ ਰਾਜਾ ਕੈਦ ਕਰ ਲੈਂਦਾ ਹੈ। ਉਹ ਬਲਵਾਨ ਇਸਤਰੀ ਰਾਜੇ ਨਾਲ ਜੰਗ ਕਰਦੀ ਹੈ ਤੇ ਆਪਣੇ ਪਤੀ ਨੂੰ ਸੁਤੰਤਰ ਕਰ ਲੈਂਦੀ ਹੈ। ਜੰਗ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ, ਕਿ ਕੋਈ ਨਾ ਮਾਰੇ ਜਾਣ ਵਾਲੇ ਸੂਰਮੇ ਮਰ ਗਏ। ਕਈ ਹਾਥੀ ਖ਼ਤਮ ਹੋ ਗਏ। ਪੈਦਲ ਚਲਣ ਵਾਲੇ ਵੀ ਕਈ ਮਾਰ ਦਿੱਤੇ। ਇਸਤਰੀ ਤਲਵਾਰ ਚਲਾਉਂਦੀ ਹੈ ਤੇ ਕਈ ਰਾਜਿਆਂ ਦੇ ਪੁਤਰ ਨੱਠ ਉਠੇ ਹਨ

ਖੱਗ ਪਰੇ ਕਹੂੰ ਖੇਲ ਡਰੇ ਕਹੂ ਟੂਕ ਗਿਰੇ। ਛਿਤਤਾ ਜਨਕੇ ॥
ਅਰ ਬਾਨ ਕਹੂੰ ਬਰਛੀ ਕਤਹੂੰ ਕਹੂੰ ਕਟੇ ਬਰ ਬਾਜਨਕੇ ॥
ਕਹੂੰ ਬੀਰ ਪਰੇ ਕਹੂੰ ਚੀਰ ਦਿਖੇ ਕਹੂੰ ਸੂੰਡ ਗਿਰੇ ਗਜ ਰਾਜਨ ਕੇ ॥
ਅਤਿ ਮਾਰ ਪਰੀ ਨਾ ਸੰਭਾਰਿ ਰਹੀ ਸਭ ਭਾਜ ਚਲੇ ਸੁੱਤ ਰਾਜਨ ਕੇ ॥ 9 ॥

# ਮਹਿਮਾ ਪ੍ਰਕਾਸ਼ ਵਿਚ ਗੁਰੂ ਨਾਨਕ ਦੇਵ ਜੀ ਦਾ ਬਿਰਤਾਂਤ

ਗੁਰੂ ਅੰਸ਼ ਵਿਚੋਂ ਸਭ ਤੋਂ ਪਹਿਲਾਂ ਮਨੋਹਰ ਦਾਸ ਮਿਹਰਬਾਨ (1581 ਤੋਂ 1640 ਈਸਵੀ) ਨੇ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਲਿਖੀ । ਮਨੋਹਰ ਦਾਸ ਮਿਹਰਬਾਨ ਪ੍ਰਿਥੀ ਚੰਦ ਦਾ ਪੁੱਤਰ ਤੇ ਗੁਰੂ ਅਰਜਨ ਦੇਵ ਜੀ ਦਾ ਭਤੀਜਾ ਤੇ ਸਿੱਖਾਂ ਦੇ ਚੋਥੇ ਗੁਰੂ ਰਾਮਦਾਸ ਜੀ ਦਾ ਪੋਤਰਾ ਸੀ । ਮਿਹਰਬਾਨ ਤੋਂ ਪਿਛੋ ਤੀਸਰੇ ਗੁਰੂ ਅਮਰਦਾਸ ਜੀ ਦੀ ਸੰਤਾਨ ਵਿਚੋਂ ਬਾਬਾ ਸਰੂਪ ਦਾਸ ਨੇ ਮਹਿਮਾ ਪ੍ਰਕਾਸ਼ ਲਿਖਿਆ । ਇਹ ਗੁਰੂ ਅਮਰਦਾਸ ਜੀ ਦੀ ਸਤਵੀਂ ਪੀੜ੍ਹੀ ਵਿਚੋਂ ਸਨ ।

ਬਾਵਾ ਸਰੂਪ ਦਾਸ ਦਾ ਲਿਖਿਆ ਬਿਰਤਾਂਤ ਇਕ ਹੋਰ ਭੱਲੇ ਸਾਹਿਬਜ਼ਾਦੇ ਬਾਵਾ ਕਿਰਪਾਲ ਸਿੰਘ ਦੇ ਮਹਿਮਾ ਪ੍ਰਕਾਸ਼ ਵਾਰਤਕ ਤੇ ਆਧਾਰਤ ਹੈ । ਇਹ ਮਹਿਮਾ ਪ੍ਰਕਾਸ਼ ਵਾਰਤਕ 1739 ਈਸਵੀਂ ਵਿਚ ਲਿਖਿਆ ਗਿਆ । ਜੇਕਰ ਅਸੀਂ ਇਸ ਮਹਿਮਾ ਪ੍ਰਕਾਸ਼ ਵਾਰਤਕ ਦਾ ਟਾਕਰਾ ਸਰੂਪ ਦਾਸ ਜੀ ਦੇ ਮਹਿਮਾ ਪ੍ਰਕਾਸ਼ ਨਾਲ ਕਰੀਏ ਤਾਂ ਇਹ ਪਤਾ ਲੱਗਦਾ ਹੈ ਕਿ ਸਾਖੀਆਂ ਦੀ ਤਰਤੀਬ ਦੋਹਾਂ ਵਿਚ ਇਕੋ ਤਰ੍ਹਾਂ ਹੈ ਤੇ ਇਤਨੀ ਮਿਲਦੀ ਜੁਲਦੀ ਹੈ ਕਿ ਪੜ੍ਹਨ ਵਾਲੇ ਨੂੰ ਭੁਲੇਖਾ ਲੱਗ ਸਕਦਾ ਹੈ ਕਿ ਦੋਵੇਂ ਕਿਰਤਾਂ ਇਕੋ ਲਿਖਾਰੀ ਦੀਆਂ ਹੋਣਗੀਆਂ ਪਰ ਜੇਕਰ ਧਿਆਨ ਪੂਰਵਕ ਦੇਖੀਏ ਤਾਂ ਇਹ ਦੋਵੇ ਰਚਨਾਵਾਂ ਨਿਮਨ ਲਿਖਤ ਗੱਲਾਂ ਵਿਚੋਂ ਵੱਖੋ ਵੱਖ ਦਿਸਦੀਆਂ ਹਨ ।

1) ਮਹਿਮਾ ਪ੍ਰਕਾਸ਼ ਵਾਰਤਕ 1739 ਈਸਵੀ ਵਿਚ ਲਿਖਿਆ ਗਿਆ ਜਦੋਂ ਕਿ ਕਵਿਤਾ ਵਿਚ ਮਹਿਮਾ ਪ੍ਰਕਾਸ਼ ਨੂੰ ਸਰੂਪ ਦਾਸ ਨੇ 1833 ਬਿਕ੍ਰਮੀ ਭਾਵ 1776 ਈਸਵੀ ਵਿਚ ਲਿਖਿਆ ਜਿਵੇਂ ਕਿ ਉਹ ਆਪ ਲਿਖਦੇ ਹਨ:-

ਦਸ ਅਸਟ ਸਹਸ ਸੰਮਤ ਵਿਕ੍ਰਮ ਅਵਰ ਅਧਿਕ ਤੇਤੀਸ
ਸਰੂਪ ਦਾਸ ਸਤਿਗੁਰ ਕਹੀ ਮਹਿਮਾ ਪ੍ਰਕਾਸ਼ ਬਖਸ਼ੀਸ ।'

11) ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਕਥਨ ਅਨੁਸਾਰ ਮਹਿਮਾ ਪ੍ਰਕਾਸ਼ ਵਾਰਤਕ ਦਾ ਕਰਤਾ ਕਿਰਪਾਲ ਸਿੰਘ ਭੱਲਾ ਹਨ ।

111) ਮਹਿਮਾ ਪ੍ਰਕਾਸ਼ ਵਾਰਤਕ ਬਹੁਤ ਛੋਟੀ ਰਚਨਾ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਸਬੰਧੀ ਕੇਵਲ ਪੱਚੀ ਸਾਖੀਆਂ ਹਨ ।

ਦੂਸਰੇ ਮਹਿਮਾ ਪ੍ਰਕਾਸ਼ ਵਿਚ ਪੈਹਠ ਸਾਖੀਆਂ ਗੁਰੂ ਨਾਨਕ ਸਾਹਿਬ ਜੀ ਦੀਆਂ ਹਨ ਇਹ ਸਾਖੀਆਂ ਵਾਰਤਕ ਮਹਿਮਾ ਪ੍ਰਕਾਸ਼ ਵਿਚ ਨਹੀਂ ਹਨ । ਸੱਜਣ ਠੱਗ, ਸ਼ਾਹ ਸਰਫ਼ ਨਾਲ ਮੇਲ, ਰਾਜਾ ਸ਼ਿਵਨਾਭ, ਗੋਰਖ ਨਾਲ ਗੋਸ਼ਟਿ, ਕਾਰੂੰ ਬਾਦਸ਼ਾਹ ਨੂੰ ਸਿਖਿਆ, ਪੰਡਤ ਨਾਨੂੰ ਨਾਲ ਗੋਸ਼ਟਿ ਆਦਿ ।

ਇਹ ਗੱਲ ਮਹਾਨਤਾ ਵਾਲੀ ਹੈ ਕਿ ਸਰੂਪ ਦਾਸ ਜੀ ਨੇ ਮਹਿਮਾ ਪ੍ਰਕਾਸ਼ ਦਾ ਵਧੇਰਾ ਹਿੱਸਾ ਗੁਰੂ ਨਾਨਕ ਜੀ ਦੇ ਜੀਵਨ ਬਿਰਤਾਂਤ ਲਿਖਿਆ ਤੇ ਬਾਕੀ ਇਹ ਸਾਰੇ ਮਹਿਮਾ ਪ੍ਰਕਾਸ਼ ਦਾ ਹਿੱਸਾ ਹਨ ਤੇ ਬਾਕੀ ਵਿਚ ਦੂਸਰੇ ਗੁਰੂ ਸਾਹਿਬਾਨ ਤੇ ਬੰਦੇ ਬਹਾਦਰ ਦਾ ਬਿਰਤਾਂਤ ਹੈ। ਇਸ ਲਈ ਗੁਰੂ ਨਾਨਕ ਸਾਹਿਬ ਦੇ ਬਿਰਤਾਂਤ ਨੂੰ ਧਿਆਨ ਨਾਲ ਵਾਚਣਾ ਚਾਹੀਦਾ ਹੈ। ਇਸ ਬਿਰਤਾਂਤ ਦੇ ਆਰੰਭ ਵਿਚ ਹੀ ਸਰੂਪ ਦਾਸ ਨੇ ਲਿਖਿਆ ਹੈ:-

'ਜਨਮ ਸਾਖੀ ਤੇ ਆਦ ਜੋ ਸਾਖੀ
ਗੁਰਮੁਖ ਬਿਖਨ ਜੋ ਮੁਖ ਭਾਖੀ
ਗੁਰ ਕੁਲ ਪੁਰਖਨ ਜੋ ਮੁੱਖ ਕਹੀ
ਤਾਂ, ਮੈ ਰਤਨ ਚੁਨਹਿਰ ਗਹੀ।'

ਇਸ ਦਾ ਭਾਵ ਇਹ ਹੈ ਕਿ ਮਹਿਮਾ ਪ੍ਰਕਾਸ਼ ਕਵਿਤਾ ਦਾ ਬਿਰਤਾਂਤ ਕਿਸੇ ਜਨਮ ਸਾਖੀ ਅਤੇ ਗੁਰ ਸਿੱਖਾਂ ਵਿਚ ਚਲਦੀ ਆ ਰਹੀ ਪਰੰਪਰਾ ਤੋਂ ਲਿਖਿਆ ਗਿਆ ਹੈ ਗੁਰੂ ਨਾਨਕ ਸਾਹਿਬ ਦੇ ਮੁਢਲੇ ਜੀਵਨ ਦੇ ਬਿਰਤਾਂਤ ਮਿਹਰਬਾਨ ਵਾਲੀ ਜਨਮਸਾਖੀ ਨਾਲ ਮੇਲ ਖਾਂਦੇ ਹਨ। ਕੇਵਲ ਇਕੋ ਹੀ ਅੰਤਰ ਹੈ ਕਿ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਜਦੋਂ ਗੁਰੂ ਸਾਹਿਬ ਸੋਲਾਂ ਦਿਨਾਂ ਦੇ ਸਨ ਤਾਂ ਗੋਰਖ ਨੇ ਆਕੇ ਨਮਸਕਾਰ ਕੀਤੀ, ਗੋਰਖ ਦਾ ਗੁਰੂ ਨਾਨਕ ਸਾਹਿਬ ਨੂੰ ਨਮਸਕਾਰ ਕਰਨਾ ਇਸ ਮਹਿਮਾ ਪ੍ਰਕਾਸ਼ ਵਿਚ ਕਈ ਵਾਰੀ ਆਉਂਦਾ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦੇ ਲਿਖੇ ਬਿਰਤਾਂਤ ਤੋਂ ਲੱਗਦਾ ਹੈ ਕਿ ਸਰੂਪ ਦਾਸ ਜੀ ਨੇ ਕਿਸੇ ਜਨਮ ਸਾਖੀ ਨੂੰ ਠੀਕ ਨਹੀਂ ਮੰਨਿਆ ਤੇ ਆਪਣੇ ਨਿੱਜੀ ਵਿਚਾਰ ਦੇ ਆਧਾਰ ਤੇ ਹੀ ਲਿਖਿਆ ਹੈ। ਇਸੇ ਕਰਕੇ ਮਹਿਮਾ ਪ੍ਰਕਾਸ਼ ਵਿਚ ਜਨਮਸਾਖੀ ਮਿਹਰਵਾਨ ਜਾਂ ਪੁਰਾਤਨ ਜਨਮਸਾਖੀ ਦੇ ਟਾਕਰੇ ਤੇ ਗੁਰੂ ਸਾਹਿਬ ਦੇ ਸਫਰਾਂ ਦਾ ਹਾਲ ਬਹੁਤਾ ਸਪਸ਼ਟ ਨਹੀਂ ਹੈ। ਪਹਿਲੀ ਉਦਾਸੀ ਵਿਚ ਕਿਸੇ ਪਿੰਡ ਜਾਂ ਸ਼ਹਿਰ ਦਾ ਨਾਮ ਨਹੀਂ ਦੱਸਿਆ ਤੇ ਵੱਖ ਵੱਖ ਧਰਮਾਂ ਦੇ ਆਗੂਆਂ ਨਾਲ ਗੁਰੂ ਸਾਹਿਬ ਦੀਆਂ ਗੋਸ਼ਟਾਂ ਦੱਸ ਕੇ ਉਨ੍ਹਾਂ ਦੇ ਉਪਦੇਸ਼ਾਂ ਨੂੰ ਉਨ੍ਹਾਂ ਦੀ ਬਾਣੀ ਦੁਆਰਾ ਵਰਣਨ ਕੀਤਾ ਹੈ।

ਪੁਰਾਤਨ ਜਨਮਸਾਖੀ ਵਿਚ ਗੁਰੂ ਜੀ ਦੀਆਂ ਪੰਜ ਉਦਾਸੀਆਂ ਦਾ ਵਰਣਨ ਹੈ ਜਿਵੇਂ ਕਿ ਪੂਰਬ,ਦੱਖਣ,ਉੱਤਰ,ਪੱਛਮ ਤੇ ਪੰਜਵੀਂ ਪੰਜਾਬ ਦੇ ਵੱਖ ਵੱਖ ਨਗਰਾਂ ਵਿਚ ਪਰ ਮਹਿਮਾ ਪ੍ਰਕਾਸ਼ ਵਿਚ ਇਸ ਤਰ੍ਹਾਂ ਦਾ ਵਖੇਵੇਂ ਵਾਲਾ ਵਰਣਨ ਨਹੀਂ ਹੈ ਇਸ ਵਿਚ ਜੋ ਥੋੜ੍ਹੇ ਬਹੁਤ ਨਾਮ ਆਏ ਹਨ ਉਹ ਕਿਸੇ ਭੂਗੋਲਿਕ ਦ੍ਰਿਸ਼ਟੀਕੋਣ ਅਨੁਸਾਰ ਨਹੀਂ ਜੇਕਰ ਜਨਮ ਸਾਖੀਆਂ ਨੂੰ ਹੀ ਧਿਆਨ ਪੂਰਵਕ ਦੇਖੀਏ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਵਿਚ ਦੋ ਪ੍ਰਕਾਰ ਦੀਆਂ ਪਰੰਪਰਾਵਾਂ ਗੁਰੂ ਸਾਹਿਬ ਜੀ ਦੇ ਜੀਵਨ ਸਬੰਧੀ ਪ੍ਰਚਲਿਤ ਮਿਲਦੀਆਂ ਹਨ। ਇਨ੍ਹਾਂ ਵਿਚੋਂ ਇਕ ਪੁਰਾਣੀ ਹੈ ਤੇ ਇਕ ਨਵੀਨ। ਮਿਹਰਬਾਨ ਦੀ ਜਨਮਸਾਖੀ ਤੇ ਪੁਰਾਤਨ ਜਨਮ ਸਾਖੀ ਪੁਰਾਣੀ ਪਰੰਪਰਾ ਦੀਆਂ ਸੂਚਕ ਹਨ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਨਵੀਨ ਪਰੰਪਰਾ ਦੀ ਪ੍ਰਤੀਕ ਜਾਪਦੀ ਹੈ।

ਜਨਮ ਸਾਖੀਆਂ ਬਾਰੇ ਡਾ. ਟਰੰਪ ਨੇ ਇਸ ਤਰ੍ਹਾਂ ਲਿਖਿਆ ਹੈ ਨਵੀਨ ਪਰੰਪਰਾ ਨੇ ਜਦੋਂ ਲਿਖਤੀ ਰੂਪ ਧਾਰਿਆ ਤਾਂ ਉਸ ਵਿਚ ਕਰਾਮਾਤਾਂ ਦੁਆਰਾ ਹਰ ਗੱਲ ਨੂੰ ਇਤਨਾ ਵਧਾ ਕੇ ਲਿਖਿਆ ਕਿ ਉਹ ਇਕ ਤਾਂ ਅਸੁਭਾਵਕ ਬਣ ਗਈ ਅਤੇ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦੇ ਬਿਰਤਾਂਤ ਤੇ ਆ ਕੇ ਇਹ ਪੁਰਾਣੀ ਪਰੰਪਰਾ ਤੋਂ ਇਤਨੀ ਵੱਖਰੀ ਹੋ ਗਈ ਕਿ ਇਸ ਵਿਚ ਕੋਈ ਗਲ ਵੀ ਮਿਲਦੀ ਜੁਲਦੀ ਨਾ ਰਹੀ।"

ਪੁਰਾਤਨ ਪਰੰਪਰਾ ਵਿਚ ਭਾਈ ਬਾਲੇ ਦਾ ਨਾਮ ਬਿਲਕੁਲ ਨਹੀਂ ਆਉਂਦਾ ਜਿਵੇਂ ਕਿ ਮਿਹਰਬਾਨ ਤੇ ਪੁਰਾਤਨ ਜਨਮਸਾਖੀਆਂ ਵਿਚੋਂ ਨਹੀਂ ਮਿਲਦਾ ਹੈ ਪਰ ਬਾਲੇ ਦੀ ਜਨਮਸਾਖੀ ਵਿਚ ਹਰ ਥਾਂ ਤੇ ਬਾਲਾ ਪਰਧਾਨ

ਹੈ।

ਭਾਈ ਬਾਲੇ ਬਾਰੇ ਡਾ. ਟਰੰਪ ਦਾ ਕਥਨ ਇਸ ਤਰ੍ਹਾਂ ਹੈ। "ਨਵੀਨ ਪਰੰਪਰਾ ਵਿਚ ਗੁਰੂ ਨਾਨਕ ਜੀ ਦਾ ਜੀਵਨ ਬਹੁਤ ਵਿਸਥਾਰ ਸਹਿਤ ਹੈ ਇਸੇ ਲਈ ਉਨ੍ਹਾਂ ਵਿਸਥਾਰਤ ਸਾਖੀਆਂ ਨੂੰ ਪ੍ਰਮਾਣਿਕ ਬਣਾਉਣ ਲਈ ਬਾਲੇ ਨੂੰ ਪ੍ਰਮੁੱਖ ਕੀਤਾ ਹੈ ਤੇ ਦਸਿਆ ਹੈ ਕਿ ਭਾਈ ਬਾਲਾ ਗੁਰੂ ਨਾਨਕ ਦਾ ਜੀਵਨ ਸਾਥੀ ਸੀ ਜਦੋਂ ਕਿ ਪੁਰਾਤਨ ਪਰੰਪਰਾ ਵਿਚ ਭਾਈ ਬਾਲੇ ਦਾ ਨਾਮ ਇਕ ਵਾਰੀ ਵੀ ਨਹੀਂ ਹੈ ਭਾਵੇਂ ਹਰ ਨਵੀਂ ਉਦਾਸੀ ਵੇਲੇ ਗੁਰੂ ਨਾਨਕ ਸਾਹਿਬ ਦੇ ਸਾਥੀਆਂ ਦੇ ਨਾਮ ਦਿੱਤੇ ਹਨ।

ਗੁਰੂ ਨਾਨਕ ਸਾਹਿਬ ਦੀਆਂ ਜਨਮਸਾਖੀਆਂ ਵਿਚ ਨਿਮਨ ਲਿਖਤ ਗੱਲਾਂ ਪੁਰਤਾਨ ਤੇ ਨਵੀਨ ਪਰੰਪਰਾਵਾਂ ਵਿਚ ਅੰਤਰ ਦਸਦੀਆਂ ਹਨ:-

1) ਪੁਰਾਤਨ ਪਰੰਪਰਾ ਅਨੁਸਾਰ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਵਿਚ ਹੋਇਆ ਦੱਸਿਆ ਜਾਂਦਾ ਹੈ। ਨਵੀਨ ਪਰੰਪਰਾ ਅਨੁਸਾਰ ਕੱਤਕ ਵਿਚ ਹੋਇਆ ਦੱਸਿਆ ਜਾਂਦਾ ਹੈ।

2) ਨਵੀਨ ਪਰੰਪਰਾ ਵਿਚ ਬਾਲੇ ਦਾ ਨਾਮ ਪ੍ਰਧਾਨ ਹੈ ਤੇ ਪੁਰਾਤਨ ਵਿਚ ਬਾਲੇ ਦਾ ਨਾਮ ਬਿਲਕੁਲ ਨਹੀਂ ਆਉਂਦਾ।

3) ਨਵੀਨ ਪਰੰਪਰਾ ਵਿਚ ਲਿਖਿਆ ਹੈ ਕਿ ਗੁਰੂ ਅੰਗਦ ਸਾਹਿਬ ਨੇ ਬਾਲੇ ਕੋਲੋ ਸੁਣ ਕੇ ਪੈੜੇ ਮੋਖੇ ਕੋਲੋ ਜਨਮ ਸਾਖੀ ਲਿਖਵਾਈ ਪਰ ਇਸ ਗੱਲ ਨੂੰ ਪੁਰਾਤਨ ਪਰੰਪਰਾ ਨਹੀ ਮੰਨਦੀ।

4) ਸੱਚੇ ਸੌਦੇ ਵਾਲੀ ਸਾਖੀ ਜਿਸ ਵਿਚ ਬਾਲਾ ਪਹਿਲੀ ਵਾਰੀ ਗੁਰੂ ਜੀ ਦੇ ਨਾਲ ਜਾਂਦਾ ਹੈ ਕੇਵਲ ਨਵੀਨ ਪਰੰਪਰਾ ਵਿਚ ਹੀ ਮਿਲਦੀ ਹੈ। ਪੁਰਤਾਨ ਵਿਚ ਇਸ ਸਾਖੀ ਦਾ ਵੀ ਕਥਨ ਨਹੀਂ ਹੈ।

ਉਪਰੋਕਤ ਵਰਗੀਕਰਨ ਨੂੰ ਮੁੱਖ ਰਖਦਿਆਂ ਹੋਇਆ ਜੇਕਰ ਵੇਖੀਏ ਤਾਂ ਇਹ ਮਹਿਮਾ ਪ੍ਰਕਾਸ਼ ਪੁਰਾਤਨ ਪਰੰਪਰਾ ਦਾ ਪ੍ਰਤੀਨਿੱਧ ਜਾਪਦਾ ਹੈ ਕਿਉਂਕਿ ਇਸ ਵਿਚ ਨਿਮਨ ਲਿਖਤ ਗੱਲਾਂ ਸਪਸ਼ਟ ਦਿਸਦੀਆਂ ਹਨ।

1.- ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਦੇ ਮਹੀਨੇ ਵਿਚ ਦੱਸਿਆ ਹੈ।

2.- ਭਾਵੇਂ ਸੱਚੇ ਸੌਦੇ ਵਾਲੀ ਸਾਖੀ ਇਸ ਵਿਚ ਹੈ ਫੇਰ ਵੀ ਬਾਲੇ ਦਾ ਕੋਈ ਕਥਨ ਨਹੀਂ ਇਸ ਵਿਚ ਇਹ ਦੱਸਿਆ ਹੈ ਕਿ ਜਿਸ ਵੇਲੇ ਗੁਰੂ ਜੀ ਸੱਚਾ ਸੌਦਾ ਕਰਨ ਗਏ ਉਨ੍ਹਾਂ ਨਾਲ ਇਕ ਸੇਵਾਦਾਰ ਗਿਆ ਪਰ ਉਸ ਦਾ ਨਾਂ ਬਾਲਾ ਨਹੀਂ ਦੱਸਿਆ ਜਿਵੇਂ ਕਿ ਲਿਖਿਆ ਹੈ:-

ਸੁਨ ਬਚਨ ਪਿਤਾ ਬਾਬੇ ਮਨ ਲੀਨਾ<br>
ਲੈ ਟਹਿਲੀਆ ਸੰਗ ਪਿਆਨਾ ਕੀਨਾ।

3. ਪੁਰਾਤਨ ਜਨਮ ਸਾਖੀ ਤੇ ਮਿਹਰਬਾਨ ਦੀ ਜਨਮ ਸਾਖੀ ਵਾਂਗ ਭਾਈ ਮਰਦਾਨੇ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਸਫਰਾਂ ਵਿਚ ਨਾਲ ਜਾਂਦਾ ਦੱਸਿਆ ਹੈ ਤੇ ਬਾਲੇ ਨੂੰ ਨਹੀਂ:

ਤਬ ਸਤਿਗੁਰ ਜੀ ਕੀਆ ਪਾਇਆਨਾ<br>
ਆਗੇ ਪ੍ਰਭ ਪੀਛੇ ਮਰਦਾਨਾ।

ਇਹ ਗੱਲ ਵਧੇਰੇ ਵਿਸ਼ੇਸ਼ਤਾ ਵਾਲੀ ਹੈ ਕਿ ਗੁਰੂ ਅੰਗਦ ਸਾਹਿਬ ਜੀ ਦੇ ਬਿਰਤਾਂਤ ਦਸਦਿਆਂ ਹੋਇਆ ਸਰੂਪ ਦਾਸ ਨੇ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਭਾਈ ਬਾਲੇ ਦੇ ਕਥਨ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਜਨਮ ਸਾਖੀ ਲਿਖਵਾਏ ਇਹੀ ਗੱਲ ਭਾਈ ਬਾਲੇ ਦੀ ਜਨਮ ਸਾਖੀ ਦੇ ਆਰੰਭ ਵਿਚ ਮਿਲਦੀ ਹੈ ਜਿਥੇ

ਸਿੱਧ ਹੁੰਦਾ ਹੈ ਕਿ ਗੁਰੂ ਅੰਗਦ ਦੇਵ ਜੀ ਦਾ ਹਾਲ ਲਿਖਣ ਲਗਿਆ ਸਰੂਪ ਦਾਸ ਜੀ ਭਾਈ ਬਾਲੇ ਦੀ ਜਨਮ ਸਾਖੀ ਤੋਂ ਪ੍ਰਭਾਵਿਤ ਹੋਏ ਕਿਉਂਕਿ ਉਹ ਲਿਖਦੇ ਹਨ:-

ਪ੍ਰੇਮ ਪ੍ਰਤੀਤ ਸਤਿਗੁਰ ਮਨ ਰਾਖੀ, ਭਾਈ ਬੁਢੇ ਸਿਓ ਇਸ ਭਾਖੀ ।
ਜੋ ਦੇਸੰਤਰ ਪ੍ਰਭ ਸੰਗ ਠਹਿਓ, ਆਓ ਪ੍ਰੇਮੀ ਸੋ ਉਪਦੇਸ਼ ਕਹਿਓ ।
ਜੋ ਲੀਲਾ ਚਲਤ ਬਾਬੇ ਜੀ ਕੀਨੈ । ਸਾਖ਼ੀ ਸੰਗਤ ਮਨਸੇ ਚੀਨੇ ।
ਤਾਂ ਸੋ ਪੂਛ ਪੋਥੀ ਲਿਖ ਲੀਜੈ ਜੋ ਪੜੇ ਗੁਨੇ ਤਾਂ ਕੋ ਮਨ ਭੀਜੈ ।
ਪਹੁੰਚਿਓ ਆਦਿ ਤਹਾ ਬਾਲਾ ਸੰਧੂ ਫਿਰਿਓ ਸੰਗ ਦਿਸੰਤ ਪ੍ਰੇਮ ਬੰਧੂ ।

ਹੁਣ ਇਹ ਪ੍ਰਸ਼ਨ ਉਠਦਾ ਹੈ ਕਿ ਜੇਕਰ ਸਰੂਪ ਦਾਸ ਜੀ ਭਾਈ ਬਾਲੇ ਦੀ ਜਨਮ ਸਾਖੀ ਨੂੰ ਅੰਗਦ ਦੇਵ ਜੀ ਦੀ ਲਿਖਵਾਈ ਰਚਨਾ ਸਮਝਦੇ ਤਾਂ ਜ਼ਰੂਰ ਨਾਨਕ ਸਾਹਿਬ ਜੀ ਦੇ ਜੀਵਨ ਬਿਰਤਾਂਤ ਇਸੇ ਤੇ ਆਧਾਰਤ ਕਰਦੇ । ਗੁਰੂ ਅੰਗਦ ਦੇਵ ਜੀ ਦੇ ਜੀਵਨ ਬਿਰਤਾਂਤ ਤੋਂ ਇਹ ਸਿੱਧ ਹੁੰਦਾ ਹੈ ਕਿ ਉਹ ਬਾਲੇ ਨੂੰ ਗੁਰੂ ਜੀ ਦਾ ਬਹੁਤ ਨਿਕਟ ਵਰਤੀ ਸਮਝਦੇ ਸਨ । ਸਪੱਸ਼ਟ ਤੌਰ ਤੇ ਇਹ ਇਕ ਸਵੈ-ਵਿਰੋਧ ਹੈ ਕਿ ਇਕ ਥਾਂ ਤੇ ਉਹ ਬਾਲੇ ਦੀ ਜਨਮਸਾਖੀ ਨੂੰ ਪ੍ਰਮਾਣਿਕ ਸਮਝਦੇ ਹਨ ਤੇ ਦੂਜੇ ਥਾਂ ਤੇ ਉਹ ਬਾਲੇ ਦੀ ਜਨਮਸਾਖੀ ਤੋਂ ਪ੍ਰਭਾਵਿਤ ਨਹੀਂ ਹੋਏ । ਮਹਿਮਾ ਪ੍ਰਕਾਸ਼ ਦੀਆਂ ਅੰਤਲੀਆ ਸਤਰਾਂ ਇਸ ਭੁਲੇਖੇ ਨੂੰ ਦੂਰ ਕਰਦੀਆਂ ਹਨ:-

ਸੰਮਤ 1833 ਮਿਤੀ ਮਾਘ ਦੀ 13 ਪੋਥੀ ਮਹਿਮਾ ਪ੍ਰਕਾਸ਼ ਦੀ ਸੰਪੂਰਨ ਹੋਈ । ਹੋਰ ਆਰੰਭ ਕੀਤਾ ਕਾਸ਼ੀ ਜੀ ਅਰ ਅੰਮ੍ਰਿਤਸਰ ਜੀ ਸੰਪੂਰਨ ਹੋਈ........ ।

ਅੰਤਲੀਆਂ ਸਤਰਾਂ ਅਨੁਸਾਰ ਸਰੂਪ ਦਾਸ ਜੀ ਨੇ ਮਹਿਮਾ ਪ੍ਰਕਾਸ਼ ਨੂੰ ਲਿਖਣਾ ਆਰੰਭ ਕੀਤਾ ਤੇ ਇਉਂ ਜਾਪਦਾ ਹੈ ਕਿ ਕਾਸ਼ੀ (ਬਨਾਰਸ) ਬਾਲੇ ਦੀ ਜਨਮ ਸਾਖੀ ਪ੍ਰਚਲਿਤ ਨਹੀਂ ਸੀ ਜਿਸ ਕਰਕੇ ਜਦੋਂ ਉਨ੍ਹਾਂ ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿਰਤਾਂਤ ਲਿਖਿਆ ਤਾਂ ਇਹ ਜਨਮਸਾਖੀ ਉਨ੍ਹਾਂ ਦੇ ਸਾਹਮਣੇ ਨਾ ਆਈ ਪਰ ਜਦੋਂ ਉਹ ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿਰਤਾਂਤ ਸਮਾਪਤ ਕਰਨ ਲੱਗੇ ਤੇ ਮਹਿਮਾ ਪ੍ਰਕਾਸ਼ ਦਾ ਬਾਕੀ ਦਾ ਹਿੱਸਾ ਉਨ੍ਹਾਂ ਅੰਮ੍ਰਿਤਸਰ ਵਿਚ ਆ ਕੇ ਲਿਖਿਆ ਜਿਵੇਂ ਕਿ ਮਹਿਮਾ ਪ੍ਰਕਾਸ਼ ਦੀਆਂ ਅੰਤਲੀਆਂ ਸਤਰਾਂ ਦਸਦੀਆਂ ਹਨ । ਅੰਮ੍ਰਿਤਸਰ ਵਿੱਚ ਉਸ ਵੇਲੇ ਬਾਲੇ ਦੀ ਜਨਮ ਸਾਖੀ ਆਮ ਪ੍ਰਚਲਿਤ ਸੀ ਇਸ ਵਿਚ ਉਸ ਵੇਲੇ ਬਾਲੇ ਦਾ ਨਾਂ ਗੁਰੂ ਸਾਹਿਬ ਦੇ ਜੀਵਨ ਬਿਰਤਾਂਤ ਦੇ ਅਖੀਰ ਵਿਚ ਲਿਖ ਦਿੱਤਾ:-

ਬਾਲਾ ਸੰਧੂ ਅਉਰ ਸਭ ਜੇਤੇ ਪ੍ਰੇਮੀ ਦਿਆਲ ।
ਸੁਨ ਪਰਮ ਥਾਮ ਬਾਬੇ ਲੇ ਸਭ ਆਏ ਤਤਕਾਲ ।

ਮਹਿਮਾ ਪ੍ਰਕਾਸ਼ ਵਿਚ ਗੁਰੂ ਨਾਨਕ ਸਾਹਿਬ ਦੇ ਬਿਰਤਾਂਤ ਵਿਚ ਕੇਵਲ ਇੱਕ ਵਾਰੀ ਹੀ ਭਾਈ ਬਾਲੇ ਦਾ ਨਾਂ ਆਉਂਦਾ ਹੈ ਤੇ ਉਹ ਵੀ ਅਖੀਰ ਤੇ ਇਸ ਦਾ ਸਪੱਸ਼ਟੀਕਰਨ ਕੇਵਲ ਇਹ ਹੀ ਹੈ ਕਿ ਬਾਵਾ ਸਰੂਪ ਦਾਸ ਨੂੰ ਗੁਰੂ ਨਾਨਕ ਸਾਹਿਬ ਜੀ ਦਾ ਹਾਲ ਲਿਖਣ ਲਗਿਆ ਭਾਈ ਬਾਲੇ ਦੀ ਜਨਮਸਾਖੀ ਦਾ ਕੋਈ ਪਤਾ ਨਹੀਂ ਸੀ ਇਸ ਕਰਕੇ ਹੀ ਉਨ੍ਹਾਂ ਭਾਈ ਬਾਲੇ ਦਾ ਨਾਂ ਬਹੁਤ ਘੱਟ ਵਰਤਿਆ ਹੈ ।

ਜਨਮ ਸਾਖੀਆਂ ਦੇ ਇਤਿਹਾਸ ਵਿਚ ਮਹਿਮਾ ਪ੍ਰਕਾਸ਼ ਦਾ ਵਿਸ਼ੇਸ਼ ਅਸਥਾਨ ਹੈ ਕਿਉਂਕਿ ਇਹ ਉਹ ਪੜਾਅ ਦਾ ਸੂਚਕ ਹੈ ਜਦੋਂ ਕਿ ਜਨਮ ਸਾਖੀਆਂ ਸਬੰਧੀ ਨਵੀਂ ਪਰੰਪਰਾ ਤੇ ਪੁਰਾਤਨ ਸੁਮੇਲ ਹੋ ਰਿਹਾ ਸੀ ਤੇ ਪੰਜਾਬ ਤੋਂ ਬਾਹਰ ਬਾਲੇ ਦੀ ਜਨਮਸਾਖੀ ਆਮ ਪ੍ਰਚਲਿਤ ਨਹੀਂ ਸੀ ਹੋਈ ਇਹ ਮਹਿਮਾ ਪ੍ਰਕਾਸ਼ ਦੱਸਦਾ ਹੈ ਕਿ ਉਸ ਵੇਲੇ ਪੁਰਾਤਨ ਪਰੰਪਰਾ ਜ਼ਿਆਦਾ ਲੋਕ-ਪ੍ਰਿਯ ਸੀ ।

# ਕੱਤਕ ਕਿ ਵਿਸਾਖ

ਹੁਣ ਵੀਚਾਰ ਕਰ ਲਉ ਕਿ ਵਾਕਿਆਤ ਦੀਆਂ ਤਾਰੀਖਾਂ ਦੀ ਘੋਖ ਸਾਬਤ ਕਰਦੀ ਹੈ ਕਿ ਜੇ ਕਦੇ ਗੁਰੂ ਸਾਹਿਬ ਦੇ ਮਿਲਣ ਦੀ ਗਲ ਅਮਰ ਵਾਕਿਆ ਹੁੰਦੀ ਤਾਂ ਪਾਤਸ਼ਾਹ ਨੂੰ ਜ਼ਰੂਰ ਵੇਲੇ ਸਿਰ ਖ਼ਬਰ ਮਿਲ ਜਾਂਦੀ। ਸਾਰੇ ਮਾਮਲੇ ਦੇ ਮੁੱਕ ਚੁਕਣ ਦੀ ਭੀ 13 ਦਿਨ ਮਗਰੋਂ ਅਚਾਨਕ ਇਹ ਖ਼ਬਰ ਪਾਤਸ਼ਾਹ ਦੇ ਅਪੜਾਈ ਜਾਣੀ ਵਿਦ੍ਰੋਹੀਆਂ ਦਾ ਕੰਮ ਹੈ ਜਿਨ੍ਹਾਂ ਨੂੰ ਚੇਤੇ ਆਇਆ ਹੈ ਕਿ ਪਾਤਸ਼ਾਹ ਦੇ ਗੁੱਸੇ ਚੜ੍ਹੇ ਤੋਂ ਲਾਭ ਅਸਾਂ ਕਿਉਂ ਨਾ ਲਿਆ। ਬੱਸ ਖ਼ਬਰ ਉਸ ਘੜੀ ਦੇ ਤੁਅੱਸਬ ਭਰੇ ਅਫਸਰਾਂ ਦੇ ਰਾਹੀਂ ਪੁਚਾਈ।ਬਾਦਸ਼ਾਹ ਆਪ ਮੰਨਦਾ ਹੈ ਕਿ ਉਹ ਅਗੇ ਹੀ ਤੁਅੱਸਬ ਦੀ ਅੱਗ ਨਾਲ ਗੁਰੂ ਸਾਹਿਬ ਦੇ ਵਿਰੁੱਧ ਸੀ, ਮਾਰ ਦੇਣ ਯਾ ਮੁਸਲਮਾਨ ਕਰ ਲੈਣ ਦਾ ਸੰਕਲਪ ਰੱਖਦਾ ਸੀ।ਝਟ ਵਹਿਸ਼ੀਆਨਾ ਸਜ਼ਾ ਦੇ ਦਿੱਤੀ।" ਹੁਣ ਕੱਤਕ ਕਿ ਵਿਸਾਖ 1872 ਈਸਵੀ ਦਾ ਸਾਲ ਪੰਜਾਬ ਦੇ ਨਵੀਨ ਇਤਿਹਾਸ ਵਿਚ ਇਕ ਮੀਲ ਪੱਥਰ ਹੈ ਕਿਉਕਿ ਇਸੇ ਸਾਲ ਪ੍ਰਸਿੱਧ ਨਾਮਧਾਰੀ ਆਗੂ ਬਾਬਾ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦਿੱਤਾ ਗਿਆ ਸੀ ਤੇ ਕਈ ਨਾਮਧਾਰੀਆਂ ਨੂੰ ਤੋਪਾਂ ਅੱਗੇ ਉਡਾ ਦਿੱਤਾ ਗਿਆ ਸੀ। ਇਸੇ ਹੀ ਸਾਲ ਇੰਗਲੈਂਡ ਵਿਚ ਅੰਗਰੇਜ਼ੀ ਸਰਕਾਰ ਨੇ ਇਕ ਜਰਮਨ ਵਿਦਵਾਨ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ ਤਾਂ ਜੋ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਨੁਵਾਦ ਅੰਗਰੇਜ਼ੀ ਵਿਚ ਕਰੇ। ਇਸ ਦਾ ਨਾਂ ਡਾਕਟਰ ਅਰਨੈਸਟ ਟਰੰਪ ਸੀ। ਉਸ ਨੇ ਪੁਰਾਣੇ ਇੰਡੀਆ ਆਫ਼ਿਸ ਦੀ ਲਾਇਬ੍ਰੇਰੀ (ਜਿਸ ਨੂੰ ਅਜਕਲ ਕਾਮਨਵੈਲਥ ਰੀਲੇਸ਼ਨਜ਼ ਲਾਇਬ੍ਰੇਰੀ ਕਹਿੰਦੇ ਹਨ) ਵਿਚ ਕੰਮ ਕਰਨਾ ਆਰੰਭ ਕਰ ਦਿੱਤਾ। ਇਸ ਲਾਇਬ੍ਰੇਰੀ ਵਿਚ ਕੋਲਬ੍ਰਕ ਵਿਲੀਅਮ ਦੀ ਲੱਭੀ ਇਕ ਜਨਮ ਸਾਖੀ ਪਈ ਸੀ। ਇਹ ਕੋਲਬ੍ਰਕ ਵਿਲੀਅਮ ਨੇ ਪੰਜਾਬ ਵਿਚੋ ਲੱਭੀ ਸੀ ਜਦੋ ਕਿ ਉਹ ਉਨੀਵੀਂ ਸਦੀ ਦੇ ਆਰੰਭ ਵਿਚ ਪੰਜਾਬ ਵਿਚ ਆਇਆ ਸੀ। ਡਾਕਟਰ ਟਰੰਪ ਨੇ ਇਸ ਜਨਮ ਸਾਖੀ ਦਾ ਉਲਥਾ ਅੰਗਰੇਜ਼ੀ ਵਿਚ ਕੀਤਾ ਤੇ ਇਹ ਉਲਥਾ ਉਸ ਦੇ ਅੰਗਰੇਜ਼ੀ ਵਿਚ ਲਿਖੇ ਆਦਿ ਗ੍ਰੰਥ ਦੀ ਭੂਮਿਕਾ ਵਿਚ ਦਿੱਤਾ ਹੈ ਜਦੋ ਉਸਨੇ ਉਲਥਾ ਕੀਤਾ ਜਨਮ ਸ਼ਾਖੀਆਂ ਦੀ ਪੁਛ ਪੜਤਾਲ ਕੀਤੀ ਤਾਂ ਉਸ ਨੂੰ ਪਤਾ ਲੱਗਾ ਕਿ ਉਸ ਵੇਲੇ ਆਮ ਪ੍ਰਚਲਿਤ ਭਾਈ ਬਾਲੇ ਦੀ ਜਨਮ ਸਾਖੀ ਸੀ। ਉਸਨੇ ਇਸ ਦਾ ਵੀ ਇਕ ਖੁਲ੍ਹਾ ਅੰਗਰੇਜ਼ੀ ਅਨੁਵਾਦ ਕੀਤਾ ਜੋ ਉਪਰ ਦੱਸੀ ਪੁਸਤਕ ਵਿਚ ਛਪਿਆ ਹੈ। ਡਾਕਟਰ ਟਰੰਪ ਪਹਿਲਾ ਵਿਦਵਾਨ ਸੀ ਜਿਸਨੇ ਇਹ ਗੱਲ ਲੱਭੀ ਕਿ ਭਾਈ ਬਾਲੇ ਦੀ ਜਨਮਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਕਤਕ ਦੀ ਪੂਰਨਮਾਸੀ ਦਸਿਆ ਹੈ ਤੇ ਜੋ ਜਨਮ ਸਾਖੀ ਉਸ ਨੇ ਇੰਗਲੈਡ ਵਿਚ ਵਾਚੀ ਸੀ ਉਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਵਿਸਾਖ ਸੁਦੀ ਤਿੰਨ ਲਿਖਿਆ ਹੈ। ਉਸ ਨੇ ਇਹ ਵੀ ਸਿੱਟਾ ਕੱਢਿਆ ਕਿ

ਇੰਡੀਆ ਆਫ਼ਿਸ਼ ਵਾਲੀ ਜਨਮ ਸਾਖੀ ਦੀ ਬੋਲੀ ਪੁਰਾਤਨ ਤੇ ਸਕੂੰਚਵੀ ਹੈ। ਸਬੰਧਕ ਵਿਚ ਕਰਿ ਦੇ ਸ਼ਬਦ ਜੋੜ ਪੁਰਾਣੇ ਹਨ। ਇਸ ਲਈ ਉਸ ਨੇ ਇੰਗਲੈਂਡ ਵਿਚ ਪਈ ਜਨਮ ਸਾਖੀ ਨੂੰ ਪੁਰਾਤਨ (Old Tradition) ਰਵਾਇਤ ਲਿਖਿਆ। ਬਾਅਦ ਵਿਚ ਇਸੇ ਜਨਮ ਸਾਖੀ ਦਾ ਨਾਂ ਪੁਰਾਤਨ ਜਨਮ ਸਾਖੀ ਜਾ ਵਲਾਇਤ ਵਾਲੀ ਜਨਮ ਸਾਖੀ ਪੈ ਗਿਆ।

ਡਾਕਟਰ ਟਰੰਪ ਦੀ ਪੁਸਤਕ "ਆਦਿ ਗ੍ਰੰਥ" 1877 ਈਸਵੀ ਵਿਚ ਛਪੀ। ਜਿਸ ਦਾ ਸਿੱਟਾ ਇਹ ਨਿਕਲਿਆ ਕਿ ਸਿੱਖਾਂ ਵਿਚ ਪੁਰਾਤਨ ਜਾਂ ਵਲਾਇਤ ਵਾਲੀ ਜਨਮ ਸਾਖੀ ਨੂੰ ਪੜ੍ਹਨ ਦਾ ਉਤਸ਼ਾਹ ਵੱਧ ਗਿਆ। 1883 ਈਸਵੀ ਵਿਚ ਅੰਮ੍ਰਿਤਸਰ ਦੇ ਸਿੱਖਾਂ ਦੇ ਲੈਫਟੀਨੈਂਟ ਗਵਰਨਰ ਸਰ ਚਾਰਲਸ ਐਚੀਸਨ ਅਗੇ ਬਿਨੇ ਕੀਤੀ ਕਿ ਇੰਡੀਆ ਆਫ਼ਿਸ ਵਿਚ ਪਈ ਜਨਮ ਸਾਖੀ ਮੰਗਵਾ ਦਿੱਤੀ ਜਾਵੇ। ਲੈਫ਼ਟੀਨੈਂਟ ਗਵਰਨਰ ਨੇ ਉਸ ਜਨਮ ਸਾਖੀ ਦੀਆਂ ਕੁਝ ਫੋਟੋ ਕਾਪੀਆਂ ਮੰਗਵਾ ਕੇ ਸਿੱਖ ਸੰਸਥਾਵਾਂ ਵਿਚ ਵੰਡੀਆਂ। ਉਸ ਤੋ ਪਿਛੋ ਪੱਥਰ ਦੇ ਛਾਪੇ ਤੇ ਇਸ ਨੂੰ ਛਾਪਿਆ ਗਿਆ ਤੇ ਇਸ ਦਾ ਪਰਚਾਰ ਆਮ ਹੋ ਗਿਆ। ਸਿੰਘ ਸਭਾ ਲਹਿਰ ਦੇ ਪ੍ਰਸਿੱਧ ਮੋਢੀ ਭਾਈ ਗੁਰਮੁਖ ਸਿੰਘ ਨੇ ਲਿਖਿਆ ਹੈ ਕਿ ਉਨ੍ਹਾਂ ਨੂੰ 1884 ਈਸਵੀ ਵਿਚ ਇਕ ਜਨਮ ਸਾਖੀ ਹਫਜਾਬਾਦ ਤੋਂ ਮਿਲੀ ਹਫ਼ਜਾਬਾਦ ਵਾਲੀ ਜਨਮ ਸਾਖੀ ਰਖਿਆ। ਮਿਸਟਰ ਮੈਕਾਲਿਫ ਨੇ ਜਿਸ ਨੇ ਸਿੱਖ ਰੀਲੀਜਨ ਛੇਆਂ ਪੁਸਤਕਾਂ ਵਿਚ ਲਿਖਿਆ ਤੇ ਗੁਰੂ ਗ੍ਰੰਥ ਸਾਹਿਬ ਦਾ ਬੜੀ ਯੋਗਤਾ ਨਾਲ ਅੰਗਰੇਜ਼ੀ ਵਿਚ ਉਲਥਾ ਕੀਤਾ ਹੈ, ਨੇ ਇਸ ਹਾਫ਼ਿਜਾਬਾਦ ਵਾਲੀ ਜਨਮਸਾਖੀ ਨੂੰ ਆਪਣੇ ਖਰਚ ਤੇ ਛਪਵਾ ਦਿੱਤਾ ਜਿਸ ਕਰਕੇ ਹਾਫ਼ਿਜ਼ਾਬਾਦ ਵਾਲੀ ਜਨਮਸਾਖੀ ਨੂੰ ਮੈਕਾਲਿਫ਼ ਵਾਲੀ ਜਨਮਸਾਖੀ ਵੀ ਕਹਿੰਦੇ ਹਨ। ਵਲਾਇਤ ਵਾਲੀ ਜਨਮ ਸਾਖੀ, ਮੈਕਾਲਿਫ਼ ਸਾਹਿਬ ਵਾਲੀ ਜਾਂ ਹਾਫ਼ਿਜਾਬਾਦ ਵਾਲੀ ਜਨਮਸਾਖੀ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਸੰਮਤ 1526 ਵਿਸਾਖ ਸੁਦੀ ਤਿੰਨ ਲਿਖਿਆ ਹੈ।

ਬਾਲੇ ਦੀ ਜਨਮ ਸਾਖੀ ਕਿਸ ਲਿਖੀ ਤੇ ਕਦੋਂ ਲਿਖੀ ਇਹ ਇਸ ਪਰਚੇ ਦਾ ਵਿਸ਼ਾ ਨਹੀਂ। ਬਾਲੇ ਵਾਲੀ ਜਨਮਸਾਖੀ ਦਾ ਹੁਣ ਤੱਕ ਲੱਭੇ ਸਭ ਤੋ ਪੁਰਾਣੇ ਖਰੜਿਆਂ ਵਿਚੋ 1715 ਬਿਕਰਮੀ ਭਾਵ 1658 ਈਸਵੀ ਦਾ ਖਰੜਾ ਮਿਲਦਾ ਹੈ। ਇਹ ਸਾਬਤ ਕਰੰਦਾ ਹੈ ਕਿ ਬਾਲੇ ਵਾਲੀ ਜਨਮ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋ ਪਹਿਲਾਂ ਲਿਖੀ ਗਈ। ਜੇਕਰ ਅਸੀਂ ਇਸ ਨੂੰ 1658 ਈਸਵੀ ਦੇ ਨੇੜੇ ਮੰਨ ਲਈਏ ਤਾਂ ਵੀ ਇਹ ਗੁਰੂ ਹਰਿ ਰਾਏ ਜੀ ਦੇ ਸਮੇਂ ਦੀ ਲਿਖਤ ਜਾਪਦੀ ਹੈ। ਪਰ ਬਾਲੇ ਵਾਲੀ ਸਾਖੀ ਦਾ ਬਹੁਤਾ ਪਰਚਾਰ ਅਠਾਰਵੀਂ ਸਦੀ ਈਸਵੀ ਦੇ ਦੂਜੇ ਅੱਧ ਤੇ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਹੋਇਆ। ਇਸ ਗੱਲ ਦਾ ਪਤਾ ਬਾਬਾ ਸਰੂਪ ਦਾਸ ਭੱਲੇ ਦੇ ਮਹਿਮਾ ਪ੍ਰਕਾਸ਼ ਤੋ ਲਗਦਾ ਹੈ। ਮਹਿਮਾ ਪ੍ਰਕਾਸ਼ ਦੇ ਅਖੀਰ ਵਿਚ ਕਰਤਾ ਨੇ ਲਿਖਿਆ ਹੈ ਕਿ ਉਸ ਨੇ ਇਹ ਖਰੜਾ ਕਾਂਸ਼ੀ ਜੀ ਲਿਖਣਾ ਆਰੰਭਿਆ ਤੇ ਇਸ ਦੀ ਸਮਾਪਤੀ 1775 ਈਸਵੀ ਵਿਚ ਅੰਮ੍ਰਿਤਸਰ ਆ ਕੇ ਕੀਤੀ। ਸਾਰੇ ਮਹਿਮਾ ਪ੍ਰਕਾਸ਼ ਦੇ ਅਕਾਰ ਦਾ ਤੀਜਾ ਹਿੱਸਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਿਰਤਾਂਤ ਸਬੰਧੀ ਹੈ। ਮਹਿਮਾ ਪ੍ਰਕਾਸ਼ ਦਾ ਗੁਰੂ ਨਾਨਕ ਸਾਹਿਬ ਦਾ ਬਿਰਤਾਂਤ ਬਾਲੇ ਵਾਲੀ ਜਨਮਸਾਖੀ ਤੇ ਅਧਾਰਿਤ ਨਹੀ। ਪਰ ਇਉਂ ਜਾਪਦਾ ਹੈ ਕਿ ਜਦੋ ਬਾਬਾ ਸਰੂਪ ਦਾਸ ਅੰਮ੍ਰਿਤਸਰ ਆਏ ਉਸ ਵੇਲੇ ਅੰਮ੍ਰਿਤਸਰ ਵਿਚ ਬਾਲੇ ਦੀ ਜਨਮ ਸਾਖੀ ਆਮ ਪ੍ਰਚਲਿਤ ਦੇਖੀ ਤਾਂ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਨੂੰ ਕਰਤਾਰਪੁਰ ਮਿਲਣ ਵਾਲੇ ਪੁਰਾਤਨ ਸਿੱਖਾਂ ਨਾਲ ਭਾਈ ਬਾਲੇ ਦਾ ਨਾਂ ਵੀ ਲਿਖ ਦਿੱਤਾ। ਇਸ ਤਰ੍ਹਾਂ ਗੁਰੂ ਅੰਗਦ ਜੀ ਦੇ ਬਿਰਤਾਂਤ ਵਿਚ ਭਾਈ ਬਾਲੇ ਦੀ ਜਨਮਸਾਖੀ ਦੀ ਪਹਿਲੀ ਵਾਰਤਾ ਦਰਜ ਕੀਤੀ ਜਿਸ ਵਿਚ ਲਿਖਿਆ ਹੈ ਕਿ ਗੁਰੂ

ਅੰਗਦ ਸਾਹਿਬ ਜੀ ਨੇ ਭਾਈ ਬਾਲੇ ਕੋਲੋਂ ਗੁਰੂ ਨਾਨਕ ਸਾਹਿਬ ਦਾ ਹਾਲ ਸੁਣ ਕੇ ਜਨਮਸਾਖੀ ਲਿਖਵਾਈ।

ਭਾਈ ਸੰਤੋਖ ਸਿੰਘ ਨੇ 1823 ਈਸਵੀ ਵਿਚ ਬਾਲੇ ਦੀ ਜਨਮਸਾਖੀ ਆਧਾਰ ਤੇ ਨਾਨਕ ਪ੍ਰਕਾਸ਼ ਲਿਖਿਆ ਤੇ ਫੇਰ 1843 ਵਿਚ ਸੂਰਜ ਪ੍ਰਕਾਸ਼ ਸਮਾਪਤ ਕੀਤਾ। ਜਿਸ ਵਿਚ ਦਸਾਂ ਪਾਤਸ਼ਾਹੀਆਂ ਦੇ ਹਾਲ ਅੰਕਿਤ ਸਨ। ਸੂਰਜ ਪ੍ਰਕਾਸ਼ ਦੀ ਕਥਾ ਹਰ ਗੁਰਦੁਆਰੇ ਵਿਚ ਹੋਇਆ ਕਰਦੀ ਸੀ ਜਿਸ ਕਰਕੇ ਭਾਈ ਬਾਲੇ ਵਾਲੀ ਜਨਮਸਾਖੀ ਦਾ ਬਹੁਤ ਪਰਚਾਰ ਹੋਇਆ ਤੇ ਆਮ ਸੰਗਤਾਂ ਪੁਰਾਤਨ ਜਨਮਸਾਖੀ ਨੂੰ ਭੁੱਲ ਗਈਆਂ। ਬਾਲੇ ਦੀ ਜਨਮਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ 1526 ਸੰਮਤ ਲਿਖਿਆ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਸਿਖ ਰਾਜ ਸਮੇ ਕੱਤਕ ਦੀ ਪੂਰਨਮਾਸੀ ਹੀ ਮਨਾਇਆ ਜਾਂਦਾ ਰਿਹਾ ਹੈ।

1977 ਵਿਚ ਡਾਕਟਰ ਟਰੰਪ ਨੇ ਲਿਖਿਆ ਭਾਈ ਬਾਲੇ ਦਾ ਨਾਂ ਬਾਲੇ ਦੀ ਜਨਮਸਾਖੀ ਵਿਚ ਪ੍ਰਧਾਨ ਹੈ ਤੇ ਇਹ ਪੁਰਾਤਨ ਜਨਮਸਾਖੀ ਵਿਚ ਇਕ ਵਾਰੀ ਵੀ ਨਹੀ ਲਿਖਿਆ ਮਿਲਦਾ। ਇਉ ਜਾਪਦਾ ਹੈ ਕਿ ਪਿਛੋਂ ਲਿਖੀਆਂ ਜਨਮ ਸਾਖੀਆਂ ਦੇ ਲਿਖਾਰੀਆਂ ਨੇ ਇਹ ਦੱਸਣ ਲਈ ਕਿ ਉਨ੍ਹਾਂ ਨੂੰ ਗੁਰੂ ਨਾਨਕ ਦੇ ਹਾਲ ਦਾ ਵਿਸਥਾਰ ਨਾਲ ਪਤਾ ਹੈ ਬਾਲੇ ਨਾਮੀ ਵਿਅਕਤੀ ਨੂੰ ਆਪਣੀਆਂ ਕਹਾਣੀਆਂ ਦੀ ਪੁਸ਼ਟੀ ਕਰਨ ਲਈ ਅਗੇ ਕਰ ਦਿੱਤਾ ਹੈ। ਇਸੇ ਤਰ੍ਹਾਂ ਇਕ ਥਾਂ ਹੋਰ ਲਿਖਿਆ ਹੈ ਜੇਕਰ ਭਾਈ ਬਾਲਾ ਗੁਰੂ ਨਾਨਕ ਦੇਵ ਜੀ ਦਾ ਸਾਥੀ ਹੁੰਦਾ ਜਿਵੇ ਕਿ ਆਮ ਮਿਲਦੀਆਂ ਜਨਮਸਾਖੀਆਂ ਵਿਚ ਅੰਕਿਤ ਹੈ ਤਾਂ ਇਸ ਦੀ ਸਮਝ ਨਹੀ ਆਉਂਦੀ ਕਿ ਕਿਉ ਇਕ ਵਾਰੀ ਵੀ ਉਸਦਾ ਕਥਨ ਪੁਰਾਤਨ ਜਨਮਸਾਖੀ ਵਿਚ ਨਾ ਆਉਂਦਾ।

ਸਿੰਘ ਸਭਾ ਲਹਿਰ ਸਮੇਂ ਪੁਰਾਤਨ ਜਨਮਸਾਖੀ ਦਾ ਬਹੁਤ ਪਰਚਾਰ ਹੋਇਆ ਤੇ "ਕਤਕ ਕਿ ਵਿਸਾਖ" ਵਾਲਾ ਵਿਸ਼ਾ ਦਿਨੋ ਦਿਨ ਵੱਧਦਾ ਗਿਆ। ਉਨ੍ਹੀਵੀਂ ਸਦੀ ਦੇ ਆਖ਼ਰੀ ਦਹਾਕਿਆਂ ਵਿਚ ਖ਼ਾਲਸਾ ਦਰਬਾਰ ਅੰਮ੍ਰਿਤਸਰ ਵਿਚ ਕਈ ਮਤ ਭੇਦ ਸਨ ਉਨ੍ਹਾਂ ਵਿਚੋਂ ਇਕ ਇਹ ਕਿ ਖਾਲਸਾ ਦਰਬਾਰ ਲਾਹੌਰ ਦੇ ਆਗੂ ਬਾਲੇ ਵਾਲੀ ਜਨਮਸਾਖੀ ਤੇ ਵਿਸ਼ਵਾਸ ਨਹੀਂ ਕਰਦੇ। ਭਾਈ ਗੁਰਮੁਖ ਸਿੰਘ ਤੇ ਜੋ ਦੂਸ਼ਨ ਲਾ ਕੇ ਪੰਥ ਵਿਚੋਂ ਅੱਡ ਕਰਨ ਦਾ ਅਕਾਲ ਤਖਤ ਤੋਂ ਜੋ ਹੁਕਮਨਾਮਾ ਜਾਰੀ ਕੀਤਾ ਗਿਆ ਸੀ ਤੇ ਉਸ ਦੇ ਦੱਸੇ ਕਾਰਨਾਂ ਵਿਚੋਂ ਇਕ ਕਾਰਨ ਇਹ ਵੀ ਸੀ ਕਿ ਭਾਈ ਗੁਰਮੁਖ ਸਿੰਘ ਬਾਲੇ ਵਾਲੀ ਜਨਮ ਸਾਖੀ ਤੇ ਵਿਸ਼ਵਾਸ ਨਹੀਂ ਰਖਦੇ। ਜਿਸ ਵੇਲੇ ਸਰਦਾਰ ਕਰਮ ਸਿੰਘ ਨੇ ਸਿੱਖ ਇਤਿਹਾਸ ਦੀ ਖੋਜ ਦਾ ਬੀੜਾ ਚੁਕਿਆ ਤੇ ਉਸ ਵੇਲੇ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ ਦੀ ਚਰਚਾ ਸਿਖਰ ਤੇ ਸੀ। ਇਸ ਲਈ ਉਨ੍ਹਾਂ ਇਸ ਨੂੰ ਆਪਣੀ ਖੋਜ ਦਾ ਵਿਸ਼ਾ ਬਣਾ ਕੇ ਪੂਰੀ ਇਕ ਪੁਸਤਕ "ਕੱਤਕ ਕਿ ਵਿਸਾਖ" ਲਿਖੀ। ਇਸ ਪੁਸਤਕ ਵਿਚ ਸਰਦਾਰ ਕਰਮ ਸਿੰਘ ਨੇ ਬਹੁਤ ਮਿਸਾਲਾਂ ਦੇ ਕੇ ਸਿੱਧ ਕੀਤਾ ਕਿ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਸੁਦੀ ਤਿੰਨ ਹੈ, ਨਾ ਕਿ ਕੱਤਕ ਦੀ ਪੂਰਨਮਾਸ਼ੀ। ਭਾਈ ਕਰਮ ਸਿੰਘ ਦੇ ਵਿਸ਼ੇਸ਼ ਸਿਧਾਂਤ ਇਹ ਸਨ :

1- ਬਾਲੇ ਦੀ ਜਨਮ ਸਾਖੀ ਹਿੰਦਾਲੀਆਂ 9 (ਬਾਬਾ ਹੰਦਾਲ 1573-1648 ਈਸਵੀ ਦੇ ਮੰਨਣ ਵਾਲੇ) ਨੂੰ ਲਿਖਵਾਈ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਨੂੰ ਨੀਵਾਂ ਤੇ ਬਾਬਾ ਹੰਦਾਲ ਤੇ ਕਬੀਰ ਸਾਹਿਬ ਨੂੰ ਉਚੱਾ ਦਸਿਆ ਗਿਆ ਹੈ। ਇਸ ਵਿਚ ਉਹ ਗ਼ਲਤ ਸਾਖੀਆਂ ਹਨ ਜਿਨ੍ਹਾਂ ਨੂੰ ਕੋਈ ਵੀ ਸਿਖ ਮੰਨਣ ਨੂੰ ਤਿਆਰ ਨਹੀ-ਭਾਵ "ਮਝੌਤ ਵਾਲੀ ਸਾਖੀ" ਤੇ "ਸਹਿਜ ਕੁਸਹਿਜ ਵਾਲੀ ਸਾਖੀ"।

2- ਭਾਈ ਗੁਰਦਾਸ ਨੇ ਪਹਿਲੀ ਵਾਰ ਵਿਚ ਗੁਰੂ ਨਾਨਕ ਸਾਹਿਬ ਦਾ ਜੀਵਨ ਲਿਖਿਆ ਤੇ ਯਾਰ੍ਹਵੀ

ਵਾਰ ਵਿਚ ਪਹਿਲੇ ਛੇ ਗੁਰੂਆਂ ਦੇ ਪ੍ਰਸਿੱਧ ਸਿੱਖਾਂ ਦੇ ਨਾਂ ਦਿੱਤੇ ਹਨ। ਬਾਲੇ ਦਾ ਨਾਂ ਕਿਧਰੇ ਨਹੀ ਆਉਂਦਾ, ਭਾਈ ਮਰਦਾਨੇ ਦਾ ਨਾਂ ਆਉਂਦਾ ਹੈ।

3- ਸਿੱਖਾਂ ਵਿਚ ਸੰਧੂ ਗੋਤ ਦੇ ਸਿੱਖ ਬਹੁਤ ਹਨ- ਭਾਈ ਬਾਲਾ ਆਪਣੇ ਆਪ ਨੂੰ ਸੰਧੂ ਗੋਤ ਦਾ ਜੱਟ ਦੱਸਦਾ ਹੈ। ਉਸ ਦੀ ਕੋਈ ਸੰਤਾਨ ਨਹੀਂ ਮਿਲਦੀ।

4-ਜੇਕਰ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ ਹੁੰਦਾ ਤਾਂ ਜ਼ਰੂਰੀ ਸੀ ਕਿ ਪੁਰਾਤਨ ਲਿਖਤਾਂ ਜਿਵੇ ਜਨਮਸਾਖੀ ਭਾਈ ਮਨੀ ਸਿੰਘ,ਮਹਿਮਾ ਪ੍ਰਕਾਸ਼, ਵਲਾਇਤ ਵਾਲੀ ਜਨਮ ਸਾਖੀ, ਗੁਰੂ ਸਾਹਿਬ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਲਿਖਦੀਆਂ। ਪਰ ਇਨ੍ਹਾਂ ਸਭਨਾਂ ਜਨਮਸਾਖੀਆਂ ਵਿਚ ਗੁਰੂ ਸਾਹਿਬ ਦਾ ਜਨਮ ਵਿਸਾਖ ਸੁਦੀ ਤਿੰਨ ਹੈ।

5- ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤੀ ਸਮਾਉਣ ਦੀ ਥਿਤ ਵਿਚ ਕੋਈ ਮਤਭੇਦ ਨਹੀਂ ਤੇ ਇਸ ਗੱਲ ਤੇ ਵੀ ਕੋਈ ਮਤ ਭੇਦ ਭੇਦ ਨਹੀ ਕਿ ਗੁਰੂ ਨਾਨਕ ਸਾਹਿਬ ਕਿੰਨਾ ਚਿਰ ਇਸ ਸੰਸਾਰ ਤੇ ਰਹੇ। ਸਭ ਮੰਨਦੇ ਹਨ ਕਿ ਗੁਰੂ ਸਾਹਿਬ ਸੱਤਰ ਸਾਲ ਪੰਜ ਮਹੀਨੇ ਤੇ ਸੱਤ ਦਿਨ ਇਸ ਸੰਸਾਰ ਤੇ ਰਹੇ। ਉਮਰ ਨੂੰ ਜੋਤੀ ਜੋਤ ਸਮਾਉਣ ਦੀ ਤਾਰੀਖ ਵਿਚੋ ਘਟਾਇਆ ਵਿਸਾਖ ਮਹੀਨੇ ਦਾ ਜਨਮ ਦਿਨ ਬਣਦਾ ਹੈ। ਕੱਤਕ ਦਾ ਨਹੀਂ।

1912 ਈਸਵੀ ਵਿਚ ਭਾਈ ਕਰਮ ਸਿੰਘ ਨੇ ਆਪਣੀ ਪੁਸਤਕ "ਕੱਤਕ ਕਿ ਵਿਸਾਖ" ਪ੍ਰਸਿੱਧ ਵਿਦਵਾਨ ਗਿਆਨ ਗਿਆਨ ਸਿੰਘ ਜੀ ਨੂੰ ਭੇਜੀ। ਆਪ ਉਸ ਵੇਲੇ ਕਈ ਪੁਸਤਕਾਂ ਰਚ ਚੁਕੇ ਸਨ ਜਿਵੇਂ ਕਿ ਪੰਥ ਪ੍ਰਕਾਸ਼ , ਤਵਾਰੀਖ ਗੁਰੂ ਖਾਲਸਾ, ਰਾਜ ਖਾਲਸਾ ਆਦਿ। ਉਨ੍ਹਾਂ ਨੇ "ਕੱਤਕ ਕਿ ਵਿਸਾਖ" ਪੜ੍ਹ ਕੇ ਨਿਮਨ ਲਿਖਤ ਚਿਠੀ ਭਾਈ ਕਰਮ ਸਿੰਘ ਨੂੰ ਲਿਖੀ :

ਜੇ ਕੋਈ ਤਰਕਬਾਜ਼ ਅਣਮਤੀ ਜਨਮਸਾਖੀਆਂ ਦੀਆਂ ਕਹਾਣੀਆਂ ਨੂੰ ਨਿਰਮੂਲਕ ਜਾਂ ਗੱਪਾਂ ਦੱਸੇ ਤਾਂ ਹਿੰਦੂ ਪੁਰਾਨ, ਮੁਹਮਦੀ ਹਦੀਸਾਂ, ਈਸਾਈ ਅੰਜੀਲ, ਤੋਂ ਰੇਤ ਵਿਚ ਅੰਧੇਰਾ ਢੋਈਦਾ ਹੈ। ਫੇਰ ਸਾਧਕ ਬਾਧਕ ਤਾਂ ਸਭ ਨੂੰ ਮੰਨਣੀ ਪੈਂਦੀ ਹੈ। ਹੋਰ ਜਿਕੂ ਭਾਈ ਬਾਲੇ ਦਾ ਨਾਮ ਭਾਈ ਗੁਰਦਾਸ ਜੀ ਨੇ ਨਹੀਂ ਲਿਖਿਆ, ਸਿੱਖਾਂ ਦੀ ਫਹਿਰਿਸਤਾਂ ਵਿਚ ਹੋਰ ਭੀ ਪ੍ਰਸਿੱਧ ਸਿੱਖ ਭਾਈ ਭਗਤੂ, ਬੈਲੋ, ਪੁੰਦੜ ਦਿਆਲਾਂ, ਵਗੈਰਾ ਨਹੀਂ ਲਿਖੇ। ਅਪਰਸਿੱਧ ਬਹੁਤ ਲਿਖੇ ਹਨ। ਇਸ ਕਰਕੇ ਸਾਫ਼ ਨਹੀਂ ਲਿਖਿਆ।

"ਗੁਰਮੁਖ ਬਾਲ ਸੁਭਾਇ ਉਦਾਸੀ"

ਛੰਦ ਵਿਚ ਲਘੂ ਦੀਰਘ ਤੇ ਲਘੂ ਵਰਤਿਆ ਜਾਂਦਾ ਹੈ। ਹੋਰ ਜੇ ਉਲਾਦ ਵਾਲੇ ਹੀ ਸਿੱਖ ਹੋਏ ਮੰਨੇ ਜਾਣ ਤਾਂ ਪੰਜ ਪਿਆਰਿਆਂ ਦੀ ਸੰਤਾਨ ਨਹੀਂ ਮੰਨੇ ਜਾਂਦੇ ਹਨ, ਹੋਏ ਠੀਕ ਹਨ।

5 ਚੇਤ ਸੰਮਤ 1969(1912 ਈਸਵੀ)

ਆਮ ਲੋਕਾਂ ਦਾ ਵਿਸ਼ਵਾਸ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਗੁਰੂ ਅੰਗਦ ਦੇਵ ਜੀ ਨੇ ਲਿਖਵਾਈ। ਬਾਲੇ ਦੀ ਜਨਮਸਾਖੀ ਦੇ ਆਰੰਭ ਵਿਚ ਲਿਖਿਆ ਹੈ, "ਇਕ ਦਿਨ ਗੁਰੂ ਅੰਗਦ ਦੇ ਜੀਉ ਉਪਜੀ ਮੇਰਾ ਗੁਰੂ ਨਾਨਕ ਪੂਰਾ ਆਹਾ, ਉਸ ਵਿਚ ਤੇ ਪ੍ਰਮੇਸ਼ਵਰ ਵਿਚ ਭੇਦ ਕੁਝ ਨਾ ਆਹਾ .... ਬਾਲਾ ਸੰਧੂ ਜੱਟੈਟਾ। ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਨੂੰ ਆਇਆ ਸੀ। ਗੁਰੂ ਅੰਗਦ ਦੇਵ ਜੀ ਛੁਪੇ ਰਹਿੰਦੇ ਸੀ। ਬਾਲੇ ਸੰਧੂ ਨੂੰ ਚਾਹ ਥੀ ਜੇਕਰ ਗੁਰੂ ਪ੍ਰਗਟ ਹੋਵੇ ਤਾਂ ਦਰਸ਼ਨ ਨੂੰ ਜਾਈਏ ਤਾਂ ਬਾਲੇ ਸੁਣਿਆ ਜੋ ਗੁਰੂ ਨਾਨਕ ਜੀ ਗੁਰੂ ਅੰਗਦ ਜੀ ਨੂੰ ਥਾਪ ਗਏ ਹੋਣ ਪਰ ਨਹੀ ਜਾਣਦਾ ਕਿਹੜੇ ਥਾਂ ਛੁਪ ਬੈਠਾ ਹੈ। ਫੇਰ ਖਬਰ ਸੁਣੀ ਜੋ ਖਡੂਰ ਖਹਿੜਿਆ

ਵਿਚ ਬੈਠੇ ਹੋਨ ਇਹ ਸੁਣ ਕੇ ਬਾਲਾ ਗੁਰੂ ਅੰਗਦ ਜੀ ਦੇ ਦਰਸ਼ਨ ਨੂੰ ਆਇਆ ਜੋ ਕੁਝ ਸਕਤ ਆਹੀ ਸੋ ਭੇਟ ਲੈ ਆਇਆ। ਗੁਰੂ ਢੂੰਡ ਲੋਧੇ ਸੂ ... ਗੁਰੂ ਅੰਗਦ ਜੀ ਬਾਲੇ ਸੰਧੂ ਨੂੰ ਪੁਛਣ ਲਗੇ ਕਿਥੇ ਆਇਓ ਕਿਵ ਕਰ ਆਵਨਾ ਹੋਇਆ ਹੈ, ਕੌਣ ਹੁੰਦੇ ਹੋ ? ਤਾਂ ਬਾਲੇ ਸੰਧੂ ਹੱਥ ਜੋੜ ਕਰ ਅਰਦਾਸ ਕੀਤੀ ਜੀ ਗੁਰੂ ਜੀ ਜਟੇਟਾ ਹਾਂ ਗੋਤ ਸੰਧੂ ਹੈ, ਨਾਮ ਬਾਲਾ ਹੈ ਵਤਨ ਜਨਮ ਰਾਏ ਭੋਏ ਦੀ ਤਲਵੰਡੀ ਹੈ ਫੇਰ ਗੁਰੂ ਅੰਗਦ ਜੀ ਪੁਛਿਆ ਭਾਈ ਬਾਲਾ ਤੁਧ ਗੁਰੂ ਡਿੱਠਾ ਸੀ ਫੇਰ ਬਾਲੇ ਕਿਹਾ ਮੈਥੋ ਤਰੈ ਵਰ ਗੁਰੂ ਨਾਨਕ ਜੀ ਵੱਡੇ ਸੇ, ਮੈਂ ਗੁਰੂ ਨਾਨਕ ਜੀ ਦੇ ਪਿਛੇ ਲਗਾ ਫਿਰਦਾ ਸਾਂ।

ਬਾਲੇ ਦੇ ਜਨਮਸਾਖੀ ਦੀ ਪਰਸਿੱਧਤਾ ਇਸ ਗੱਲ ਵਿਚ ਹੈ ਕਿ ਇਸ ਵਿਚ ਗੁਰੂ ਨਾਨਕ ਸਾਹਿਬ ਦੇ ਸਫਰਾਂ ਦਾ ਹਾਲ ਕਰਾਮਾਤੀ ਢੰਗ ਨਾਲ ਨਾਲ ਲਿਖਿਆ ਹੈ ਜੋ ਉਸ ਸਮੇਂ ਦੇ ਲੋਕਾਂ ਦੀ ਕਲਪਨਾ ਸ਼ਕਤੀ ਨੂੰ ਟੁੰਬਦਾ ਸੀ। ਸ਼ਾਇਦ ਇਹ ਹੀ ਕਾਰਨ ਹੈ ਕਿ ਜਿਸ ਕਵੀ ਨੇ ਵੀ ਗੁਰੂ ਨਾਨਕ ਸਾਹਿਬ ਦੇ ਜੀਵਨ ਨੂੰ ਕਵਿਤਾ ਵਿਚ ਉਲੀਕਿਆ ਹੈ ਉਸ ਨੇ ਭਾਈ ਬਾਲੇ ਦੀ ਜਨਮਸਾਖੀ ਨੂੰ ਅਧਾਰ ਮੰਨਿਆ ਹੈ ਕਿਉਕਿ ਬਾਲੇ ਦੀ ਜਨਮਸਾਖੀ ਕਲਪਨਾ ਸ਼ਕਤੀ, ਅਦਭੁਤ ਕਰਨ ਵਾਲੀਆਂ ਵਾਰਤਾਵਾਂ, ਗੁਰੂ ਜੀ ਦਾ ਜੋਗੀਆਂ ਦੇ ਨਾਲ ਅਸਮਾਨਾਂ ਵਿਚ ਉਡਣਾ ਸਮੁੰਦਰ ਤੇ ਟੁਰਨਾ, ਕਈ ਲਖ ਮੀਲ ਅੱਖਾਂ ਮੀਟ ਕੇ ਸਫ਼ਰ ਕਰ ਲੈਣਾ ਅੰਕਿਤ ਕੀਤਾ ਹੈ। ਇਹ ਗਲ ਬਾਲੇ ਦੀ ਜਨਮਸਾਖੀ ਨੂੰ ਬੜਾ ਰੌਚਿਕ ਬਣਾ ਦਿੰਦੀ ਹੇ ਤੇ ਕਈ ਵਾਰੀ ਸ਼ਰਧਾਲੂ ਸਿੱਖ ਕਈ ਕਈ ਘੰਟੇ ਗੁਰੂ ਸਾਹਿਬ ਜੀ ਦੀਆਂ ਸ਼ਕਤੀਆਂ ਦਾ ਵ੍ਰਰਣਨ ਸੁਣਦੇ ਰਹਿੰਦੇ ਸਨ। ਸਿੱਖ ਇਤਿਹਾਸ ਵਿਚ ਕਵਿਤਾ ਤੇ ਇਤਿਹਾਸ ਦਾ ਬਹੁਤ ਮੇਲ ਰਿਹਾ ਹੈ। ਕਵੀਆਂ ਦਾ ਕਿਸੇ ਇਤਿਹਾਸਕ ਘਟਨਾ ਨੂੰ ਉਲੀਕਣਾ ਬਹੁਤ ਸਾਰਾ ਕਲਪਨਾ ਤੇ ਨਿਰਭਰ ਕਰਦਾ ਹੈ। ਇਸ ਲਈ ਕਲਪਨਾ ਕਰਨ ਵਾਲੇ ਲਿਖਾਰੀਆਂ ਨੇ ਅਸਲੀਅਤ ਤੋਂ ਉਹਲੇ ਹੋ ਕੇ ਅਦਭੁਦਤਾ ਤੇ ਰੌਚਿਕਤਾ ਨੂੰ ਆਪਣੀ ਲਿਖਤ ਵਿਚ ਲਿਆਉਣ ਲਈ ਬਾਲੇ ਦੀ ਜਨਮਸਾਖੀ ਨੂੰ ਅਧਾਰ ਬਣਾਇਆ ਹੈ।

ਬਹੁਤ ਲੋਕਾਂ ਦਾ ਵਿਚਾਰ ਹੈ ਕਿ ਬਾਲੇ ਦੀ ਜਨਮਸਾਖੀ ਗੁਰੂ ਨਾਨਕ ਦੇ ਸਾਥੀ ਬਾਲੇ ਨੇ ਲਿਖਵਾਈ ਤੇ ਗੁਰੂ ਅੰਗਦ ਦੇਵ ਜੀ ਦੇ ਸਾਹਮਣੇ ਲਿਖੀ ਹੈ, ਇਸ ਲਈ ਇਹ ਪ੍ਰਮਾਣਿਕ ਹੈ, ਇਸ ਤੋਂ ਵੱਧ ਹੋਰ ਪ੍ਰਮਾਣਿਕ ਜਨਮ ਸਾਖੀ ਨਹੀਂ ਹੋ ਸਕਦੀ ਤੇ ਇਸ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਨੂੰ ਹੋਇਆ।

ਭਾਈ ਗੁਰਦਾਸ ਜੋ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ ਨੇ ਵਾਰਾਂ ਤੇ ਕਬਿਤ ਲਿਖੇ ਹਨ। ਇਕ ਕਬਿੱਤ ਕੱਤਕ ਦੀ ਪੂਰਨਮਾਸ਼ੀ ਦੀ ਮਹਿਮਾ ਵਿਚ ਲਿਖਿਆ ਹੈ ਜੋ ਇਸ ਤਰ੍ਹਾਂ ਹੈ :

ਕਾਰਤਕ ਮਾਸ ਰੁਤ ਸਰਦਿ ਪੂਰਨਮਾਸ਼ੀ
ਆਠ ਜਾਮ ਸਾਠ ਘੜੀ ਆਜ ਤੇਰੀ ਬਾਰੀ ਹੈ।
ਅਓਸਰ ਅਭੀਚ ਬਹੁ ਨਾਇਕ ਕੀ ਨਾਇਕਾ ਹੋਇ
ਰੂਪ ਗੁਣ ਜੋਬਨ ਸੰਗਾਰ ਅਧਿਕਾਰੀ ਹੈ
ਚਾਤਰ ਚਤਰ ਪਾਠ ਸੇਵਕ ਸਹੇਲੀ ਸਾਠ
ਸੰਪਦਾ ਸਮੱਗਰੀ ਸੁਖ ਸਹਿਜ ਸਚਾਰੀ ਹੈ।
ਸੁੰਦਰ ਮੰਦਰ ਸੁਭ ਲਗਨ ਸੰਜੋਗ ਭੇਗ
ਜੀਵਨ ਜਨਮ ਧਨ ਪ੍ਰੀਤਮ ਪਿਆਰੀ ਹੈ॥ 345 ॥

ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ ਮੰਨਣ ਵਾਲੇ ਇਹ ਦਲੀਲ ਦਿੰਦੇ ਹਨ ਕਿ ਭਾਈ ਗੁਰਦਾਸ ਜੀ ਨੇ ਕੱਤਕ ਦੀ ਪੂਰਨਮਾਸ਼ੀ ਦੀ ਮਹਿਮਾ ਇਸ ਲਈ ਗਾਇਨ ਕੀਤੀ ਹੈ ਕਿਉਂਕਿ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ ਹੈ, ਇਸ ਦਾ ਹੋਰ ਕੋਈ ਕਾਰਨ ਨਹੀ। ਵਿਸਾਖ ਦਾ ਜਨਮ ਮੰਨਣ ਵਾਲੇ ਕਹਿੰਦੇ ਹਨ ਕਿ ਇਹ ਕਬਿੱਤ ਤੇ ਸੰਗਾਰ ਰਸ ਦਾ ਵਰਣਨ ਹੈ, ਇਸ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ ਹੈ, ਇਸ ਦਾ ਹੋਰ ਕੋਈ ਕਾਰਨ ਨਹੀਂ। ਇਸ ਵਿਚ ਗੁਰੂ ਨਾਨਕ ਦੇ ਜਨਮ ਹੋਣ ਦਾ ਕੋਈ ਸੰਕੇਤ ਨਹੀ ਮਿਲਦਾ।

ਬਾਲੇ ਦੀ ਜਨਮਸਾਖੀ ਮੰਨਣ ਵਾਲੇ ਸਵੀਕਾਰ ਕਰਦੇ ਹਨ ਕਿ ਇਸ ਵਿਚ ਬਹੁਤ ਸਾਰੀਆਂ ਗਲਤ ਗੱਲਾਂ ਪਾ ਦਿੱਤੀਆਂ ਗਈਆਂ ਹਨ। ਬਹੁਤਿਆਂ ਦਾ ਵਿਸ਼ਵਾਸ਼ ਹੈ ਕਿ ਹਿੰਦਾਲੀਆਂ ਨੇ(ਜੋ ਬਾਬਾ ਹੰਦਾਲ 1573-1648 ਈਸਵੀ ਦੇ ਮੰਨਣ ਵਾਲੇ ਹਨ) ਇਸ ਜਨਮ ਸਾਖੀ ਵਿਚ ਬਹੁਤ ਰਲਾ ਪਾ ਦਿੱਤਾ ਹੈ। ਕਈਆਂ ਥਾਵਾਂ ਤੇ ਬਾਬਾ ਹੰਦਾਲ ਨੂੰ ਗੁਰੂ ਨਾਨਕ ਸਾਹਿਬ ਤੋ ਵੱਡਾ ਦਸਿਆ ਹੈ ਤੇ ਹੋਰ ਵੀ ਕਈ ਗੱਲਾਂ ਸਿਖੀ ਆਸ਼ੇ ਦੇ ਉਲਟ ਇਸ ਵਿਚ ਲਿਖ ਦਿਤੀਆਂ ਹਨ।

ਸਭ ਤੋ ਵੱਡੀ ਗੱਲ ਜਿਹੜੀ ਹੈਰਾਨ ਕਰਦੀ ਹੈ ਉਹ ਇਹ ਹੈ ਕਿ ਭਾਈ ਬਾਲੇ ਦਾ ਨਾਂ ਕਿਧਰੇ ਵੀ ਕਿਸੇ ਹੋਰ ਜਨਮਸਾਖੀ ਵਿਚ ਨਹੀ ਆਉਦਾ ਤੇ ਨਾ ਹੀ ਗੁਰੂ ਨਾਨਕ ਸਾਹਿਬ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਕਿਸੇ ਹੋਰ ਥਾਂ ਲਿਖਿਆ ਮਿਲਦਾ ਹੈ। ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਜੀਵਨ ਦਸਿਆ ਹੈ ਤੇ ਉਥੇ ਲਿਖਿਆ ਹੈ ਕਿ ਗੁਰੂ ਨਾਨਕ ਦਾ ਸਾਥੀ ਮਰਦਾਨਾ ਸੀ ਤੇ ਬਾਲੇ ਦਾ ਨਾਂ ਨਹੀਂ ਆਉਦਾ। ਯਾਰਵੀਂ ਵਾਰ ਵਿਚ ਭਾਈ ਗੁਰਦਾਸ ਨੇ ਪਹਿਲੇ ਛੇ ਗੁਰੂ ਸਾਹਿਬ ਦੇ ਵੇਲੇ ਦੇ ਸਿੱਖਾਂ ਦੇ ਨਾਂ ਦਿੱਤੇ ਹਨ। ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਦੇ ਸਿੱਖਾਂ ਦੇ ਨਾਵਾਂ ਵਿਚ ਭਾਈ ਬਾਲੇ ਦਾ ਨਾਂ ਨਹੀਂ ਆਉਂਦਾ।

ਸਭ ਜਨਮ ਸਾਖੀਆਂ ਮੰਨਦੀਆਂ ਹਨ ਕਿ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਸਾਹਿਬ ਜੀ ਕੋਲ ਕਰਤਾਰਪੁਰ ਰਹੇ ਤੇ ਸਭ ਪੁਰਾਣੇ ਸਿੱਖ ਉਨ੍ਹਾਂ ਨੂੰ ਜਾਣਦੇ ਸਨ। ਪਰ ਭਾਈ ਬਾਲੇ ਦੀ ਜਨਮਸਾਖੀ ਦੀ ਆਰੰਭਕ ਵਾਰਤਾ ਤੋ ਹੀ ਇਹ ਭਲੀ ਪ੍ਰਕਾਰ ਦ੍ਰਿੜ ਹੋ ਜਾਂਦਾ ਹੈ ਕਿ ਨਾ ਗੁਰੂ ਅੰਗਦ ਦੇਵ ਜੀ ਬਾਲੇ ਨੂੰ ਜਾਣਦੇ ਸਨ ਤੇਨਾ ਬਾਲਾ ਹੀ ਗੁਰੂ ਅੰਗਦ ਦੇਵ ਜੀ ਨੂੰ ਜਾਣਦਾ ਸੀ।

ਸਿੱਖਾਂ ਵਿਚ ਗੁਰਪੁਰਬ ਮਨਾਉਣ ਦਾ ਰਵਾਜ ਕੋਈ ਅੱਜ ਦਾ ਨਹੀਂ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:

"ਬਲਿਹਾਰੀ ਤਿਨਾ ਗੁਰ ਸਿਖ ਭਾਇ ਭਗਤ ਗੁਰਪੁਰਬ ਕਰੰਦੇ"

ਗੁਰਪੁਰਬ ਗੁਰੂ ਸਾਹਿਬਾਨ ਦੇ ਵੇਲੇ ਵੀ ਮਨਾਏ ਜਾਂਦੇ ਸਨ ਤੇ ਗੁਰੂ ਅੰਸ ਗੁਰੂ ਘਰ ਦੀ ਰਹੁ ਰੀਤੀ ਤੋਂ ਭਲੀ ਪ੍ਰਕਾਰ ਜਾਣੂ ਸੀ। ਗੁਰੂ ਨਾਨਕ ਦੇਵ ਜੀ ਦੀ ਔਲਾਦ ਵਿਚੋਂ ਇਕ ਬਾਬਾ ਸੁਖਵਾਸੀ ਰਾਏ ਹੋਏ ਹਨ, ਇਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੀ ਜਨਮਸਾਖੀ "ਗੁਰੂ ਨਾਨਕ ਬੰਸ਼ ਪ੍ਰਕਾਸ਼" ਲਿਖੀ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਸੁਦੀ ਤਿੰਨ ਲਿਖਿਆ ਹੈ। ਸ੍ਰੀ ਗੁਰੂ ਅਮਰ ਦਾਸ ਦੀ ਅੰਸ ਵਿਚੋਂ ਬਾਵਾ ਸਰੂਪ ਦਾਸ ਹੋਏ ਹਨ। ਇਨ੍ਹਾਂ ਗੁਰੂ ਨਾਨਕ ਸਾਹਿਬ ਦਾ ਤੇ ਹੋਰ ਗੁਰੂ ਸਾਹਿਬਾਨ ਦਾ ਜੀਵਨ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ। ਇਹ ਗ੍ਰੰਥ 1776 ਈਸਵੀ ਨੂੰ ਸੰਪੂਰਨ ਹੋਇਆ। ਇਸ ਵਿੱਚ ਗੁਰੂ ਨਾਨਕ ਸਾਹਿਬ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਦੀ ਥਾਂ ਵਿਸਾਖ ਸੁਦੀ ਤਿੰਨ ਹੈ। ਸ੍ਰੀ ਗੁਰੂ ਰਾਮਦਾਸ ਜੀ ਦੇ ਪੋਤੇ ਪ੍ਰਿਥੀ ਚੰਦ ਦੇ ਲੜਕੇ

ਬਾਬਾ ਮਿਹਰਬਾਨ ਨੇ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਲਿਖਿਆ ਹੈ। ਜੋ ਸਤਾਰਵੀਂ ਈਸਵੀ ਦੀ ਰਚਨਾ ਹੈ, ਇਸ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਸੁਦੀ ਤਿੰਨ ਹੈ।

ਭਾਈ ਮਨੀ ਸਿੰਘ ਨੇ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਲਿਖਿਆ ਹੈ ਜਿਸ ਨੂੰ 'ਗਿਆਨ ਰਤਨਾਵਲੀ' ਕਿਹਾ ਜਾਂਦਾ ਹੈ। ਇਸ ਵਿਚ ਵੀ ਬਾਲੇ ਦਾ ਕਥਨ ਨਹੀਂ ਆਉਂਦਾ ਤੇ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਸੁਦੀ ਤਿੰਨ ਲਿਖਿਆ ਹੈ।

ਮੈਕਾਲਿਫ਼ ਨੇ ਕੱਤਕ ਤੇ ਵਿਸਾਖ ਦਾ ਨਿਰਣਾ ਕਰਦਿਆਂ ਇਹ ਸਿੱਟਾ ਕੱਢਿਆ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਦਾ ਜਨਮ ਉਤਸਵ ਪੁਰਾਣੇ ਸਮੇਂ ਵਿਚ ਵਿਸਾਖ ਵਿਚ ਮਨਾਇਆ ਜਾਂਦਾ ਸੀ। ਪਰ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਇਹ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਣ ਲੱਗ ਪਿਆ ਹੈ, ਉਸ ਸਮੇਂ ਤੋਂ ਹੀ ਇਹ ਰਸਮ ਤੁਰੀਂ ਆਉਦੀ ਹੈ।

ਪੁਰਾਣੀਆਂ ਲਿਖਤਾਂ ਦੇ ਆਧਾਰ ਤੇ ਅਤੇ ਵਿਸ਼ੇਸ਼ ਕਰਕੇ ਬਾਬਾ ਮਿਹਰਬਾਨ ਦੀ ਜਨਮਸਾਖੀ, ਪੁਰਾਤਨ ਜਨਮਸਾਖੀ ਗੁਰੂ ਨਾਨਕ ਬੰਸ਼ ਪ੍ਰਕਾਸ਼ ਬਾਬਾ ਸੁਖਵਾਸੀ ਰਾਏ,ਬਾਬਾ ਸਰੂਪ ਦਾਸ ਜੀ ਦੇ ਮਹਿਮਾ ਪ੍ਰਕਾਸ਼ ਨੂੰ ਮੁਖ ਰਖਦਿਆਂ ਹੋਇਆ ਇਹ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਵਿਸਾਖ ਸੁਦੀ ਤਿੰਨ ਨੂੰ ਹੋਇਆ ਹੈ। ਸਿੱਖ ਸੰਸਾਰ ਕੁਝ ਕੁ ਕਾਰਨਾਂ ਕਰਕੇ ਇਸ ਜਨਮ ਉਤਸਵ ਨੂੰ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਮਨਾਉਂਦਾ ਹੈ। ਇਸ ਗੱਲ ਦਾ ਪੱਕਾ ਪਤਾ ਨਹੀਂ ਲੱਗਦਾ ਕਿ ਕਿਉਂ ਤੇ ਕਿਵੇ ਇਹ ਜਨਮ ਦਿਨ ਵਿਸਾਖ ਸੁਦੀ ਦੀ ਥਾਂ ਕੱਤਕ ਵਿਚ ਮਨਾਉਣਾ ਆਰੰਭ ਹੋਇਆ। ਕਈ ਵਿਦਵਾਨ ਬਾਲੇ ਦੀ ਜਨਮ ਸਾਖੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਲਿਖਵਾਈ ਕਿਸੇ ਪੋਥੀ ਤੇ ਅਧਾਰਤ ਮੰਨਦੇ ਹਨ ਤੇ ਉਨ੍ਹਾਂ ਦਾ ਨਿਸ਼ਚਾ ਹੈ ਕਿ ਗੁਰੂ ਬਾਬੇ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਨੂੰ ਹੀ ਹੋਇਆ ਹੈ।

# ਮਹਿਮਾ ਪ੍ਰਕਾਸ਼ ਵਿਚ ਗੋਇੰਦਵਾਲ ਦਾ ਬਿਰਤਾਂਤ

"ਮਹਿਮਾ ਪ੍ਰਕਾਸ਼" ਗੁਰੂ ਇਤਿਹਾਸ ਦੀ ਅਠ੍ਹਾਰਵੀਂ ਸਦੀ ਦੀ ਇਕ ਵਡਮੁੱਲੀ ਲਿਖਤ ਹੈ। ਇਸ ਤੋਂ ਕਈ ਸਿੱਖ ਇਤਿਹਾਸ ਦੇ ਗ੍ਰੰਥ ਪ੍ਰਭਾਵਿਤ ਹੋਏ ਜਿਨ੍ਹਾਂ ਵਿਚ ਗੁਰ ਪ੍ਰਤਾਪ ਸੂਰਜ ਗ੍ਰੰਥ ਇਕ ਹੈ। ਇਸ ਵਿਚ ਦਸਾਂ ਗੁਰੂਆਂ ਦਾ ਹਾਲ ਹੈ ਤੇ ਬੰਦਾ ਬਹਾਦਰ ਦਾ ਹਾਲ ਅੰਕਿਤ ਹੈ। ਇਸ ਦਾ ਕਰਤਾ ਸਰੂਪ ਦਾਸ ਜਾਂ ਸਰੂਪ ਚੰਦ ਹੈ। ਆਪਣੇ ਆਪ ਨੂੰ ਗੁਰੂ ਅਮਰ ਦਾਸ ਜੀ ਦੀ ਉਲਾਦ ਵਿਚੋਂ ਦਸਦਾ ਹੈ, ਜਿਵੇਂ ਕਿ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ:-

ਬਹੁਤ ਜਤਨ ਮੈਂ ਜਪ ਤਪ ਕੀਨਾ<br>
ਅਹ ਸੰਤ ਸਰਨ ਮਨ ਰਹਿਓ ਅਧੀਨਾ<br>
ਤਬ ਸ੍ਰੀ ਗੁਰੂ ਅਮਰ ਦਾਸ ਕੁਲ ਚਾਰ<br>
ਮੋਹਰੀ ਸੁਤ ਸਨਮੁਖ ਪਰਵਾਹ<br>
ਦਸੋ ਸਰੂਪ ਕੀ ਮਹਿਮਾ ਕੀਨਾ<br>
ਸਰੂਪ ਚੰਦ ਗੁਰੂ ਬਚਨ ਅਧੀਨਾ

ਗੁਰੂ ਸਾਹਿਬਾਨ ਦਾ ਇਹ ਜੀਵਨ ਬਿਰਤਾਂਤ "ਗੁਰ ਪ੍ਰਤਾਪ ਸੂਰਜ ਗ੍ਰੰਥ" ਤੋਂ ਸੱਤਰ ਸਾਲ ਪਹਿਲਾਂ ਦਾ ਲਿਖਿਆ ਹੈ ਕਿਉਂਕਿ ਇਹ ਰਚਨਾ 1776 ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਜਨਮ ਤੋਂ ਚਾਰ ਸਾਲ ਪਹਿਲਾਂ ਲਿਖੀ ਗਈ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਲਿਖਤ ਮਹਾਰਾਜਾ ਰਣਜੀਤ ਸਿੰਘ ਦੇ ਦਿਹਾਂਤ ਤੋਂ ਚਾਰ ਸਾਲ ਪਿਛੋਂ ਭਾਵ 1843ਈਸਵੀ ਵਿਚ ਲਿਖੀ ਗਈ। (ਸੁਨ ਸੂਨ ਗ੍ਰਹ ਆਤਮਾ ਸੰਮਤ ਆਦਿ ਪਛਾਨ 1900 ਬਿਕਰਮੀ)। ਜਿਵੇਂ ਕਿ "ਮਹਿਮਾ ਪ੍ਰਕਾਸ਼" ਵਿਚ ਅੰਕਿਤ ਹੈ ਇਹ ਪੋਥੀ ਸ੍ਰੀ ਖਡੂਰ ਸਾਹਿਬ ਵਿਚ ਪੂਰਨ ਹੋਈ:-

"ਗੁਰ ਅੰਗਦ ਦੇਹਰੇ ਪੋਥੀ ਲਿਖੀ ਸੁਧਾਰ<br>
ਪਰੈ ਸੁਨੇ ਚਿਤ ਲਾਏ ਕੇ ਪਾਵੇ ਮੋਖ ਦੁਆਰ।"

ਮਹਿਮਾ ਪ੍ਰਕਾਸ਼ ਵਿਚ ਸਭ ਤੋਂ ਵੱਡਾ ਬਿਰਤਾਂਤ ਗੁਰੂ ਨਾਨਕ ਸਾਹਿਬ ਦਾ ਹੈ ਜੋ ਤਕਰੀਬਨ, ਸਾਰੀ ਪੋਥੀ ਦਾ ਤੀਜਾ ਹਿੱਸਾ ਬਣਦਾ ਹੈ। ਗੁਰੂ ਅਮਰ ਦਾਸ ਬਾਰੇ "ਮਹਿਮਾ ਪ੍ਰਕਾਸ਼" ਵਿਚ 32 ਸਾਖੀਆਂ ਹਨ, ਜਿਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ:-

1. ਮਹਿਮਾ 2. ਨਿਤ ਕਰਮ ਕੀ 3. ਸਾਵਨ ਮਲ ਕਾ ਹਰੀਪੁਰ ਜਾਣਾ 4. ਰਾਜਾ ਗਨੀ ਦਾ ਗੁਰੂ ਪਾਸ ਆਉਣਾ 5. ਇਕ ਟਹਿਲੀਏ ਦੀ 6. ਪਾਰੋ ਜੁਲਕੇ ਕਾ ਆਉਣਾ 7. ਸਿੱਖਾਂ ਦੇ ਮੇਲੇ ਲਾਉਣੇ 8. ਤੀਰਥ ਯਾਤਰਾ ਦੀ 9. ਬਾਵਲੀ ਨਰੂਪਨ 10. ਮਾਈ ਦਾਸ ਦੀ 11. ਬਾਵਲੀ ਕੇ ਜਲ ਪ੍ਰਕਾਸ਼ ਕੀ 12. ਅਕਬਰ ਬਾਦਸ਼ਾਹ ਕੇ ਆਉਣ ਕੀ 13. ਗੰਗੂ ਸ਼ਾਹ ਦੀ 14. ਕਾਬਲ ਕੀ ਮਾਈ ਕੀ 15. ਸਿੱਖਾਂ ਤੇ ਜੇਠਾ ਜੀ ਦੀ ਸੇਵਾ 16. ਬਾਵਲੀ ਦੀ ਮਹਿਮਾ 17. ਅਨੰਦ ਦੇ ਜਨਮ ਦੀ 18. ਮੋਹਨ ਦੀ ਸੰਤਾਨ 19. ਮਥੋ ਮੁਰਾਰੀ 20. ਖੇਡੇ ਬ੍ਰਹਮਨ ਦੀ 21. ਹੰਦਾਲ ਦੀ 22. ਬੈਣੀ ਪੰਡਤ ਦੀ 23. ਫਿਰਿਆ ਤ੍ਰੇ ਕਟਾਰਾਂ ਦੀ 24. ਗੋਇੰਦਵਾਲ ਵਿਚ ਮਰਨ ਵਾਲਿਆਂ ਦੀ 25. ਅਕਬਰ ਬਾਦਸ਼ਾਹ ਦੇ ਆਉਣ ਦੀ 26. ਇੱਕ ਸਿੱਖ ਦੀ 27. ਸਿੱਖ ਰਹਿਤ 28. ਗੁਰੂ ਦੀ ਮਹਿਮਾ 29. ਬੀਬੀ ਭਾਨੀ 30. ਪਾਰੋ ਪਰਮ ਹੰਸ ਦੀ 31. ਮੋਹਰੀ ਜੀ ਦੀ 32. ਜੋਤੀ ਜੋਤ ਸਮਾਵਨੇ ਕੀ।

ਇਨ੍ਹਾਂ ਸਾਰੀਆਂ ਸਾਖੀਆਂ ਦੇ ਅਧਿਐਨ ਤੋਂ ਪਤਾ ਲਗੇਗਾ ਕਿ ਸਰੂਪ ਦਾਸ ਭੱਲਾ ਸੀ। ਇਸ ਲਿਖਤ ਦਾ ਮਨੋਰਥ ਇਹ ਜਾਪਦਾ ਹੈ ਕਿ ਗੁਰੂ ਸਾਹਿਬ ਦੀਆਂ ਸਾਖੀਆਂ ਦਸ ਕੇ ਸਿੱਖਾਂ ਦੇ ਜੀਵਨ ਨੂੰ ਉੱਚਾ ਤੇ ਸੁੱਚਾ ਕੀਤਾ ਜਾਏ ਗੁਰੂ ਸਾਹਿਬ ਦੀ ਸਖਸ਼ੀਅਤ ਦੀ ਮਹਿਮਾ ਕਰਨੀ ਹੈ ਤਾਂ ਜੋ ਸਿੱਖ ਉਹਨਾਂ ਤੋਂ ਪ੍ਰਭਾਵਿਤ ਹੋ ਕੇ ਆਪਣੇ ਆਪ ਨੂੰ ਗੁਰੂ ਨਾਲ ਜੋੜਨ ਤੇ ਸਿੱਖੀ ਮਾਰਗ ਤੇ ਚੱਲਣ। ਸਪੱਸ਼ਟ ਹੈ ਕਿ ਕਰਤਾ ਦਾ ਮਨੋਰਥ ਇਤਿਹਾਸਕ ਖੋਜ ਨਹੀਂ। ਸੁਤੇ ਸਿੱਧ ਕਈ ਗੱਲਾਂ ਇਸ ਤਰ੍ਹਾਂ ਲਿਖੀਆਂ ਗਈਆਂ ਹਨ ਜੋ ਕਿਸੇ ਹੋਰ ਥਾਂ ਨਹੀਂ ਮਿਲਦੀਆਂ ਤੇ ਸਮੇਂ ਦਾ ਇਤਿਹਾਸ ਲਿਖਣ ਲਈ ਉਨ੍ਹਾਂ ਤੋਂ ਬਹੁਤ ਸਹਾਇਤਾ ਮਿਲਦੀ ਹੈ ਜਿਵੇਂ ਕਿ ਤੀਜੀ ਸਾਖੀ ਦਾ ਸਿਰਲੇਖ ਇਸ ਤਰ੍ਹਾਂ ਹੈ:- "ਆਗੇ ਸਾਖੀ ਸਤਿਗੁਰ ਜੀ ਸਭ ਸੰਗਤ ਕੁਲ ਕੋ ਹਵੇਲੀਆ ਬਲਾਵਨੇ ਕੀ ਆਗਿਆ ਹੋਈ ਅਰ ਸਾਵਣ ਮਲ ਮੱਲੇ ਕੋ ਬਖਸ਼ ਕਰਕੇ ਹਰੀਪੁਰ ਕੇ ਰਾਜ ਸੋ ਲਕੜੀ ਲੈਣੇ ਕੋ ਭੇਜਾ ਸੋ ਕਥਾ ਨਿਰੂਪਣ ਹੋਇਗੀ।"

ਇਹ ਸਾਖੀ ਗੋਇੰਦਵਾਲ ਦੀ ਉਸਾਰੀ ਵਲ ਸੰਕੇਤ ਕਰਦੀ ਹੈ। ਗੋਇੰਦਵਾਲ ਗੋਦੇ ਖੱਤਰੀ ਨੇ ਗੁਰੂ ਅਮਰਦਾਸ ਜੀ ਦੀ ਸਹਾਇਤਾ ਨਾਲ ਆਬਾਦ ਕੀਤਾ ਸੀ। ਜਦੋਂ ਗੁਰੂ ਅਮਰਦਾਸ ਜੀ ਉਥੇ ਰਹਿਣ ਲਗੇ ਤਾਂ ਇਹ ਅਨੁਭਵ ਹੋਇਆ ਕਿ ਸੰਗਤਾਂ ਦੇ ਉਥੇ ਠਹਿਰਨ ਲਈ ਮਕਾਨ ਕੋਈ ਨਹੀਂ ਹਨ। ਮਕਾਨ ਬਨਾਉਣ ਦੀ ਲੋੜ ਨੂੰ ਮੁੱਖ ਰੱਖਦਿਆਂ ਗੁਰੂ ਸਾਹਿਬ ਨੇ ਸਾਵਨ ਮਲ ਨੂੰ ਜੋ ਉਨ੍ਹਾਂ ਦਾ ਭਤੀਜਾ ਸੀ ਹਰੀਪੁਰ ਦੇ ਰਾਜੇ ਕੋਲ ਭੇਜਿਆ ਤਾਂ ਜੋ ਲੱਕੜੀਆਂ ਲਿਆਵੇ ਤੇ ਗੋਇੰਦਵਾਲ ਵਿਚ ਕੋਠੇ ਉਸਾਰੇ ਜਾਣੇ 'ਮਹਿਮਾ ਪ੍ਰਕਾਸ਼' ਵਿਚ ਲਿਖਿਆ ਹੈ:-

ਬਿਨ ਗ੍ਰਿਹ ਅੰਦਰ ਸੁਖ ਨਹੀਂ ਪਾਵੈ
ਸਤਿਗੁਰ ਭਾਵੇਂ ਸਭ ਬਨਿ ਆਵੈ
ਸੁਨ ਭਏ ਪ੍ਰਸੰਨ ਚਨ ਯਹ ਕਹਾ
ਸੁਖ ਬਸੋ ਬਾਸ ਹੋਵਨ ਅਬ ਚਹਾ
ਏਕ ਸਮੇਂ ਪ੍ਰਭ ਦੀਨ ਦਿਆਲ
ਸਾਵਣ ਮਲ ਕੇ ਲੀਆ ਹਕਾਰ
ਰਾਜ ਹਰੀਪੁਰ ਕੈ ਤੁਮ ਜਾਵੋ
ਨਦੀ ਮਾਰਗ ਲਕੜੀ ਤੁਮ ਲਿਆਵੋ।

ਭਾਈ ਸੰਤੋਖ ਸਿੰਘ ਜੀ ਨੇ "ਗੁਰ ਪ੍ਰਤਾਪ ਸੂਰਜ ਗ੍ਰੰਥ" ਵਿਚ ਇਹ ਪ੍ਰਸੰਗ ਇਸ ਤਰ੍ਹਾਂ ਅੰਕਿਤ ਕੀਤਾ ਹੈ। "ਮਹਿਮਾ ਪ੍ਰਕਾਸ਼" ਦਾ ਅਸਰ ਪ੍ਰਤੱਖ ਨਜ਼ਰੀ ਆਉਂਦਾ ਹੈ:

ਭ੍ਰਾਤਾ ਕੋ ਇਕ ਸੁਤ ਹੁਤੋ ਸਾਵਣ ਮਲ ਨਾਮੂ
ਨਿਕਟ ਹਕਾਰਯੋ ਤਾਹਿ ਕੋ ਬੋਲੇ ਸੁਖ ਧਾਮੂ
ਰਾਜ ਹਰੀਪੁਰ ਕੋ ਜਹਾਂ ਤਹਿ ਗਮਨ ਕਰੀਜੈ
ਦੀਰਘ ਦਾਰੂ ਸਮੂਹ ਸੋ ਨਿਜ ਪੁਰੀ ਅਨੀਜੈ।

ਹਰੀਪੁਰ ਦੀ ਰਿਆਸਤ ਕਿਸੇ ਸਮੇਂ ਗੁਲੇਰ ਦੀ ਪਹਾੜੀ ਰਿਆਸਤ ਦਾ ਇਕ ਅੰਗ ਸੀ। ਗੁਲੇਰ ਦੀ ਰਿਆਸਤ ਮੌਜੂਦਾ ਜ਼ਿਲ੍ਹਾ ਕਾਂਗੜਾ ਦੀ ਡੇਰਾ ਤਹਿਸੀਲ ਦੀ ਹੱਦ ਨਾਲ ਲਗਦੀ ਸੀ। ਇਹ ਕਾਂਗੜਾ ਨਗਰ ਦੇ ਦੱਖਣ ਅਤੇ ਬਿਆਸ ਦਰਿਆ ਦੇ ਉੱਤਰ ਵਿਚ ਸੀ। ਕਹਿੰਦੇ ਹਨ ਪੁਰਾਣੇ ਸਮਿਆਂ ਵਿਚ ਰਾਜਾ ਹਰੀ ਚੰਦ ਨੇ ਹਰੀਪੁਰ ਦੀ ਰਿਆਸਤ ਕਾਇਮ ਕੀਤੀ ਸੀ। ਇਕ ਵਾਰੀ ਹਰੀ ਚੰਦ ਸ਼ਿਕਾਰ ਖੇਡਦਾ ਖੂਹ ਵਿਚ ਡਿਗ ਪਿਆ। ਜਦ ਦੇਰ ਤਕ ਰਿਆਸਤ ਨੂੰ ਨਾ ਮੁੜ ਸਕਿਆ ਤਾਂ ਸਭ ਨੇ ਉਸਨੂੰ ਮੋਇਆ ਜਾਣ ਕੇ ਉਸ ਦੇ ਪੁੱਤਰ ਨੂੰ ਰਾਜ ਗੱਦੀ ਤੇ ਬਿਠਾ ਦਿੱਤਾ। ਜਦ ਹਰੀ ਚੰਦ ਕਿਸੇ ਤਰ੍ਹਾਂ ਖੂਹੋ ਨਿਕਲ ਕੇ ਰਿਆਸਤ ਵਿਚ ਆਇਆ ਤਾਂ ਪੁੱਤਰ ਨੂੰ ਰਾਜਾ ਦੇਖ ਕੇ ਵਾਪਿਸ ਚਲਿਆ ਗਿਆ ਤੇ ਗੁਲੇਰ ਰਾਜ ਸਥਾਪਤ ਕਰਕੇ ਰਾਜ ਕਰਨ ਲਗਾ।

ਗੁਰੂ ਅਮਰਦਾਸ ਜੀ ਦੇ ਸਮੇਂ ( 1552-74 ਈਸਵੀ) ਇਉਂ ਜਾਪਦਾ ਹੈ ਹਰੀਪੁਰ ਰਾਜ ਗੁਲੇਰ ਰਾਜ ਦਾ ਹੀ ਹਿੱਸਾ ਬਣ ਚੁਕਿਆ ਸੀ। ਹਰੀਪੁਰ ਦਾ ਕਿਲਾ ਹੁਣ ਤੱਕ ਮੌਜੂਦ ਹੈ। ਗੁਰੂ ਸਾਹਿਬ ਦੇ ਵੇਲੇ ਹਰੀਪੁਰ ਦਾ ਰਾਜਾ ਹੈਰੀਸਨ ਕਰਤਾ 'ਪੰਜਾਬ ਹਿਲ ਸਟੇਟਸ' ਦੇ ਕਥਨ ਅਨੁਸਾਰ ਰਾਜ ਚੰਦ ਸੀ ਜਿਸਨੇ ਤਕਰੀਬਨ 1540ਤੋਂ 1570 ਈਸਵੀ ਤੱਕ ਰਾਜ ਕੀਤਾ ਹੈ। ਇਸ ਰਾਜੇ ਨੂੰ ਪਰਸਰਾਮ ਨਾਂ ਨਾਲ ਵੀ ਲਿਖਿਆ ਹੈ।

ਇਉਂ ਜਾਪਦਾ ਹੈ ਕਿ ਜਦੋਂ ਗੁਰੂ ਅਮਰਦਾਸ ਜੀ ਨੇ ਬਾਈ ਮੰਜੀਆਂ ਸਥਾਪਤ ਕੀਤੀਆਂ ਤਾਂ ਗੁਲੇਰ ਅਤੇ ਕਾਂਗੜੇ ਦਾ ਇਲਾਕਾ ਸਾਵਨ ਮਲ ਨੂੰ ਪਰਚਾਰ ਲਈ ਦਿੱਤਾ ਕਿਉਂਕਿ ਸਾਵਣ ਮਲ ਦਾ ਨਾਂ ਬਾਈ ਮੰਜੀਆਂ ਦੀ ਫਰਿਸ਼ਤ ਵਿਚ ਆਉਂਦਾ ਹੈ। ਹੋ ਸਕਦਾ ਹੈ ਲਕੜਾਂ ਲਿਆਉਣ ਦੀ ਸਾਖੀ ਦੇ ਪਿਛੋਂ ਹੀ ਸਾਵਣ ਮਲ ਨੂੰ ਇਹ ਇਲਾਕਾ ਸੌਂਪਿਆ ਗਿਆ ਹੋਵੇ।

ਸਾਵਣ ਮਲ ਗੁਰੂ ਜੀ ਦੀ ਕਿਰਪਾ ਨਾਲ ਆਪਣੇ ਮਨੋਰਥ ਵਿਚ ਸਫਲ ਹੋਇਆ। ਹਰੀਪੁਰ ਬਿਆਸ ਦਰਿਆ ਦੇ ਉੱਤਰੀ ਕੰਢੇ ਤੇ ਸੀ। ਬਹੁਤ ਸਾਰੀਆਂ ਲਕੜਾਂ ਰਾਜੇ ਦੀ ਆਗਿਆ ਲੈ ਕੇ ਉਸਨੇ ਦਰਿਆ ਵਿਚ ਬੇੜਾ ਬਣਾ ਕੇ ਸੁਟ ਦਿੱਤੀਆਂ ਤੇ ਸਭ ਲਕੜਾਂ ਗੋਇੰਦਵਾਲ ਸਾਹਿਬ ਪਹੁੰਚ ਗਈਆਂ। "ਮਹਿਮਾ ਪ੍ਰਕਾਸ਼" ਵਿਚ ਸਪਸ਼ਟ ਲਿਖਿਆ ਹੈ ਕਿ ਇਹ ਲਕੜਾਂ ਲਿਆਉਣਾ ਸਾਵਣ ਮਲ ਦਾ ਹੀ ਕੰਮ ਸੀ ਕਿਉਂਕਿ ਉਥੋਂ ਦਾ ਰਾਜਾ ਗੁਰੂ ਅਮਰ ਦਾਸ ਜੀ ਨੂੰ ਨਹੀਂ ਸੀ ਜਾਣਦਾ:-

ਸਤਿਗੁਰ ਕੋ ਜਾਨੈ ਨਹੀਂ ਰਾਜਾ ਪਰਬਤ ਬਾਸ
ਜੋ ਕ੍ਰਿਪਾ ਕਟਾ ਸਤਗੁਰ ਕਰੈ ਕਾਰਜ ਆਵੇ ਰਾਸ

ਪਿਛੋਂ ਕੁੱਝ ਸਮੇਂ ਬਾਅਦ ਹਰੀਪੁਰ ਦੇ ਰਾਜਾ ਅਤੇ ਉਸ ਦਾ ਪਰਿਵਾਰ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਗੋਇੰਦਵਾਲ ਸਾਹਿਬ ਆਏ। ਐਚ.ਏ.ਰੋਜ਼ ਨੇ ਗਲਾਸਰੀ ਵਿਚ ਲਿਖਿਆ ਹੈ ਕਿ ਸਿੱਖ ਗੁਰੂਆਂ ਦਾ ਪਹਾੜੀ ਰਾਜਿਆਂ ਨਾਲ ਇਹ ਪਹਿਲਾ ਸੰਪਰਕ ਸੀ।

ਲਕੜੀ ਆਉਣ ਤੇ ਗੁਰੂ ਜੀ ਨੇ ਲੱਕੜੀ ਵੰਡ ਦਿੱਤੀ ਅਤੇ ਨਾਲ ਹੀ ਜ਼ਮੀਨ ਵੀ ਵੰਡ ਦਿੱਤੀ ਜੋ ਸੰਗਤਾਂ ਮਕਾਨ ਬਣਾ ਲੈਣ। ਸਰੂਪ ਦਾਸ ਜੀ ਲਿਖਦੇ ਹਨ:-

ਆਈ ਲਕੜੀ ਅਤੇ ਅਮੋਘ ਸਤਗੁਰ ਦਈ ਬਟਾਇ
ਭੂਮ ਬਾਂਟ ਸਭ ਕੋ ਦਈ ਜਿਤਨੀ ਜਾ ਕੋ ਚਾਏ।

ਗੋਇੰਦਵਾਲ ਵਿਚ ਬਹੁਤ ਸਾਰੇ ਖੱਤਰੀ ਜਾਤੀ ਦੇ ਲੋਕ ਆਬਾਦ ਹੋਏ। ਗੁਰੂ ਜੀ ਦੇ ਖਾਨਦਾਨ ਦੇ ਸਭ ਲੋਕ ਉਥੇ ਆ ਕੇ ਵਸੇ। ਉਥੋਂ ਦੇ ਜਨ ਸਾਧਾਰਣ ਸਭ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਛਕਦੇ ਸਨ:-

ਚੌਪਈ : ਗੁਰ ਕੁਲ ਆਉ ਨਿਜ ਕੁਲ ਜਨ ਦੀਨੀ।
ਬਿਪ੍ਰਨ ਆਉ ਸਿਖਨ ਸਭ ਲੀਨੀ।
ਬਾਈ ਜਾਤ ਖਤਰੀ ਕੁਲ ਬਸੈ।
ਗੋਇੰਦਵਾਲ ਅਨੰਦ ਰੰਗ ਵਸੈ।

.................................

ਸਭ ਪ੍ਰਸ਼ਾਦਿ ਲੰਗਰ ਮੇ ਪਾਵੋ
ਅਉ ਸਕਲ ਦਿਵਸ ਜੋ ਕੋਈ ਆਵੇ।

ਇਸ ਸਾਖੀ ਦਾ ਅੰਤ ਇਸ ਦੋਹਰੇ ਤੇ ਹੁੰਦਾ ਹੈ:-

ਅਤ ਸੁੰਦਰ ਨਗਰ ਬਸੀ ਜਹਾ ਸਤਿਗੁਰ ਲੀਨਾ ਬਾਸ
ਜੋ ਸ਼ਰਧਾ ਕਰ ਆਵੈ ਤਾਹ ਸਤਿਗੁਰ ਪੂਰੇ ਆਸ

# ਮਨੋਹਰ ਦਾਸ ਮਿਹਰਬਾਨ

ਮਿਹਰਬਾਨ ਜੀ ਗੁਰਬਾਣੀ ਦਾ ਅਤਿਅੰਤ ਸਤਿਕਾਰ ਕਰਦੇ ਸਨ । ਉਹ ਆਪ ਬਾਣੀ ਪੜ੍ਹਦੇ ਤੇ ਬਾਣੀ ਦੇ ਪਰਮਾਰਥ ਦੱਸਦੇ ਸਨ । ਉਨ੍ਹਾਂ ਦੀ ਗੁਰਬਾਣੀ ਦੀ ਵਿਆਖਿਆ ਤੇ ਪਰਮਾਰਥ ਵਿਸ਼ੇਸ਼ ਮਹਾਨਤਾ ਰਖਦੇ ਹਨ, ਜਿਵੇਂ ਕਿ ਉਨ੍ਹਾਂ ਦੀ ਜਨਮ ਸਾਖੀ ਦੇ ਪਰਮਾਰਥਾਂ ਤੋਂ ਸਿੱਧ ਹੁੰਦਾ ਹੈ । ਇਸ ਸਬੰਧ ਵਿਚ ਇਕ ਭੁਲੇਖਾ ਕੇਸਰ ਸਿੰਘ ਛਿਬਰ ਕਰਤਾ ਬੰਸਾਵਲੀ ਨਾਮਾ ਨੇ ਪਾਇਆ ਹੈ, ਉਹ ਲਿਖਦਾ ਹੈ :-

ਮੀਣਿਆ ਭੀ ਪੁਸਤਕ ਇਕ ਗ੍ਰੰਥ ਬਨਾਇਆ ।<br>
ਚਹੁੰ ਪਾਤਸਾਹੀਆਂ ਦੇ ਸਬਦ ਬਾਣੀ ਵਿਚ ਲਿਖ ਪਾਇਆ<br>
ਇਥੇ ਸਬਦ ਕੀਰਤਨ ਕਰਨ ਸਿਖ । ਰਬਾਬੀ ਡੂਮ ਉਨ੍ਹਾਂ ਲਏ ਰੱਖ ।<br>
ਇਥੇ ਕਿਸੇ ਸਿਖ ਸ਼ਬਦ ਮਿਹਰਵਾਨ ਦਾ ਪੜਿਆ ।<br>
ਉਹ ਸ਼ਬਦ ਅਵਾਜ਼ ਗੁਰੂ ਅਰਜਨ ਦੇ ਪੜਿਆ ।<br>
ਬਚਨ ਕੀਤਾ ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ<br>
ਮੀਣੇ ਪਾਣ ਲਗੇ ਨੀ ਰਲਾ ਸੋ ਨਿਆਰੀ ਕਰ ਧਰੀਏ ।<br>
ਸੋ ਸਾਹਿਬ ਅਗੇ ਹੀ ਬਾਣੀ ਉਚਾਰ ਕਰਤ ਸੇ ਭਏ ।<br>
ਸੋ ਭਾਈ ਗੁਰਦਾਸ ਸਭ ਇਕੱਤਰ ਕਰ ਲਏ ।

ਇਸ ਟੂਕ ਤੋਂ ਕੇਸਰ ਸਿੰਘ ਦਾ ਇਹ ਭਾਵ ਹੈ :-

1. ਮਿਹਰਬਾਨ ਜੀ ਨੇ ਇਕ ਗ੍ਰੰਥ ਰਚਿਆ ਜਿਹੜਾ ਕਿ ਗੁਰੂ ਗ੍ਰੰਥ ਸਾਹਿਬ ਵਰਗਾ ਸੀ, ਉਸ ਵਿਚ ਚਾਰ ਗੁਰੂ ਸਾਹਿਬ ਦੇ ਸ਼ਬਦ ਸਨ ਤੇ ਗੁਰੂ ਅਰਜਨ ਦੇਵ ਜੀ ਦੇ ਟਾਕਰੇ ਤੇ ਉਨ੍ਹਾਂ ਨੇ ਆਪਣੇ ਸ਼ਬਦ ਰਚ ਕੇ ਉਸ ਵਿਚ ਪਾ ਦਿੱਤੇ ਸਨ ।

2. ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਮਿਹਰਬਾਨ ਜੀ ਗੁਰੂ ਨਹੀਂ ਸਨ ਮੰਨਦੇ, ਇਸ ਲਈ ਉਨ੍ਹਾਂ ਦੀ ਬਾਣੀ ਨੂੰ ਆਪਣੇ ਗ੍ਰੰਥ ਵਿਚ ਨਾ ਮਿਲਾਇਆ ।

ਇਹ ਦੋਵੇਂ ਗੱਲਾਂ ਨਿਰਮੂਲ ਹਨ :

1. ਜੇਕਰ ਗੁਰੂ ਅਰਜਨ ਦੇਵ ਜੀ ਦੇ ਟਾਕਰੇ ਤੇ ਮਿਹਰਬਾਨ ਜੀ ਨੇ ਕੋਈ ਹੋਰ ਬਾਣੀ ਗ੍ਰੰਥ ਰਚਿਆ ਹੁੰਦਾ

"ਹਰੀਆ ਤੇ ਬਾਲਾ ਜੱਟ ਬਾਬਾ ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ ਦੇ ਚੇਲੇ ਹੋਏ ਜੋ ਆਪਣਾ ਕਾਲਾ ਮੂੰਹ

ਕਰ ਕੇ ਸਿਰ ਉਪਰ ਮੋਰ ਪੰਖ ਦਾ ਮੁਕਟ ਪਹਿਰਦੇ ਸਨ। ਇਸ ਕਰਕੇ ਉਨ੍ਹਾਂ ਦੀ ਅਤੇ ਉਨ੍ਹਾਂ ਦਾ ਜੋ ਪੰਥ ਚਲਿਆ, ਉਸ ਦੀ ਦਿਵਾਨੇ ਸੰਗਿਆ ਹੋਈ। ਦਿਵਾਨਿਆਂ ਦੀ ਗੱਦੀ ਕੋਟ ਪੀਰ ਮਾਲਵੇ ਵਿਚ ਹੈ ਅਤੇ ਪਟਿਆਲਾ ਬਾਬਾ ਰਾਮ ਦਾਸ ਜੀ ਦਾ ਡੇਰਾ ਇਸੇ ਸੰਪ੍ਰਦਾਇ ਦਾ ਹੈ। ਇਨ੍ਹਾਂ ਦੀ ਧਰਮ ਪੁਸਤਕ ਗੁਰੂ ਗ੍ਰੰਥ ਸਾਹਿਬ ਹੈ।"

ਭਾਈ ਸੰਤੋਖ ਸਿੰਘ ਜਾਂ ਕੋਈ ਹੋਰ ਪੁਰਾਤਨ ਲਿਖਤ ਇਸ ਗੱਲ ਦੀ ਪੁਸ਼ਟੀ ਨਹੀਂ ਕਰਦੀ, ਕਿ ਮਿਹਰਬਾਨ ਜੀ ਨੇ ਕੋਈ ਗ੍ਰੰਥ ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ ਵਿਚ ਰਚਿਆ ਹੋਵੇ। ਵਿਆਖਿਆਤਮਕ ਪਦ ਰਚ ਕੇ ਮਿਹਰਬਾਨ ਜੀ ਨੇ ਗੁਰਬਾਣੀ ਦੀ ਵਿਆਖਿਆ ਜ਼ਰੂਰ ਕੀਤੀ ਹੈ, ਪਰ ਇਹ ਪਰਮਾਰਥ ਦਰਸਾਉਣ ਦਾ ਮਹਾਨ ਕੰਮ ਗੁਰਬਾਣੀ ਤੇ ਅਤੁੱਟ ਸ਼ਰਧਾ ਤੋਂ ਬਗੈਰ ਨਹੀਂ ਸੀ ਹੋ ਸਕਦਾ। ਇਸ ਲਈ ਇਹ ਕਹਿਣਾ, ਕਿ ਮਿਹਰਬਾਨ ਨੇ ਗੁਰੂ ਅਰਜਨ ਸਾਹਿਬ ਦੇ ਟਾਕਰੇ ਤੇ ਗੁਰਬਾਣੀ ਦਾ ਗ੍ਰੰਥ ਰਚਿਆ, ਦਰੁਸਤ ਨਹੀਂ।

ਇਹ ਗੱਲ ਵੀ ਬਿਲਕੁਲ ਨਿਰਮੂਲ ਜਾਪਦੀ ਹੈ, ਕਿ ਮਿਹਰਬਾਨ ਜੀ ਕੇਵਲ ਚਾਰ ਗੁਰੂ ਸਾਹਿਬਾਂ ਨੂੰ ਹੀ ਗੁਰੂ ਮੰਨਦੇ ਹਨ, ਤੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਨਹੀਂ ਸਨ ਮੰਨਦੇ। ਮਿਹਰਬਾਨ ਤੇ ਉਸ ਦੀ ਸੰਪਰਦਾ ਵਿਚ ਜਿੰਨੀਆਂ ਰਚਨਾਵਾਂ ਹੋਈਆਂ ਹਨ, ਉਨ੍ਹਾਂ ਸਾਰੀਆਂ ਵਿਚ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਮੰਨਿਆ ਹੈ। (1) ਗੋਸ਼ਟੀਆਂ ਮਿਹਰਬਾਨ ਦੇ ਆਰੰਭ ਵਿਚ ਹੀ ਪਹਿਲੇ ਗੁਰੂ ਸਾਹਿਬਾਨ ਦੇ ਨਾਲ ਸਤਿਗੁਰੂ ਅਰਜਨ ਦੇਵ ਜੀ ਦਾ ਨਾਮ ਲਿਖਿਆ ਹੈ। (2) ਮਿਹਰਬਾਨ ਜੀ ਨਾ ਕੇਵਲ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਮੰਨਦੇ ਸਨ, ਸਗੋਂ ਉਨ੍ਹਾਂ ਦੀਆਂ ਰਚਨਾਵਾਂ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪ੍ਰਭਾਵ ਥੱਲੇ ਲਿਖੀਆਂ ਗਈਆਂ ਪ੍ਰਤੀਤ ਹੁੰਦੀਆਂ ਹਨ, ਭਾਈ ਸੰਤੋਖ ਸਿੰਘ ਅਨੁਸਾਰ ਮਨੋਹਰ ਦਾਸ ਨੇ ਸਿਖਿਆ ਹੀ ਗੁਰੂ ਅਰਜਨ ਦੇਵ ਜੀ ਤੋਂ ਪ੍ਰਾਪਤ ਕੀਤੀ।

ਮਿਹਰਬਾਨ ਜੀ ਗੁਰਬਾਣੀ ਦਾ ਬਹੁਤ ਹੀ ਸਤਿਕਾਰ ਕਰਦੇ ਸਨ। ਆਪ ਨੇਮ ਨਾਲ ਗੁਰਬਾਣੀ ਦਾ ਪਾਠ ਕਰਦੇ, ਗੁਰਬਾਣੀ ਨੂੰ ਡੰਡਉਤਾਂ ਕਰਦੇ ਤੇ ਮੱਥੇ ਟੇਕਦੇ ਸਨ। ਜਦੋਂ ਕੋਈ ਆਪ ਪਾਸ ਪ੍ਰਸ਼ਨ ਕਰਦਾ ਸੀ ਤਾਂ ਉੱਤਰ ਵਿਚ ਆਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਬਾਣੀ ਦੀਆਂ ਤੁਕਾਂ ਪੜ੍ਹਕੇ ਉਨ੍ਹਾਂ ਦਾ ਪਰਮਾਰਥ ਵਿਸਥਾਰ ਨਾਲ ਦਸ ਦਿੰਦੇ ਤਾਂ ਜੋ ਉਨ੍ਹਾਂ ਤੁਕਾਂ ਦਾ ਸਾਰ ਭਾਵ ਹਰ ਇਕ ਦੀ ਸਮਝ ਵਿਚ ਆ ਸਕੇ। ਇਕ ਵਾਰੀ ਇਕ ਸਿੱਖ ਨੇ ਆਪ ਤੇ ਪ੍ਰਸ਼ਨ ਕੀਤਾ- 'ਉਹ ਜੁ ਕੋਈ ਅਦ੍ਰਿਸ਼ਟ ਅਗੋਚਰ ਪੁਰਖ ਹੈ ਨਿਰੰਜਨ ਦੇਉ ਸ੍ਰੀ ਕ੍ਰਿਸ਼ਨ ਚੰਦ ਸੁਜਿਤ ਮਾਰਗ ਕਰਿ ਕਰਿ ਸੁਖੇਨ ਹੀ ਪ੍ਰਾਪਤ ਹੈ ਹੋਇ ਸੁ ਉਪਦੇਸ ਕ੍ਰਿਪਾ ਕਰਿ ਕਰਿ ਕਹੀਐ ਜੀ।' ਮਿਹਰਬਾਨ ਜੀ ਨੇ ਉੱਤਰ ਵਿਚ ਰਾਗ ਮਾਰੂ ਨਾਮਦੇਵ ਜੀ ਦਾ ਸਬਦ ਸੁਣਾਇਆ :-

'ਰਾਜਾ ਰਾਮ ਜਪਤ ਕੋ ਕੋ ਨ ਤਰਿਓ।
ਗੁਰ ਉਪਦੇਸ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ।।
(ਮਾਰੂ ਨਾਮ ਦੇਵ ਜੀ-1)

ਇਸ ਤਰ੍ਹਾਂ ਆਪ ਜਿਥੇ ਗੁਰਬਾਣੀ ਦੀ ਕਥਾ ਦੁਆਰਾ ਨਿਹਾਲ ਕਰਦੇ ਸਨ, ਉਥੇ ਗੱਲਾਂ ਬਾਤਾਂ ਵਿਚ ਵੀ ਸੂਖਮ ਤੋਂ ਸੂਖਮ ਆਤਮਕ ਮਸਲਿਆਂ ਨੂੰ ਸੁਖੈਨ ਹੀ ਸਮਝਾ ਦੇਂਦੇ ਸਨ। ਆਪ ਗੀਤਾ ਮਹਾਂਭਾਰਤ, ਗੁਰੂ ਸਾਹਿਬਾਨਾਂ ਦੀਆਂ ਸਾਖੀਆਂ ਤੇ ਭਗਤਾਂ ਦੀਆਂ ਸਾਖੀਆਂ ਵਿਚੋਂ ਪ੍ਰਮਾਣ ਦੇ ਕੇ ਗੁਰਬਾਣੀ ਦੇ ਅਰਥਾਂ ਨੂੰ ਸੌਖਾ ਕਰ ਦਿੰਦੇ ਸਨ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ 1606 ਈਸਵੀ ਵਿਚ ਜੋਤੀ ਜੋਤ ਸਮਾ ਗਏ ਤਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਗੁਰਿਆਈ ਦੇ ਤਖ਼ਤ ਤੇ ਬੈਠੇ। ਉਨ੍ਹਾਂ ਨੇ ਸਿੱਖ ਰਹੁ ਰੀਤ ਵਿਚ ਪਰਿਵਰਤਨ ਲੈ ਆਂਦਾ। ਆਪ ਨੇ ਦੋ ਤਲਵਾਰਾਂ ਇਕ ਮੀਰੀ ਦੀ ਤੇ ਦੂਜੀ ਪੀਰੀ ਦੀ ਪਹਿਨੀਆਂ ਤੇ ਸਿੱਖਾਂ ਨੂੰ ਅੰਨ ਬਸਤਰ ਭੇਟਾ ਕਰਨ ਦੀ ਥਾਂ ਸਸਤਰ ਤੇ ਘੋੜੇ ਭੇਟਾ ਕਰਨ ਵਾਸਤੇ ਤਾਕੀਦ ਕੀਤੀ। ਗੁਰੂ ਹਰਿਗੋਬਿੰਦ ਜੀ ਦੀ ਉਸ ਵੇਲੇ ਛੋਟੀ ਉਮਰ ਸੀ। ਉਨ੍ਹਾਂ ਨੇ 1609 ਈਸਵੀ ਵਿਚ ਅਕਾਲ-ਤਖ਼ਤ ਦੀ ਸਿਰਜਣਾ ਕੀਤੀ। ਸ਼ਿਕਾਰ ਖੇਡਣਾ, ਤੇ ਸਸ਼ਤਰ ਵਿਦਿਆ ਦੇ ਕਰਤਵ ਕਰਨੇ ਆਰੰਭ ਦਿੱਤੇ। ਸਿੱਖ ਗੁਰੂ ਸਾਹਿਬਾਂ ਦੀ ਪਰੰਪਰਾ ਵਿਚ ਇਹ ਇਕ ਨਵਾਂ ਤਜਰਬਾ ਸੀ।

ਗੁਰੂ ਹਰਿਗੋਬਿੰਦ ਜੀ ਦੀ ਇਹ ਨਵੀਂ ਰਹੁ ਰੀਤੀ ਭਾਵੇਂ ਸਮੇਂ ਅਨੁਸਾਰ ਸੀ। ਪਰ ਇਸ ਨੇ ਕਈ ਸਿੱਖਾਂ ਦੇ ਮਨਾਂ ਵਿਚ ਸ਼ੰਕੇ ਪੈਦਾ ਕਰ ਦਿੱਤੇ। ਸਭ ਦੇਸਾਂ ਵਿਚ ਤੇ ਹਰ ਸਮੇਂ ਇਹ ਵੇਖਿਆ ਗਿਆ ਹੈ ਕਿ ਆਮ ਲੋਕਾਂ ਵਿਚ ਇਕ ਪਿਛਾਂਹ ਖਿੱਚੂ ਰੁਚੀ ਹੈ, ਜਿਹੜੀ ਕਿ ਹਰ ਨਵੇਂ ਤਜਰਬੇ ਤੇ ਸ਼ੱਕ ਕਰਦੀ ਹੈ। ਪਹਿਲੇ ਸਿੱਖ ਗੁਰੂ ਸਾਹਿਬਾਂ ਦਾ ਨਮੂਨਾ ਜਿਹੜਾ ਕਿ ਆਮ ਸਿੱਖਾਂ ਸਾਹਮਣੇ ਸੀ, ਉਹ ਸੀ "ਨਾਮ ਜਪਣਾ ਤੇ ਜਪਾਉਣਾ" "ਮੰਜੀ ਤੇ ਬੈਠਣਾ ਤੇ ਉਪਦੇਸ਼ ਦੇਣਾ", "ਕੀਰਤਨ ਕਰਨਾ ਤੇ ਕਰਾਉਣਾ", ਸੰਤੋਖ ਦਾ ਉਪਦੇਸ਼ ਦੇਣਾ। ਇਸ ਹਾਲਤ ਵਿਚ ਅਕਬਰ ਵਰਗੇ ਬਾਦਸ਼ਾਹ ਵੀ ਸਿੱਖ ਗੁਰੂ ਸਾਹਿਬਾਂ ਕੋਲ ਚੱਲ ਕੇ ਆਉਂਦੇ ਰਹੇ। ਭਾਵੇਂ ਉਹ ਸਮਾਂ ਬਦਲ ਚੁੱਕਾ ਸੀ, ਪਰ ਆਮ ਸਿੱਖਾਂ ਨੇ "ਸੰਤ ਸਿਪਾਹੀ" ਵਾਲਾ ਜੀਵਨ ਹਾਲੀ ਗ੍ਰਹਿਣ ਨਹੀਂ ਸੀ ਕੀਤਾ। ਸਿੱਖਾਂ ਦੇ ਸ਼ੰਕਿਆਂ ਦਾ ਭਾਈ ਗੁਰਦਾਸ ਜੀ ਨੇ ਇਕ ਪਉੜੀ ਵਿਚ ਬਹੁਤ ਸੁਹਣਾ ਨਿਰੂਪਣ ਕੀਤਾ ਹੈ :-

ਧਰਮਸਾਲ ਕਰਿ ਬਹੀਦਾ ਇਕਤ ਥਾਂ ਨ ਟਿਕੈ ਟਿਕਾਇਆ ॥
ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜ੍ਹਾਇਆ ॥
ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ ॥
ਮੰਜੀ ਬਹਿ ਸੰਤੋਖ ਦਾ ਕੁਤੇ ਰਖਿ ਸਿਕਾਰੁ ਖਿਲਾਇਆ ॥
ਬਾਣੀ ਕਰਿ ਸੁਣਿ ਗਾਂਵਦਾ ਕਥੇ ਨ ਸੁਣੇ ਨ ਗਾਵਿ ਸੁਣਾਇਆ ॥

(ਭਾਈ ਗੁਰਦਾਸ ਵਾਰ 26-24)

ਭਾਵ ਇਹ ਕਿ ਪਿਛਲੇ ਗੁਰੂ ਧਰਮਸਾਲਾ ਬਣਾ ਕੇ ਬਹਿੰਦੇ ਸਨ, ਪਰ ਛੇਵਾਂ ਗੁਰੂ ਇਕ ਜਗ੍ਹਾਂ ਟਿਕਾਇਆ ਨਹੀਂ ਟਿਕਦਾ। ਪਿਛਲੇ ਸਤਿਗੁਰ ਸਾਹਿਬਾਂ ਦੇ ਸਮੇਂ ਬਾਦਸ਼ਾਹ ਘਰ ਚੱਲ ਕੇ ਆਉਂਦੇ ਸਨ, ਪਰ ਛੇਵਾਂ ਗੁਰੂ ਪਾਤਸ਼ਾਹ ਦਾ ਚੜ੍ਹਾਇਆ ਹੋਇਆ ਗਵਾਲੀਅਰ ਦੇ ਕਿਲ੍ਹੇ ਤੇ ਜਾ ਚੜ੍ਹਿਆ ਹੈ। ਸਿੱਖ ਸੰਗਤਾਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਦਰਸ਼ਨ ਨਹੀਂ ਪਾ ਸਕਦੀਆਂ। ਕਿਉਂਕਿ ਗੁਰੂ ਨੱਠਾ ਫਿਰਦਾ ਹੈ। ਕਿਸੇ ਦਾ ਡਰਾਇਆ ਡਰਦਾ ਨਹੀਂ। ਪਹਿਲੇ ਗੁਰੂ ਸਾਹਿਬਾਨ ਮੰਜੀ ਤੇ ਬੈਠ ਕੇ ਸੰਤੋਖ ਦਾ ਉਪਦੇਸ਼ ਕਰਦੇ ਸਨ, ਪਰ ਛੇਵੇਂ ਗੁਰੂ ਜੀ ਕੁੱਤੇ ਰਖ ਕੇ ਸ਼ਿਕਾਰ ਖੇਡਦੇ ਸਨ। ਪਿਛੇ ਹਰ ਇਕ ਗੁਰੂ ਬੱਾਣੀ ਨੂੰ ਰਚ ਕੇ ਸੁਣਾਉਂਦੇ ਸਨ ਤੇ ਗਾਉਂਦੇ ਸਨ, ਪੁਰਾਤਨ ਖਿਆਲਾਂ ਵਾਲੇ ਸਿੱਖਾਂ ਦੀ ਨਿਰਾਸਤਾ ਦਾ ਸਿਖਰ ਉਸ ਵਕਤ ਆਇਆ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜਹਾਂਗੀਰ ਨੇ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ। ਇਹ ਸੰਗਤਾਂ ਤੇ ਸੰਕਟ ਦਾ ਸਮਾਂ ਸੀ, ਉਨ੍ਹਾਂ ਦੀ ਸ਼ਰਧਾ ਦਾ ਕਰੜਾ ਇਮਤਿਹਾਨ ਸੀ।

ਗੁਰੂ ਹਰਿਗੋਬਿੰਦ ਜੀ ਦੀ ਗ਼ੈਰ-ਹਾਜ਼ਰੀ ਵਿਚ ਗੁਰੂ ਅੰਸ਼ ਵਿਚੋਂ ਕੇਵਲ ਮਿਹਰਬਾਨ ਜੀ ਹੀ ਸਨ, ਜਿਨ੍ਹਾਂ ਦਾ ਜੀਵਨ ਬੜਾ ਉਚਾ ਤੇ ਸੁੱਚਾ ਸੀ। ਆਪ ਅੰਮ੍ਰਿਤ ਵੇਲੇ ਉਠਦੇ, ਮਾਲਾ ਫੇਰਦੇ, ਹਰ ਰੋਜ਼ ਦਾਨ ਕਰਦੇ ਤੇ

ਪੁਜੀ ਸਾਹਿਬ ਦਾ ਪਾਠ ਕਰਦੇ ਸਨ । ਫੇਰ ਸੰਗਤ ਵਿਚ ਕੀਰਤਨ ਕਰਦੇ ਤੇ ਕਥਾ ਵਾਰਤਾ ਸੁਣਾਉਂਦੇ ਸਨ । ਆਪ ਦੀ ਰਸਨਾ ਵਿਚ ਬੜੀ ਮਿਠਾਸ ਸੀ । ਜਦੋਂ ਆਪ ਗੁਰਬਾਣੀ ਗਾਇਨ ਕਰਦੇ ਜਾਂ ਗੁਰਬਾਣੀ ਦੀ ਵਿਆਖਿਆ ਕਰਦੇ ਤਾਂ ਸੰਗਤਾਂ ਨੂੰ ਬਹੁਤ ਪ੍ਰਭਾਵਿਤ ਕਰ ਲੈਂਦੇ ਸਨ । ਸੋ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਲ੍ਹੇ ਵਿਚ ਸਨ ਤਾਂ ਉਸ ਵੇਲੇ ਸੰਗਤ ਦਾ ਝੁਕਾਉ ਮਿਹਰਬਾਨ ਜੀ ਵਲ ਵਧਿਆ ।

ਇਹ ਗੱਲ ਬਹੁਤ ਮਹਾਨਤਾ ਵਾਲੀ ਹੈ ਕਿ ਮਿਹਰਬਾਨ ਜੀ ਨੇ ਕਿਸੇ ਵੇਲੇ ਵੀ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਇਆ ਤੇ ਕਦੀ ਵੀ ਗੁਰੂ ਹੋਣ ਦਾ ਦਾਹਵਾ ਨਹੀਂ ਕੀਤਾ । ਮਿਹਰਬਾਨ ਦੀ ਸੰਪਰਦਾਇ ਨੇ ਮਿਹਰਬਾਨ ਦੇ ਚਲਾਣੇ ਪਿਛੋਂ ਆਪਣੀ ਗੱਦੀ ਦੀ ਮਹਾਨਤਾ ਨੂੰ ਪ੍ਰਗਟਾਉਣ ਲਈ "ਗੁਰੂ ਮਿਹਰਬਾਨ" ਕਰਕੇ ਪੁਸਤਕਾਂ ਵਿਚ ਲਿਖਿਆ ਹੈ ਪਰ ਮਿਹਰਬਾਨ ਜੀ ਜਿੰਨਾ ਚਿਰ ਜੀਉਂਦੇ ਰਹੇ ਸਦਾ ਆਪਣੇ ਆਪ ਨੂੰ "ਭਗਤ" ਅਖਵਾਉਂਦੇ ਸਨ ਤੇ ਆਪਣੇ ਆਪ ਨੂੰ "ਭਗਤ" ਕਹਿੰਦੇ ਸਨ, ਗੁਰੂ ਨਹੀਂ । ਗਣੇਸ਼ ਦਾਸ ਵਡੈਹਰਾ ਇਸ ਗੱਲ ਨੂੰ ਸਪਸ਼ਟ ਕਰਦਾ ਹੋਇਆ ਲਿਖਦਾ ਹੈ :-

ਖਟ ਚਾ ਭਗਤ ਕੁਰਾਰ ਦਾਦ

ਮਿਹਰਬਾਨ ਜੀ "ਆਪਣੇ ਆਪ ਨੂੰ ਭਗਤ ਅਖਵਾਉਂਦੇ ਸਨ"-- ਗੁਰੂ ਨਹੀਂ ।

ਇਸ ਸਬੰਧ ਵਿਚ ਸਭ ਤੋਂ ਵਿਸ਼ੇਸ਼ ਸਾਖ ਦਬਿਸਤਾਨੇ ਮਜ਼ਾਹਬ ਦੀ ਹੈ । ਇਹ ਪੁਸਤਕ 1645 ਵਿਚ, ਮਿਹਰਬਾਨ ਜੀ ਦੇ ਦਿਹਾਂਤ ਦੇ ਪੰਜ ਸਾਲ ਪਿਛੋਂ ਲਿਖੀ ਗਈ ਇਸ ਵਿਚ ਵੀ ਇਸੇ ਗੱਲ ਨੂੰ ਸਪਸ਼ਟ ਕੀਤਾ ਤੇ ਲਿਖਿਆ ਹੈ :-

ਏਯਾਨ ਖੁਦਰਾ ਭਗਤ ਬਾਹਿਨੀ ਪ੍ਰਸਤਾਰ-ਇ-ਖੁਦਾ ਗੀਰੰਦ

ਭਾਵ ਇਹ ਕਿ ਮਿਹਰਬਾਨ ਜੀ ਤੇ ਹਰਿ ਜੀ ਦੋਵੇਂ ਆਪਣੇ ਆਪ ਨੂੰ ਭਗਤ ਅਥਵਾ ਪਰਮਾਤਮਾ ਦੇ ਸੇਵਕ ਸਮਝਦੇ ਸਨ ।

ਗੋਸ਼ਟੀਆਂ ਮਿਹਰਬਾਨ ਵਿਚ ਲਿਖਿਆ ਹੈ ਕਿ ਅਠੱਤੀ ਸਾਲ ਦੀ ਉਮਰ ਪਿਛੋਂ ਭਾਵ 1619 ਈਸਵੀ ਤੋ ਪਿਛੋਂ ਮਿਹਰਬਾਨ ਜੀ ਨੇ ਕਾਂਗੜੇ ਦੀਆਂ ਪਹਾੜੀ ਰਿਆਸਤਾਂ ਦਾ ਦੌਰਾ ਕੀਤਾ ।

1619 ਤੇ 1620 ਦੋ ਸਾਲ ਕਾਂਗੜੇ ਦੀਆਂ ਰਿਆਸਤਾਂ ਲਈ ਬੜੇ ਭਿਆਨਕ ਸਾਲ ਸਨ । ਜਹਾਂਗੀਰ ਦਾ ਪੁੱਤਰ ਸ਼ਾਹਜ਼ਾਦਾ ਖੁੱਰਮ (ਸ਼ਾਹਜਹਾਨ) ਬਹੁਤ ਸਾਰੀਆਂ ਮੁਗਲੀਆਂ ਫ਼ੌਜਾਂ ਲੈ ਕੇ ਕਾਂਗੜੇ ਦੇ ਕਿਲ੍ਹੇ ਨੂੰ ਸਰ ਕਰ ਰਿਹਾ ਸੀ । 1620 ਵਿਚ ਮੁਗਲਾਂ ਨੇ ਪਹਿਲੀ ਵਾਰੀ ਕਾਂਗੜੇ ਜਹਾਂਗੀਰ ਦੇ ਨਾਂ ਤੇ ਖੁਤਬਾ ਪੜ੍ਹਿਆ ਤੇ ਕਾਂਗੜੇ ਦੇ ਕਿਲ੍ਹੇ ਵਿਚ ਪਹਿਲੀ ਵਾਰੀ ਗਊ ਹੱਤਿਆ ਹੋਈ ।ਰਾਜੇ ਚੰਦਰਭਾਨ ਕਾਂਗੜੇ ਵਾਲੇ ਦੇ ਮਿਹਰਬਾਨ ਜੀ ਨੂੰ ਮਿਲਣ ਦੇ ਕਥਨ ਤੋਂ ਸਿੱਧ ਹੁੰਦਾ ਹੈ ਕਿ ਮਿਹਰਬਾਨ ਜੀ ਨੇ ਪਹਾੜੀ ਰਿਆਸਤਾਂ ਦਾ ਦੌਰਾ 1627 ਈਸਵੀ ਤੋਂ ਪਿਛੋਂ ਕੀਤਾ ਕਿਉਂਕਿ ਰਾਜਾ ਚੰਦਰਭਾਨ 1627 ਈਸਵੀ ਵਿਚ ਤਖਤ ਤੇ ਬੈਠਾ ਸੀ । ਅਨੁਮਾਨ ਹੈ ਕਿ ਮਿਹਰਬਾਨ ਜੀ 1628 ਈਸਵੀ ਵਿਚ ਪਹਾੜੀ ਇਲਾਕੇ ਨੂੰ ਗਏ ਜਦੋਂ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਮੁਗਲ ਸੈਨਾ ਨਾਲ ਪਹਿਲੀ ਲੜਾਈ ਹੋਈ ਸੀ ।

ਸਭ ਤੋਂ ਪਹਿਲਾਂ ਮਿਹਰਬਾਨ ਜੀ ਸੁਕੇਤ ਰਿਆਸਤ ਵਿਚ ਗਏ ਉਥੋਂ ਦੇ ਰਾਜੇ ਸ਼ਿਆਮ ਸੈਨ (1620-1650) ਨੇ ਬੜੀ ਸੇਵਾ ਕੀਤੀ । ਇਹ ਰਾਜਾ ਬਹੁਤ ਫ਼ਕੀਰ ਦੋਸਤ ਸੀ ਤੇ ਸਾਧਾਂ ਸੰਤਾਂ ਦੀ ਸੇਵਾ ਕਰਦਾ ਸੀ । ਇਸ ਦਾ ਕਾਰਣ ਇਹ ਸੀ ਕਿ ਉਸ ਨੂੰ ਇਕ ਯੋਗੀ ਕੋਲੋਂ ਸਰਾਪ ਮਿਲਿਆ ਹੋਇਆ ਸੀ, ਜਿਸ ਕਰਕੇ ਉਹ

ਬਹੁਤ ਉਪਰਾਮ ਰਹਿੰਦਾ ਸੀ।

ਸੁਕੇਤ ਤੋਂ ਮਿਹਰਬਾਨ ਕੋਟਲੈਹੜ ਰਿਆਸਤ ਵਿਚ ਆਏ। ਇਥੋਂ ਦੇ ਰਾਜੇ ਨੇ ਵੀ ਬਹੁਤ ਸੇਵਾ ਕੀਤੀ। ਸੁਕੇਤ ਤੋਂ ਕਾਂਗੜੇ ਰਾਜੇ ਦੀ ਧਰਤੀ ਤੇ ਆਏ। ਚੰਦਰਭਾਨ ਰਾਜਾ ਮੁਗਲ ਸੈਨਾ ਨੂੰ ਕਾਂਗੜੇ ਵਿਚੋਂ ਕਢਣ ਦਾ ਯਤਨ ਕਰ ਰਿਹਾ ਸੀ ਉਹ ਆਪ ਨੂੰ ਮਿਲਣ ਆਇਆ। ਉਸ ਨੇ ਮਿਹਰਬਾਨ ਜੀ ਵਾਸਤੇ ਬਾਗ ਲੁਆ ਦਿੱਤਾ। ਤੇ ਇਕ ਡੇਰਾ ਬਣਵਾ ਦਿੱਤਾ। ਕੁਝ ਸਮਾਂ ਕਾਂਗੜੇ ਵਿਚ ਰਹਿ ਕੇ ਫਿਰ ਆਪ ਮੈਦਾਨੀ ਇਲਾਕੇ ਬੁਤਾਲੇ ਆ ਗਏ ਤੇ ਬੁਤਾਲੇ ਤੋਂ ਗੰਜਲ ਪਿੰਡ ਵਿਚ ਕੋਈ ਪੰਜ ਸਾਲ ਟਿਕੇ ਰਹੇ। ਗੰਜਲ ਤੋਂ ਫੇਰ ਸ਼ਹਿਨੇ ਕਾਲੇ ਤੋਂ ਫਿਰੋਜ਼ਪੁਰ ਦੇ ਰਸਤੇ ਮੁਹਮੰਦੀਪੁਰ ਆਏ। ਮੁਹੰਮਦੀਪੁਰ ਤਹਿਸੀਲ ਕਸੂਰ ਜ਼ਿਲ੍ਹਾ ਲਾਹੌਰ ਵਿਚ ਸੀ ਤੇ ਇਥੇ ਇਨ੍ਹਾਂ ਦਾ ਆਪਣਾ ਡੇਰਾ ਸੀ।

ਮਿਹਰਬਾਨ ਜੀ ਦਾ ਦੇਹਾਂਤ ਸੰਮਤ *1699* ਮਾਘ ਦੀ ਬਸੰਤ ਪੰਚਮੀ ਮੁਤਾਬਕ *18* ਜਨਵਰੀ, *1640* ਈਸਵੀ ਨੂੰ ਹੋਇਆ। ਆਪ ਨੇ ਪੂਰੇ *59* ਸਾਲ ਉਮਰ ਭੋਗੀ। ਦੇਹਾਂਤ ਤੋਂ ਕੁਝ ਸਮਾਂ ਪਹਿਲਾਂ ਆਪ ਗੁਰੂ ਨਾਨਕ ਸਾਹਿਬ ਜੀ ਦਾ ਇਹ ਸ਼ਬਦ ਪ੍ਰੇਮ ਨਾਲ ਪੜ੍ਹਿਆ ਤੇ ਸੁਣਿਆ ਕਰਦੇ ਸਨ :-

ਸਜਣ ਸੇਈ ਨਾਲਿ ਮੈਂ ਚਲਦਿਆਂ ਨਾਲ ਚਲੰਨਿ॥
ਜਿਥੇ ਲੇਖਾ ਮੰਗੀਐ ਤਿਥੇ ਖੜੇ ਦਿਸੰਨ੍ਹਿ॥(ਸੂਹੀ ਮਹਲਾ *1-3*)

ਮਿਹਰਬਾਨ ਜੀ ਬਹੁਤ ਪ੍ਰਭਾਵਸ਼ਾਲੀ ਸਖਸ਼ੀਅਤ ਦੇ ਮਾਲਕ ਸਨ। ਆਪ ਦੀ ਚੌੜੀ ਛਾਤੀ, ਲੰਮੀਆਂ ਭੁਜਾਂ ਤੇ ਉਂਗਲਾਂ ਵੱਡੀਆਂ ਸਨ। ਆਪ ਦੇ ਨੇਤਰਾਂ ਵਿਚ ਲਾਲੀ ਤੇ ਹੇਠਲੇ ਕਾਲੇ ਡੋਰੇ ਵੇਖਣ ਵਾਲੇ ਤੇ ਬਹੁਤ ਪ੍ਰਭਾਵ ਪਾਉਂਦੇ ਸਨ। ਆਪ ਜਦੋਂ ਟੁਰਦੇ ਸਨ ਤਾਂ ਆਮ ਤੌਰ ਤੇ ਸੱਜੇ ਖੱਬੇ ਨਹੀਂ ਸਨ ਵੇਖਦੇ ਕੇਵਲ ਆਪਣੇ ਧਿਆਨ ਵਿਚ ਹੇਠਾਂ ਮੂੰਹ ਕਰਕੇ ਟੁਰੀ ਜਾਂਦੇ ਸਨ।

ਜਿਥੇ ਮਿਹਰਬਾਨ ਜੀ ਉਚ ਕੋਟੀ ਦੇ ਲਿਖਾਰੀ, ਚੰਗੇ ਵਿਦਵਾਨ ਤੇ ਗੁਰਬਾਣੀ ਦੇ ਵਿਆਖਿਆਕਾਰ ਸਨ, ਉਥੇ ਉਹ ਬਹੁਤ ਵੱਡੇ ਕਲਾਕਾਰ ਵੀ ਸਨ। ਨਾ ਕੇਵਲ ਉਹ ਰਾਗ ਨੂੰ ਸਮਝਦੇ ਸਨ, ਸਗੋਂ ਰਾਗ ਨੂੰ ਗਾਇਨ ਕਰ ਸਕਦੇ ਸਨ, ਅਕਾਲ-ਪੁਰਖ ਵਲੋਂ ਆਪ ਨੂੰ ਗਲਾ ਬਹੁਤ ਸੁਰੀਲਾ ਮਿਲਿਆ ਸੀ। ਜਿਸ ਵੇਲੇ ਆਪ ਕੀਰਤਨ ਕਰਦੇ ਤਾਂ ਸੰਗਤਾਂ ਬਹੁਤ ਪ੍ਰਭਾਵਿਤ ਹੁੰਦੀਆਂ। ਆਪ ਦੇ ਕੀਰਤਨ ਵਿਚ ਐਨੀ ਸ਼ਕਤੀ ਸੀ ਕਿ ਭਾਵੇਂ ਕੀਰਤਨ ਕਰਦਿਆਂ ਰਾਤ ਤੋਂ ਸਵੇਰ ਤੇ ਸਵੇਰ ਤੋਂ ਸ਼ਾਮ ਹੋ ਜਾਵੇ ਸੰਗਤਾਂ ਬੈਠ ਕੇ ਸੁਣਦੀਆਂ ਰਹਿੰਦੀਆਂ ਸਨ, ਤੇ ਉਕਤਾਂਦੀਆਂ ਨਹੀਂ ਸਨ। ਮਿਹਰਬਾਨ ਜੀ ਛੇ ਰਾਗ ਤੇ ਛਤੀਸ (ਰਾਗਣੀਆਂ) ਦਾ ਗਾਇਨ ਕਰ ਸਕਦੇ ਸਨ।

ਮਿਹਰਬਾਨ ਜੀ ਦਾ ਜੀਵਨ ਵੀ ਬੜਾ ਉੱਚਾ ਤੇ ਸੁੱਚਾ ਸੀ। ਆਪ ਜਿਥੇ ਧਾਰਮਿਕ ਤੇ ਆਤਮਿਕ ਮਸਲਿਆਂ ਨੂੰ ਸਮਝਦੇ ਸਨ ਉਸ ਦੇ ਨਾਲ ਹੀ ਅਮਲ ਭੀ ਕਰਦੇ ਸਨ। ਆਪ ਦਾ ਜੀਵਨ ਇਕ ਅਮਲੀ ਜੀਵਨ ਸੀ। ਆਪ ਸਵੇਰੇ ਅੰਮ੍ਰਿਤ ਵੇਲੇ ਉਠਦੇ, ਮਾਲਾ ਫੇਰਦੇ, ਜਪੁਜੀ ਸਾਹਿਬ ਦੇ ਇੱਕੀ ਪਾਠ ਹਰ ਰੋਜ਼ ਕਰਦੇ ਤੇ ਹਰ ਰੋਜ਼ ਕੁਝ ਨਾ ਕੁਝ ਦਾਨ ਕਰਦੇ ਸਨ। ਆਪ ਦੇ ਉੱਚੇ ਤੇ ਸੁੱਚੇ ਜੀਵਨ ਕਰਕੇ ਸੰਗਤਾਂ ਆਪ ਦਾ ਆਦਰ ਤੇ ਸਤਿਕਾਰ ਕਰਦੀਆਂ ਸਨ।

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸਕ ਪੱਖ

ਸ੍ਰੀ ਗੁਰੂ ਗ੍ਰੰਥ ਸਾਹਿਬ ਭਾਵੇਂ ਇਕ ਧਾਰਮਿਕ ਗ੍ਰੰਥ ਹੈ ਪਰ ਆਪਣੇ ਜ਼ਮਾਨੇ ਦੇ ਜੀਵਨ ਤੇ ਸਭਿਆਚਾਰ ਨੂੰ ਉਲੀਕਣ ਲਈ ਇਕ ਵਡਮੁੱਲਾ ਉਦਗਮ (Source) ਹੈ । ਗੁਰੂ ਗ੍ਰੰਥ ਸ਼ਾਹਿਬ ਤੋਂ ਸਮਕਾਲੀ ਵਕਤ ਦੇ ਸਮਾਜਿਕ, ਰਾਜਨੀਤਕ, ਆਰਥਿਕ ਤੇ ਧਾਰਮਿਕ ਹਾਲਾਤ ਤੇ ਵੀ ਚਾਨਣਾ ਪੈਂਦਾ ਹੈ । ਗੁਰੂ ਗ੍ਰੰਥ ਸਾਹਿਬ ਤੋਂ ਪੰਜਾਬ ਦੇ ਪੌਣ ਪਾਣੀ ਤੇ ਜੀਵ ਜੰਤੂਆਂ ਦੇ ਵਿਸਥਾਰ ਦਾ ਪਤਾ ਚੱਲਦਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੋਢੀ ਲਿਖਾਰੀ ਸਿੱਖ ਗੁਰੂ ਸਨ ਇਸ ਲਈ ਉਨ੍ਹਾਂ ਦੀ ਲਿਖਤ ਤੋਂ ਉਨ੍ਹਾਂ ਦੇ ਜੀਵਨ ਸਬੰਧੀ ਹਾਲਾਤ ਦਾ ਪਤਾ ਚੱਲਦਾ ਹੈ । ਇਸ ਲਈ ਸਿੱਖ ਇਤਿਹਾਸ ਦੇ ਵਿਦਿਆਰਥੀ ਲਈ ਵਿਸ਼ੇਸ਼ ਕਰਕੇ ਤੇ ਇਤਿਹਾਸ ਦੇ ਵਿਦਿਆਰਥੀ ਲਈ ਆਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਤਿਹਾਸ ਦਾ ਇਕ ਵਡਮੁੱਲਾ ਭੰਡਾਰ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਤਿਹਾਸਿਕ ਪਖ ਨੂੰ ਨਿਮਨ ਲਿਖਤ ਸਿਰਲੇਖਾਂ ਹੇਠ ਵੰਡਿਆ ਜਾ ਸਕਦਾ ਹੈ:-

1. ਰਾਜਨੀਤਕ ਦਸ਼ਾ
2. ਸਮਾਜਿਕ ਦਸ਼ਾ
3. ਆਰਥਿਕ ਦਸ਼ਾ
4. ਧਾਰਮਿਕ ਦਸ਼ਾ
5. ਸੋਲਵੀਂ ਸਦੀ ਦੇ ਪੰਜਾਬ ਦਾ ਹਾਲ
6. ਗੁਰੂ ਗ੍ਰੰਥ ਸਾਹਿਬ ਸਿੱਖ ਇਤਿਹਾਸ ਦੇ ਭੰਡਾਰ ਵਜੋਂ

## 1. ਰਾਜਨੀਤਕ ਦਸ਼ਾ:-

ਹਿੰਦ ਦੇ ਇਤਿਹਾਸ ਵਿਚ ਸੋਲ੍ਹਵੀਂ ਸਦੀ ਦਾ ਪਹਿਲਾ ਅੱਧ ਬੜੀਆ ਰਾਜਨੀਤਕ ਘਟਨਾਵਾਂ ਨਾਲ ਭਰਪੂਰ ਸੀ ਤੇ ਇਹ ਘਟਨਾਵਾਂ ਹਿੰਦ ਦੇ ਇਤਿਹਾਸ ਵਿਚ ਜੁਗ ਪਲਟਾਉਣ ਵਾਲੀਆਂ ਸਮਝੀਆਂ ਜਾਂਦੀਆਂ ਹਨ । ਉਸ ਸਮੇਂ ਦੀਆਂ ਕੁਝ ਕੁ ਮਹਾਨ ਘਟਨਾਵਾਂ ਨਿਮਨ ਲਿਖਤ ਹਨ:-

1. ਬਾਬਰ ਦਾ ਹਮਲਾ
2. ਪਾਨੀਪਤ ਦੀ ਪਹਿਲੀ ਲੜਾਈ
3. ਹਮਾਯੂੰ ਦਾ ਹਿੰਦ ਵਿਚੋਂ ਦੇਸ ਨਿਕਾਲਾ
4. ਅਫ਼ਗਾਨਾਂ ਦੀ ਉਨੱਤੀ ਤੇ ਸ਼ੇਰ ਸ਼ਾਹ ਸੂਰੀ

ਇਹ ਘਟਨਾਵਾਂ ਗੁਰੂ ਗ੍ਰੰਥ ਸਾਹਿਬ ਵਿਚ ਦਸੀਆਂ ਗਈਆਂ ਹਨ ਤੇ ਗੁਰੂ ਨਾਨਕ ਦੇਵ ਜੀ ਨੇ ਅੰਕਿਤ ਕੀਤੀਆਂ ਹਨ। ਬਾਬਰ ਤੇ ਗੁਰੂ ਨਾਨਕ ਸਮਾਕਾਲੀ ਸਨ। ਬਾਬਰ ਮੁਗਲ ਖ਼ਾਨਦਾਨ ਦਾ ਬਾਨੀ ਬਣਿਆ ਤੇ ਗੁਰੂ ਨਾਨਕ ਸਿੱਖ ਮਤ ਦਾ। ਇਕ ਦਿਗਵਿਜੈ ਧਰਤੀ ਜਿੱਤਣ ਦਾ ਉਤਸ਼ੁਕ ਸੀ ਤੇ ਦੂਸਰਾ ਧਰਮ ਵਿਜੈ ਦਾ ਪਰਚਾਰਕ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੱਖੀਂ ਵੇਖਿਆ ਬਾਬਰ ਦੇ ਸਿਪਾਹੀਆਂ ਨੂੰ ਲੁਟ ਮਾਰ ਮਚਾਂਦਿਆਂ ਤੇ ਆਪਣੀ ਬਾਣੀ ਵਿਚ ਉਹ ਸਾਰਾ ਹਾਲ ਅੰਕਿਤ ਕੀਤਾ। ਬਾਬਰ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਉਸ ਨੇ ਸਿਆਲਕੋਟ ਦੇ ਵਸਨੀਕਾਂ ਨੂੰ ਕੋਈ ਦੁਖ ਨਾ ਦਿੱਤਾ ਕਿਉਂਕਿ ਉਨ੍ਹਾਂ ਈਨ ਮੰਨ ਲਈ ਤੇ ਸੈਦਪੁਰ ਦੇ ਵਸਨੀਕਾਂ ਨੇ ਈਨ ਨਾ ਮੰਨੀ ਤੇ ਜੋ ਉਨ੍ਹਾਂ ਦੀ ਹਾਲਤ ਹੋਈ ਉਹ ਦੋਵੇਂ ਸਮਕਾਲੀ ਇਸ ਤਰ੍ਹਾਂ ਲਿਖਦੇ ਹਨ-ਬਾਬਰ ਲਿਖਦਾ ਹੈ:-ਸਿਆਲਕੋਟ ਦੇ ਰਾਹ ਵਿਚ ਆਉਂਦਿਆਂ ਹੋਇਆਂ ਜਿਥੋਂ ਦੇ ਵਸਨੀਕਾਂ ਨੇ ਈਨ ਮੰਨ ਲਈ ਉਨ੍ਹਾਂ ਆਪਣਾ ਆਪ ਤੇ ਆਪਣੀ ਜਾਇਦਾਦ ਨੂੰ ਬਚਾ ਲਿਆ।

ਪਰ ਸੈਦਪੁਰ ਦੇ ਵਸਨੀਕਾਂ ਨੇ ਮੁਕਾਬਲਾ ਕੀਤਾ ਤੇ ਉਨ੍ਹਾਂ ਨੂੰ ਤਲਵਾਰ ਦੀ ਭੇਟ ਕਰ ਦਿੱਤਾ ਗਿਆ। ਉਨ੍ਹਾਂ ਦੀਆਂ ਔਰਤਾਂ ਤੇ ਬੱਚਿਆਂ ਨੂੰ ਕੈਦ ਕਰ ਦਿੱਤਾ ਤੇ ਜਾਇਦਾਦਾਂ ਲੁੱਟ ਲਈਆਂ। (ਵੇਖੋ ਸਫ਼ਾ 149)

ਉਪਰੋਕਤ ਪੈਰ੍ਹੇ ਦੀਆਂ ਆਖ਼ਰੀ ਲਾਈਨਾਂ ਧਿਆਨ ਯੋਗ ਹਨ। ਬਾਬਰ ਨੇ ਤਾਂ ਕੇਵਲ ਦੋ ਤਿੰਨ ਲਾਈਨਾਂ ਵਿਚ ਸਾਰਾ ਹਾਲ ਮੁਕਾ ਦਿੱਤਾ ਹੈ ਪਰ ਗੁਰੂ ਨਾਨਕ ਜਿਹੜੇ ਕਿ ਉਥੇ ਭਾਈ ਲਾਲੋ ਪਾਸ ਠਹਿਰੇ ਸਨ ਤੇ ਲੁੱਟ ਮਾਰ ਦਾ ਸਾਰਾ ਹਾਲ ਅੱਖੀਂ ਵੇਖਿਆ ਤੇ ਉਨ੍ਹਾਂ 'ਖ਼ੂਨ ਦਿਆਂ ਸੋਹਿਲਿਆਂ" ਨੂੰ ਖੋਲ੍ਹ ਕੇ ਵਰਣਨ ਕੀਤਾ। ਗੁਰੂ ਗ੍ਰੰਥ ਸਾਹਿਬ ਵਿਚ ਉਹ ਇਸ ਤਰ੍ਹਾਂ ਅੰਕਿਤ ਹੈ:

ਜਿਨ ਸਿਰ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰ
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ।
ਮਹਲਾ ਅੰਦਰ ਹੋਦੀਆਂ।
ਹੁਣਿ ਬਹਣਿ ਨਾ ਮਿਲਨਿ ਹਦੂਰਿ।

................—

ਇਕੁ ਲੱਖ ਲਹਿਨਿ ਬਹਿਠੀਆ ਲਖੁ ਲਹਿਨ ਖੜੀਆਂ।
ਗਰੀ ਛੁਹਾਰੇ ਖਾਂਦੀਆਂ ਮਾਣਨਿ ਸੇਜੜੀਆ।
ਤਿਨ ਗਲ ਸਿਲਕਾਂ ਪਾਈਆਂ ਤੁਟਨਿ ਮੋਤਸਰੀਆ।
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗ ਲਾਇ।
ਦੂਤਾਂ ਨੂੰ ਫੁਰਮਾਇਆ ਲੇ ਚਲੇ ਪਤਿ ਗਵਾਇ।

...................... ———

ਸਾਹਾ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ।
ਬਾਬਰ ਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ।
ਇਕਨਾਂ ਵਖਤ ਖੁਆਈਅਹਿ ਇਕਨਾ ਪੂਜਾ ਜਾਇ।

ਪਾਨੀਪਤ ਦੀ ਲੜਾਈ ਹਿੰਦ ਦੀਆਂ ਲੜਾਈਆਂ ਵਿਚੋਂ ਸਭ ਤੋਂ ਵਧੇਰੇ ਮਹਾਨ ਸਮਝੀ ਜਾਂਦੀ ਹੈ।

ਕਿਉਂਕਿ ਇਸ ਦੇ ਨਾਲ ਹਿੰਦ ਵਾਸੀਆਂ ਦੀ ਕਿਸਮਤ ਦਾ ਫ਼ੈਸਲਾ ਹੋਇਆ ਤੇ ਹਿੰਦ ਵਿਚ ਮੁਗ਼ਲ ਰਾਜ ਦੀ ਨੀਂਹ ਰਖੀ ਗਈ। ਪਾਨੀਪਤ ਦੀ ਪਹਿਲੀ ਲੜਾਈ ਤੇ ਬਾਬਰ ਨੇ ਪਹਿਲੀ ਵਾਰੀ ਹਿੰਦ ਵਿਚ ਬਾਰੂਦ ਵਰਤਿਆ ਤੇ ਇਹੋ ਕਾਰਨ ਸੀ ਕਿ ਉਹ ਥੋੜ੍ਹੀ ਫ਼ੌਜ ਨਾਲ ਵੀ ਜਿੱਤ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਮਨ ਲਿਖਤ ਅੱਖਰਾਂ ਵਿਚ ਪਾਨੀਪੱਤ ਦੀ ਪਹਿਲੀ ਲੜਾਈ ਦਾ ਵਰਣਨ ਕੀਤਾ ਹੈ:-

ਮੁਗਲ ਪਠਾਣਾਂ ਭਈ ਲੜਾਈ ਰਣ ਮਹਿ ਤੇਗੁ ਵਗਾਈ।
ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚੜਾਈ।

ਹਿੰਦ ਦੇ ਇਤਿਹਾਸ ਵਿਚ ਸੋਲ੍ਹਵੀਂ ਸਦੀ ਦਾ ਆਰੰਭ ਇਕ ਬੜੀ ਕਮਜ਼ੋਰ ਹਕੂਮਤ ਨਾਲ ਹੀ ਹੋਇਆ। ਇਬਰਾਹੀਮ ਲੋਧੀ ਇਕ ਕਮਜ਼ੋਰ ਬਾਦਸ਼ਾਹ ਸੀ ਤੇ ਰਾਜ ਪ੍ਰਬੰਧ ਵਿਚ ਉਹ ਇੰਨਾਂ ਨਿਪੁੰਨ ਨਹੀਂ ਸੀ। ਸਿੱਟਾ ਇਹ ਨਿਕਲਿਆ ਕਿ ਹਕੂਮਤ ਦੇ ਕਰਮਚਾਰੀ ਜਾਂ ਤਾਂ ਬਾਗੀ ਹੋ ਗਏ ਜਾਂ ਵਖੋ ਵਖ ਥਾਵਾਂ ਤੇ ਆਪਣੀਆਂ ਮਨਮਾਨੀਆਂ ਕਰਨ ਲਗੇ। ਸੂਬਿਆਂ ਵਿਚ ਗਵਰਨਰ ਬਾਦਸ਼ਾਹ ਬਣ ਬੈਠੇ ਤੇ ਦਿੱਲੀ ਦੇ ਬਾਦਸ਼ਾਹ ਦੀ ਕੋਈ ਪ੍ਰਵਾਹ ਨਹੀਂ ਸੀ ਹੁੰਦੀ। ਅਸਲ ਵਿਚ ਗੱਲ ਇਹ ਸੀ ਕਿ ਪਠਾਣ ਹਿੰਦ ਵਿਚ ਰਹਿ ਕੇ ਇੰਨੇ ਕਮਜ਼ੋਰ ਤੇ ਨਿਰਬਲ ਹੋ ਗਏ ਸਨ ਕਿ ਉਹ ਹਿੰਦ ਦਾ ਪ੍ਰਬੰਧ ਉਸ ਤਾਕਤ ਤੇ ਹਿੰਮਤ ਨਾਲ ਨਹੀਂ ਸਨ ਕਰ ਸਕਦੇ ਜੋ ਕਿ ਉਨ੍ਹਾਂ ਸੁਰੂ ਵਿਚ ਵਖਾਈ। ਇਸ ਹਾਲਤ ਵਿਚ ਰਈਯਤ ਸੁਖੀ ਨਹੀਂ ਸੀ ਰਹਿ ਸਕਦੀ ਤੇਂ ਹਕੂਮਤ ਦੇ ਕਰਮਚਾਰੀ ਉਨ੍ਹਾਂ ਨੂੰ ਬਹੁਤ ਤੰਗ ਕਰਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜ਼ਬਾਨੀ ਉਸ ਵਕਤ ਦੇ ਹਾਲਾਤ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਅੱਖਰਾਂ ਵਿਚ ਉਲੀਕਿਆ ਗਿਆ ਹੈ:-

ਕਲਿ ਕਾਤੀ ਰਾਜੇ ਕਸਾਈ ਧਰਮ ਪੰਖ ਕਰਿ ਉਡਰਿਆ॥
ਕੂੜ ਅਮਾਵਸ ਸਚੁ ਚੰਦ੍ਰਮਾਂ ਦੀਸੈ ਨਾਹੀ ਕਹ ਚੜ੍ਹਿਆ॥

ਇਉਂ ਜਾਪਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਜ਼ਮਾਨੇ ਦੇ ਰਾਜਸੀ ਹਾਲਾਤ ਨੂੰ ਬੜੀ ਦੀਰਘ ਦ੍ਰਿਸ਼ਟੀ ਨਾਲ ਵੇਖਣ ਵਾਲੇ ਸਨ। ਸ੍ਰੀ ਗੁਰੂ ਨਾਲਕ ਦੇਵ ਜੀ ਹਮਾਯੂੰ ਤੇ ਸ਼ੇਰ ਸ਼ਾਹ ਦੇ ਸਮਕਾਲੀ ਸਨ ਤੇ ਉਨ੍ਹਾਂ ਨੇ ਹਮਾਯੂੰ ਦੇ ਰਾਜ ਨੂੰ ਨੌਂ ਸ਼ਾਲਾਂ ਤਕ ਵੇਖਿਆ। 1530-1539 ਈ. ਤਕ ਤੇ ਉਨ੍ਹਾਂ ਦਾ ਹਮਾਯੂੰ ਬਾਰੇ ਜਿਹੜਾ ਅੰਦਾਜ਼ਾ ਸੀ ਉਹ ਬਿਲਕੁਲ ਠੀਕ ਨਿਕਲਿਆ ਤੇ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਤੋਂ ਦੋ ਸਾਲ ਬਾਦ ਹਮਾਯੂੰ ਨੂੰ ਤਖ਼ਤ ਛਡਕੇ ਨਠਣਾ ਪਿਆ ਤੇ ਸ਼ੇਰ ਸ਼ਾਹ ਦਾ ਰਾਜ ਹਿੰਦ ਵਿਚ ਅਸਥਾਪਨ ਹੋ ਗਿਆ ਇਸ ਤਰ੍ਹਾਂ ਗੁਰੂ ਜੀ ਦਾ ਮੁਗ਼ਲਾਂ ਬਾਰੇ ਅੰਦਾਜ਼ਾ ਠੀਕ ਨਿਕਲਿਆ। ਉਨ੍ਹਾਂ ਆਪਣੀ ਰਚਨਾ ਵਿਚ ਲਿਖਿਆ ਹੈ:-

ਆਵਨਿ ਅਠਤਰੈ ਜਾਨਿ ਸਤਾਨਵੈ
ਹੋਰ ਭੀ ਉਠਸੀ ਮਰਦ ਕਾ ਚੇਲਾ॥

ਇਸ ਦਾ ਭਾਵ ਇਹ ਹੈ ਕਿ ਮੁਗ਼ਲ ਸੰਮਤ 1578 ਵਿਚ ਆਏ ਤੇ ਸੰਮਤ 1599 ਅਥਵਾ 1540 ਈਸਵੀ ਵਿਚ ਚਲੇ ਗਏ। ਇਕ ਹੋਰ ਹਿੰਦ ਵਿਚ ਮਰਦ ਕਾ ਚੇਲਾ ਉਠਿਆ। ਇਥੇ ਮਰਦ ਕਾ ਚੇਲਾ ਤੋਂ ਭਾਵ ਸ਼ੇਰ ਸ਼ਾਹ ਸੂਰੀ ਜਾਪਦਾ ਹੈ।

**2. ਸਮਾਜਿਕ ਦਸ਼ਾ :-**

ਸਿੱਖ ਗੁਰੂ ਸਾਹਿਬਾਨ ਜਨਤਾ ਦੇ ਸੁਧਾਰਕ ਲੀਡਰ ਸਨ ਤੇ ਉਹ ਪਰਬਤਾਂ ਦੀਆਂ ਚੋਟੀਆਂ ਤੇ ਨਹੀਂ ਸਨ ਵਸਦੇ ਸਗੋਂ ਜਨਤਾ ਵਿਚ ਵਸਦੇ ਸਨ ਤੇ ਉਨ੍ਹਾਂ ਦੀਆਂ ਸਮਾਜਿਕ ਉਣਤਾਈਆਂ ਨੂੰ ਚੰਗੀ ਤਰ੍ਹਾਂ ਜਾਣਦੇ

ਸਨ। ਉਨ੍ਹਾਂ ਨੇ ਬਹੁਤ ਸਾਰੀਆਂ ਸਮਾਜਿਕ ਬੁਰਾਈਆਂ ਨੂੰ ਦੂਰ ਕਰਨ ਲਈ ਅਵਾਜ਼ ਉਠਾਈ। ਇਸ ਤੋਂ ਸਿਵਾ ਸਿੱਖ ਗੁਰੂਆਂ ਦੀ ਬਾਣੀ ਜਨਤਾ ਦੀ ਬੋਲੀ ਵਿਚ ਰਚੀ ਗਈ ਤੇ ਉਸਦੇ ਵਿਚ ਅਲੰਕਾਰ ਆਦਿ ਇਸ ਤਰ੍ਹਾਂ ਵਰਤੇ ਗਏ ਸਨ ਜੋ ਉਸ ਸਮੇਂ ਦੇ ਸਮਾਜਿਕ ਜੀਵਨ ਨਾਲ ਕਾਫ਼ੀ ਸਬੰਧਤ ਸਨ। ਉਦਾਹਰਣ ਦੇ ਤੌਰ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇਕੀ ਦੀ ਜਿਤ ਦਰਸਾਉਣ ਲਈ ਉਸ ਸਮੇਂ ਦੇ ਸਮਾਜਿਕ ਜੀਵਨ ਵਿਚੋਂ ਇਕ ਅਲੰਕਾਰ ਲੈ ਕੇ ਬੜੇ ਸਪਸ਼ਟ ਤਰੀਕੇ ਨਾਲ ਸਮਝਾਇਆ ਹੈ ਤੇ ਉਸ ਅਲੰਕਾਰ ਤੋਂ ਪਤਾ ਚਲਦਾ ਹੈ ਕਿ ਉਸ ਸਮੇਂ ਪਿੰਡਾਂ ਵਿਚ ਘੋਲ ਕਰਨੇ ਅਖਾੜਿਆਂ ਵਿਚ ਜਾਣਾ ਆਮ ਹੁੰਦਾ ਸੀ। ਜਿਸ ਤਰ੍ਹਾਂ ਕਿ ਗੁਰੂ ਸਾਹਿਬ ਲਿਖਦੇ ਹਨ :-

ਹਉ ਗੋਸਾਂਈ ਦਾ ਪਹਿਲਵਾਨੜਾ,
ਮੈ ਗੁਰ ਮਿਲਿ ਉਚ ਦੁਮਾਲੜਾ।
ਸਭ ਹੋਈ ਛਿੰਝ ਇਕਠੀਆ,
ਦਯੁ ਬੈਠਾ ਵੇਖੈ ਆਪ ਜੀਉ।
ਵਾਤ ਵਜਨਿ ਟੰਮਕ ਭੇਰੀਆਂ,
ਮਲ ਲਥੇ ਲੈਦੇ ਫੇਰੀਆਂ।
ਨਿਹਤੇ ਪੰਜਿ ਜੁਆਨ ਮੈ,
ਗੁਰ ਥਾਪੀ ਦਿਤੀ ਕੰਡਿ ਜੀਉ।

ਹਿੰਦ ਵਿਚ ਮੁਸਲਮਾਨੀ ਰਾਜ ਦੇ ਸਮੇਂ ਚੁਗਾਨ ਦੀ ਖੇਡ ਬੜੀ ਪ੍ਰਸਿੱਧ ਸੀ। ਗੁਲਾਮ ਖਾਨਦਾਨ ਦਾ ਬਾਨੀ ਕੁਤਬ-ਉ-ਦੀਨ ਐਬਕ ਚੁਗਾਨ ਖੇਡਦਾ ਹੋਇਆ ਘੋੜੇ ਤੋਂ ਡਿਗ ਕੇ ਮਰ ਗਿਆ ਅਕਬਰ ਬਾਦਸ਼ਾਹ ਵੀ ਚੁਗਾਨ ਖੇਡਣ ਦਾ ਬਹੁਤ ਸ਼ੌਕੀਨ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਹੜੇ ਕਿ ਅਕਬਰ ਦੇ ਸਮਕਾਲੀ ਸਨ, ਪੋਲੋ ਦੀ ਖੇਡ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਅੱਖਰਾਂ ਨਾਲ ਅੰਕਿਤ ਕੀਤਾ ਹੈ :-

ਚੜਿ ਕੈ ਘੋੜੇ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥

ਪੰਜਾਬ ਇਕ ਯੋਧਿਆਂ ਦਾ ਦੇਸ਼ ਹੈ। ਇਥੋਂ ਦੇ ਸੂਰਬੀਰ ਸਦਾ ਆਪਣੀ ਬਹਾਦਰੀ ਲਈ ਪ੍ਰਸਿੱਧ ਰਹੇ ਹਨ। ਢਾਡੀ ਇਨ੍ਹਾਂ ਦੀ ਕੀਰਤੀ ਲਈ ਪੰਜਾਬ ਵਿਚ ਵਾਰਾਂ ਗਾਉਂਦੇ ਹਨ। ਉਨ੍ਹਾਂ ਵਿਚ ਉਨ੍ਹਾਂ ਦੇ ਕਾਰਨਾਮੇ ਲਿਖੇ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਦੀ ਉਸਤਤੀ ਲਈ ਬਾਈ ਵਾਰਾਂ ਦਰਜ ਹਨ, ਜਿਨ੍ਹਾਂ ਵਿਚੋਂ ਨੌ ਤੇ ਉਸ ਜ਼ਮਾਨੇ ਦੀਆਂ ਵਾਰਾਂ ਦੀਆਂ ਧੁੰਨੀਆਂ ਚੜ੍ਹੀਆਂ ਹਨ। ਉਹ ਨੌ ਧੁਨੀਆਂ ਉਸ ਜ਼ਮਾਨੇ ਦੇ ਯੋਧਿਆਂ ਦੇ ਨਾਂ ਤੇ ਕੁਝ ਕੁ ਹਾਲਾਤ ਦਰਸਾਉਂਦੀਆਂ ਹਨ। ਉਹ ਨੌ ਵਾਰਾਂ ਨਿਮਨ ਲਿਖਤ ਹਨ :-

1. ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆਂ ਕੀ ਧੁਨੀ
2. ਟੁੰਡੇ ਅਸਰਾਜੇ ਕੀ ਧੁਨੀ
3. ਲੱਲਾ ਬਹਿਲੀਆਂ ਕੀ ਧੁਨੀ।
4. ਯੋਧੇ ਵੀਰੇ ਪੂਰਬਾਨੀ ਦੀ ਧੁਨੀ।
5. ਮਹਿਮਾ ਰਸਨੇ ਕੀ ਧੁਨੀ।
6. ਰਾਨੇ ਕੈਲਾਸ ਤਥਾ ਮਾਲਦੇਵੀ ਕੀ ਧੁਨੀ।

7. ਮੂਸੇ ਕੀ ਵਾਰ ਕੀ ਧੁਨੀ।
8. ਰਾਏ ਕਮਾਲ ਲ ਮੌਜਦੀ ਕੀ ਵਾਰ ਕੀ ਧੁਨੀ।
9. ਸਿਕੰਦਰ ਸਹਿਰਾਮ ਕੀ ਵਾਰ ਕੀ ਧੁਨੀ।

ਇਹ ਸਾਰੀਆਂ ਵਾਰਾਂ ਹਾਲੀ ਤੀਕ ਨਹੀਂ ਲਭ ਸਕੀਆਂ ਪਰ ਇਨ੍ਹਾਂ ਦੀਆਂ ਕੁਝ ਕੁਝ ਲਾਈਨ ਮਿਲਦੀਆਂ ਹਨ। ਇਨ੍ਹਾਂ ਤੋਂ ਉਸ ਸਮੇਂ ਦੇ ਹਾਲਾਤ ਦਾ ਪਤਾ ਚਲਦਾ ਹੈ ਤੇ ਉਨ੍ਹਾਂ ਦੀ ਸਮਾਜਿਕ ਦਸ਼ਾ ਤੇ ਚਾਨਣਾ ਪੈਂਦਾ ਹੈ :-

1. ਉਸ ਸਮੇਂ ਆਪਸ ਵਿਚ ਲੜਾਈਆਂ ਦਾ ਕਾਰਨ ਜਾਂ ਤੇ ਇਸਤਰੀ ਹੁੰਦੀ ਸੀ ਜਾਂ ਜ਼ਮੀਨ। ਜਿਹੜਾ ਯੋਧਾ ਕਿਸੇ ਲੜਾਈ ਵਿਚ ਕੋਈ ਐਸਾ ਕੰਮ ਕਰ ਦਿੰਦਾ ਜਿਹੜਾ ਕਿ ਸੁਲਾਘਾ ਯੋਗ ਹੁੰਦਾ ਤੇ ਮਰਾਸੀ ਲੋਕ ਉਸ ਦੀਆਂ ਵਾਰਾਂ ਗਾਉਂਦੇ ਸਨ।
2. ਜਿਸ ਦੀ ਜਿੱਤ ਹੋ ਜਾਂਦੀ ਸੀ ਉਸ ਨੂੰ ਹਰ ਕੋਈ ਪਰਸੰਸਾ ਨਾਲ ਵੇਖਦਾ ਸੀ ਤੇ ਢਾਡੀ ਲੋਕ ਉਨ੍ਹਾਂ ਦੀਆਂ ਵੀ ਵਾਰਾਂ ਗਾਉਂਦੇ ਸਨ।

ਪਿੰਡਾਂ ਵਿਚ ਆਮ ਤੌਰ ਤੇ ਹਿੰਦੂ ਮੁਸਲਮਾਨਾਂ ਦੀ ਮਿਲਵੀ ਵੱਸੋ ਰਹਿੰਦੀ ਸੀ ਤੇ ਉਨ੍ਹਾਂ ਵਿਚੋਂ ਕੁਝ ਕੁ ਲੋਕ ਮੁਖੀਏ ਹੁੰਦੇ ਸਨ ਜਿਨ੍ਹਾਂ ਨੂੰ ਕਿ ਲੋਕ ਚੌਧਰੀ ਖ਼ਾਨ ਆਦਿ ਕਰਕੇ ਜਾਣਦੇ ਸਨ। ਜਿਸ ਤਰ੍ਹਾਂ ਕਿ ਗੁਰੂ ਜੀ ਲਿਖਦੇ ਹਨ :-

ਮਹਰੁ ਮੁਲਕ ਕਾਹਾਈਐ ਰਾਜਾ ਰਾਵੁ ਕਿ ਖਾਨੁ।
ਜਉਧਰੀ ਰਾਓ ਸਦਾਈਐ ਜਲਿਬਲੀਐ ਅਭਿਮਾਨ।

ਰਿਗ ਵੇਦ ਦੇ ਜ਼ਮਾਨੇ ਵਿਚ ਹਿੰਦ ਵਿਚ ਇਸਤਰੀ ਦੀ ਬਹੁਤ ਮਾਨਤਾ ਕੀਤੀ ਜਾਂਦੀ ਸੀ ਤੇ ਉਸ ਜ਼ਮਾਨੇ ਵਿਚ ਕੋਈ ਵੀ ਧਾਰਮਿਕ ਰਸਮ ਇਸਤਰੀ ਤੋਂ ਬਿਨਾਂ ਪੂਰਨ ਨਹੀਂ ਸੀ ਸਮਝੀ ਜਾਂਦੀ। ਰਿਗ ਵੇਦ ਵਿਚ ਕੁਝ ਇਸਤਰੀਆਂ ਦੇ ਨਾਉਂ ਦਿੱਤੇ ਹਨ। ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਉਹ ਮਰਦਾਂ ਦੇ ਨਾਲ ਹਰ ਕੰਮ ਵਿਚ ਹਿੱਸਾ ਲੈਂਦੀਆਂ ਸਨ ਤੇ ਬਹਿਸ ਮੁਬਾਹਸੇ ਵਿਚ ਉਹ ਹਿੱਸਾ ਲੈਂਦੀਆਂ ਸਨ ਪਰ ਬਾਹਰਲੇ ਧਾੜਵੀਆਂ ਤੇ ਹਮਲੇ ਕਰਨ ਵਾਲਿਆਂ(ਹੁੰਨ-ਸੱਕਾਂ-ਪਾਰਥੀਆਂ ਪਠਾਣ ਤੇ ਮੁਗ਼ਲ) ਦੇ ਕਾਰਨ ਇਸਤਰੀ ਦੀ ਮਹਾਨਤਾ ਸਮਾਜ ਵਿਚੋਂ ਘਟ ਗਈ। ਸੋਲ੍ਹਵੀਂ ਸਤਾਰਵੀਂ ਸਦੀ ਵਿਚ ਇਸਤਰੀ ਦੀ ਸਮਾਜਿਕ ਦਸ਼ਾ ਇੰਨੀ ਗਿਰ ਚੁੱਕੀ ਸੀ ਕਿ ਲੋਕ ਇਸਤਰੀ ਪੈਦਾ ਹੋਣ ਤੇ ਹੀ ਉਸ ਨੂੰ ਮਾਰ ਦਿੰਦੇ ਸਨ ਤੇ ਆਦਮੀ ਇਸਤਰੀਆਂ ਤੇ ਬਹੁਤ ਜ਼ੁਲਮ ਕਰਦੇ ਸਨ। ਇਸਤਰੀ ਆਪਣਾ ਕੋਈ ਵਿਅਕਤੀਤਵ ਨਹੀਂ ਸੀ ਰਖਦੀ ਤੇ ਉਸ ਦੀ ਮਾਨਸਿਕ ਅਵਸਥਾ ਵੀ ਬਹੁਤ ਨੀਵੀਂ ਹੋ ਚੁੱਕੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਸ ਜ਼ਮਾਨੇ ਦੀ ਹਾਲਤ ਨੂੰ ਵਰਣਨ ਕੀਤਾ ਹੈ :-

ਰੰਨਾ ਹੋਈਆਂ ਬੋਧੀਆਂ ਪੁਰਖ ਹੋਏ ਸੰਈਆਦੁ।
ਸੀਲੁ ਸੰਜਮੁ ਸੁਚ ਭੰਨੀ ਖਾਨਾ ਖਾਜੁ ਅਹਾਜੁ।

ਉਸ ਜ਼ਮਾਨੇ ਵਿਚ ਸਤੀ ਦਾ ਰਿਵਾਜ਼ ਵੀ ਜ਼ੋਰ ਪਕੜ ਗਿਆ ਸੀ ਤੇ ਵਿਧਵਾ ਔਰਤਾਂ ਨੂੰ ਜ਼ਬਰਦਸਤੀ ਫੜ ਕੇ ਉਨ੍ਹਾਂ ਦੇ ਪਤੀਆਂ ਨਾਲ ਜੀਉਂਦੀਆਂ ਨੂੰ ਸਾੜ ਦਿੱਤਾ ਜਾਂਦਾ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਭੈੜੀ ਰਸਮ ਦੇ ਵਿਰੁੱਧ ਅਵਾਜ਼ ਉਠਾਈ ਤੇ ਸਿੱਖਾਂ ਨੂੰ ਸਤੀ ਰਸਮ ਤੋਂ ਵਰਜਿਆ। ਸਤੀ ਦੀ ਰਸਮ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਇਉਂ ਲਿਖਦੇ ਹਨ :-

ਸਤੀਆਂ ਏਹਿ ਨਾ ਆਖੀਅਨਿ ਜੋ ਮੜਿਆ ਲਗਿ ਜਲੰਨਿ ॥
ਨਾਨਕ ਸਤੀਆ ਜਾਣੀਅਨ੍ਹ ਜਿ ਬਿਰਹੇ ਚੋਟ ਮਰੰਨਿ ॥

....................

ਕੰਤਾ ਨਾਲ ਮਹੇਲੀਆ ਸੇ ਤੀ ਅਗਿ ਜਲਾਹਿ ।

### 3. ਆਰਥਿਕ ਹਾਲਤ :–

ਮੁਸਲਮਾਨਾਂ ਦੇ ਜ਼ਮਾਨੇ ਵਿਚ ਹਿੰਦ ਦੀ ਆਰਥਿਕ ਅਵਸਥਾ ਦਾ ਸਭ ਤੋਂ ਮਹਾਨ ਪੱਖ ਇਹ ਸੀ ਕਿ ਉਸ ਜ਼ਮਾਨੇ ਵਿਚ ਦਰਮਿਆਨੇ ਦਰਜੇ ਦੇ ਲੋਕ ਨਹੀਂ ਸਨ ਜਾਂ ਤੇ ਉਹ ਲੋਕ ਜਿਹੜੇ ਬਿਲਕੁਲ ਆਤੁਰ ਤੇ ਗਰੀਬ ਸਨ । 1627 ਈਸਵੀ ਵਿਚ ਇਕ ਡਚ ਸਫੀਰ ਰੈਕਾਇਜ਼ ਪੈਲ ਸੀਰਟ ਉਸ ਜ਼ਮਾਨੇ ਦੀ ਆਰਥਿਕ ਹਾਲਤ ਨੂੰ ਲਿਖਦਾ ਹੋਇਆ ਕਹਿੰਦਾ ਹੈ ਕਿ ਆਮ ਲੋਕੀ ਇੰਨੇ ਗਰੀਬ ਸਨ ਕਿ ਉਹ ਖਿਚੜੀ ਤੇ ਛੋਲਿਆਂ ਦੇ ਦਾਣੇ ਖਾ ਕੇ ਦਿਨ ਗੁਜ਼ਾਰਦੇ ਸਨ ਤੇ ਅਮੀਰਾਂ ਨੂੰ ਕਿਸੇ ਗੱਲ ਦੀ ਘਾਟ ਨਹੀਂ ਸੀ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੋਹਾਂ ਆਰਥਿਕ ਸ੍ਰੇਣੀਆਂ ਦਾ ਚੰਗੀ ਤਰ੍ਹਾਂ ਨਿਰਣਾ ਕੀਤਾ ਹੈ । ਜਿਸ਼ ਤਰਾਂ ਕਿ ਨਿਮਨ ਲਿਖਤ ਤੁਕਾਂ ਦਸਦੀਆਂ ਹਨ :-

ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ।
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ।

(ਆਸਾ ਕਬੀਰ)

ਕਬਹੂ ਖੀਰਿ ਖਾਡ ਘੀਓ ਨ ਭਾਵੈ ।
ਕਬਹੂ ਘਰ ਘਰ ਟੂਕ ਮੰਗਾਵੈ ।
ਕਬਹੂ ਕੂਰਨ ਚਨੇ ਬਿਨਾਵੈ ।

............------

ਕਬਹੂ ਤੁਰੇ ਤੁਰੰਗਾ ਨਚਾਵੈ
ਕਬਹੂ ਪਾਇ ਪਨਹੀਓ ਨ ਪਾਵੈ ।
ਕਬਹੂ ਖਾਟ ਸਪੇਦੀ ਸੁਵਾਵੈ ।
ਕਬਹੂ ਭੂਮਿ ਪੈਆਰੁ ਨ ਪਾਵੈ ।

(ਭੈਰਉ ਨਾਮ ਦੇਉ)

ਮੁਗ਼ਲ ਜ਼ਮਾਨੇ ਵਿਚ ਹਿੰਦ ਵਿਚ ਘੋੜਿਆਂ ਦਾ ਵਪਾਰ ਬੜਾ ਆਮ ਸੀ ਤੇ ਇਹੋ ਕਾਰਨ ਸੀ ਕਿ ਦੂਰ ਦੂਰ ਤੋਂ ਸਿੱਖ ਗੁਰੂ ਸਾਹਿਬਾਨ ਲਈ ਘੋੜੇ ਲਿਆਉਂਦੇ ਸਨ । ਘੋੜਿਆਂ ਦੇ ਵਪਾਰ ਨੂੰ ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਥਾਂ ਤੇ ਅਲੰਕਾਰ ਦੇ ਤੌਰ ਤੇ ਵਰਤਿਆ ਹੈ । ਜਿਸ ਤਰ੍ਹਾਂ ਕਿ :-

ਸੁਣਿ ਸਾਸਤ ਸਉਦਾਗਰੀ,
ਸਤ ਘੋੜੇ ਲੈ ਚਲੁ ।
ਖਰਚ ਬਨੁ ਜੰਗਆਈਆ,
ਮਤ ਮਨ ਜਾਵਹਿ ਕਲੁ ।

**4. ਧਾਰਮਿਕ ਅਵਸਥਾ:—**

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਧਾਰਮਿਕ ਗ੍ਰੰਥ ਹੈ ਤੇ ਇਸ ਵਿਚ ਉਸ ਜ਼ਮਾਨੇ ਦੇ ਬਹੁਤ ਸਾਰੇ ਮਤਾਂ ਦਾ ਹਾਲ ਮਿਲਦਾ ਹੈ। ਸਿੱਖ ਗੁਰੂ ਸਾਹਿਬਾਨ ਉਸ ਜ਼ਮਾਨੇ ਦੇ ਗਲਤ ਪ੍ਰਚਲਿਤ ਮਜ਼ਹਬਾਂ ਨੂੰ ਸੁਧਾਰਨਾ ਚਾਹੁੰਦੇ ਸਨ। ਇਸ ਲਈ ਵੀ ਉਨ੍ਹਾਂ ਦੀ ਰਚਨਾ ਤੋਂ ਇਉਂ ਜਾਪਦਾ ਹੈ ਕਿ ਉਨ੍ਹਾਂ ਦੇ ਉਸ ਜ਼ਮਾਨੇ ਦੇ ਪ੍ਰਚਲਿਤ ਮਤਾਂ ਤੇ ਉਨ੍ਹਾਂ ਦੀਆਂ ਰਹੁ ਰੀਤਾਂ ਨੂੰ ਬਹੁਤ ਚੰਗੀ ਤਰ੍ਹਾਂ ਪੜਚੋਲਿਆ ਤੇ ਉਨ੍ਹਾਂ ਨੂੰ ਸਪਸ਼ਟ ਕੀਤਾ। ਉਸ ਜ਼ਮਾਨੇ ਵਿਚ ਦੋ ਹੀ ਮਜ਼ਹਬ ਬਹੁਤ ਪ੍ਰਧਾਨ ਸਨ। ਇਕ ਹਿੰਦੂ ਤੇ ਦੂਜਾ ਮੁਸਲਮਾਨ। ਇਨ੍ਹਾਂ ਦੋਹਾਂ ਦਾ ਕਥਨ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਲਿਖਦੇ ਹਨ :-

ਕੋਈ ਬੋਲੇ ਰਾਮ ਰਾਮ ਕੋਈ ਖੁਦਾਇ।<br>
ਕੋਈ ਸੇਵੈ ਗੁਸਾਈਆਂ ਕੋਈ ਅਲਾਹਿ<br>
ਕਾਰਣ ਕਰਬ ਕਰੀਮ ਕ੍ਰਿਪਾ ਧਾਰ ਰਹੀਮ<br>
ਕੋਈ ਨਾਵੈ ਤੀਰਥ ਕੋਈ ਹਜ ਜਾਇ<br>
ਕੋਈ ਕਰੇ ਪੂਜਾ ਕੋਈ ਸਿਰ ਨਿਵਾਇ<br>
ਕੋਈ ਪੜੈ ਬੇਦ ਕੋਈ ਕਤੇਬ<br>
ਕੋਈ ਓਢੈ ਨੀਲ ਕੋਈ ਸੁਪੇਦ

ਰਾਮਕਲੀ ਮ:5

ਸ੍ਰੀ ਗੁਰੂ ਅਰਜਨ ਦੇਵ ਜੀ ਉਸ ਜ਼ਮਾਨੇ ਦੀਆਂ ਰਹੁ ਰੀਤਾਂ ਤੇ ਮਜ਼ਹਬੀ ਭੇਖ ਇਨ੍ਹਾਂ ਅੱਖਰਾਂ ਵਿਚ ਅੰਕਿਤ ਕਰਦੇ ਹਨ :--

ਧੋਤੀ ਖੋਲਿ ਵਿਛਾਏ ਹੇਠਿ<br>
ਗਰਧਪ ਵਾਗੂੰ ਲਾਹੇ ਪੇਟਿ<br>
ਪੂਜਾ ਤਿਲਕ ਕਰਤ ਇਸਨਾਨਾ<br>
ਛੁਰੀ ਕਾਢਿ ਲੇਵੈ, ਹਥਿ ਦਾਨਾ<br>
ਬੇਦ ਪੜ੍ਹੇ ਮੁਖਿ ਮੀਠੀ ਬਾਣੀ<br>
ਜੀਆ ਕੁਹਤ ਨ ਸੰਗੈ ਪਰਾਣੀ

-0-

ਖਟ ਸ਼ਾਸਤ ਬਿਚਰਤ ਮੁਖਿ ਗਿਆਨਾ<br>
ਪੂਜਾ ਤਿਲਕ ਤੀਰਥ ਇਸ਼ਨਾਨਾ<br>
ਨਿਵਲੀ ਕਰਮ ਆਸਨ ਚਉਰਾਸੀਹ<br>
ਇਨ ਮਹਿ ਸ਼ਾਂਤਿ ਨਾ ਆਵੈ ਜ਼ੀਓ

-0-

ਤੀਰਥ ਦੇਵ ਦੇਹੁਰਾ ਪੋਥੀ<br>
ਮਾਲਾ ਤਿਲਕੁ ਸੋਖ ਪਾਕ ਹੋਤੀ

ਧੋਤੀ ਡੰਡੋਤਿਤ ਪਰਸਾਦਨ ਭੋਗਾ
ਗਵਨ ਕਰੇਗੋ ਸਗਲੋ ਲੋਗਾ ।

ਸ੍ਰੀ ਕਬੀਰ ਜ਼ੀ ਬਨਾਰਸ ਵਿਚ ਰਹਿੰਦੇ ਸਨ ਜ਼ਿਹੜਾ ਕਿ ਹਿੰਦੂਆਂ ਦਾ ਸਭ ਤੋਂ ਵੱਡਾ ਤੀਰਥ ਹੈ ਤੇ ਓਥੋ ਦੇ ਪਾਖੰਡਾਂ ਤੇ ਭੇਖਾਂ ਨੂੰ ਵਰਣਨ ਕਰਦੇ ਹੋਏ ਕਬੀਰ ਸਾਹਿਬ ਲਿਖਦੇ ਹਨ:-

ਗਜ ਸਾਢੇ ਤੇ ਤੈ ਧੋਤੀਆਂ ਤਿਹਰੇ ਪਾਇਨ ਤੱਗ
ਗਲੀ ਜਿਨਾਂ ਜਪਮਾਲੀਆਂ ਲੋਟੇ ਹਥਿ ਨਿਬੱਗ
ਓਇ ਹਰਿ ਕੇ ਸੰਤ ਨਾ ਆਖੀਅਹਿ ਬਨਾਰਸ ਕੇ ਠੱਗ ।

ਸ੍ਰੀ ਗੁਰੂ ਸਾਹਿਬਾਨ ਦੇ ਆਉਣ ਤੋਂ ਪਹਿਲਾਂ ਧਰਮ ਕੇਵੱਲ ਕੁਝ ਰਸਮਾਂ ਦਾ ਸੰਗ੍ਰਹਿ ਤੇ ਕੁਝ ਭੇਖਾਂ ਦਾ ਵਰਤਾਰਾ ਹੀ ਸਮਝਿਆ ਜਾਂਦਾ ਸੀ ਤੇ ਇਨ੍ਹਾਂ ਬਹੁਤ ਸਾਰੀਆਂ ਰਸਮਾਂ ਵਿਚ ਮਜ਼ਹਬ ਦੀ ਅਸਲੀ ਲੋ ਬੁਝ ਚੁੱਕੀ ਸੀ । ਗੁਰੂ ਸਾਹਿਬ ਨਿਮਨ ਲਿਖਤ ਅਰਥਾਂ ਵਿਚ ਉਸ ਜ਼ਮਾਨੇ ਦੀਆਂ ਧਾਰਮਿਕ ਰਸਮਾਂ ਭੇਖਾਂ ਤੇ ਪਾਖੰਡਾਂ ਨੂੰ ਵਰਣਨ ਕਰਦੇ ਹਨ :-

ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ।
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ । (ਕਬੀਰ)
ਮੋਨ ਭਇਓ ਦਰਪਾਤੀ ਰਹਿਓ
ਨਗਨ ਫਿਰਿਓ ਬਨ ਮਾਹੀ
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਧਾ ਛੁਟਕੇ ਨਾਹੀ ।
(ਮ: 5)

ਬੁਤ ਪੂਜ ਪੂਜ ਹਿੰਦੂ ਮੋਏ ।
ਤੁਰਕ ਮੂਏ ਸਿਰਨਾਈ ।

ਧੋਤੀ ਊਜਲ ਤਿਲਕੁ ਗਲਿ ਮਾਲਾ,
ਅੰਤਰਿ ਕ੍ਰੋਧ ਪੜਹਿ ਨਾਟ ਸਾਲਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਈ ਵਾਰੀ ਗੋਰਖ ਮਤ ਦੇ ਜੋਗੀਆਂ ਨਾਲ ਗੱਲ ਬਾਤ ਕੀਤੀ ਤੇ ਇਓ ਜਾਪਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਦੇ ਰਹਿਣ ਸਹਿਣ ਦੇ ਤਰੀਕਿਆਂ ਨੂੰ ਬਹੁਤ ਚੰਗੀ ਤਰ੍ਹਾਂ ਪੜਚੋਲਿਆ ਹੈ । ਸਿੱਧ ਗੋਸ਼ਟ ਦੀ ਬਾਣੀ ਇਸ ਗੱਲ ਦੀ ਸਾਖੀ ਭਰਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਦੇ ਮਤ ਨੂੰ ਬਹੁਤ ਡੂੰਘਾਈ ਨਾਲ ਵੇਖਿਆ ਹੈ । ਭਾਈ ਗੁਰਦਾਸ ਜੀ ਵੀ ਲਿਖਦੇ ਹਨ ਕਿ ਗੁਰੂ ਜੀ ਦਾ ਤੇ ਜੋਗੀਆਂ ਦਾ ਆਪਸ ਵਿਚ ਸੰਬਾਦ ਹੋਇਆ ਸੀ ਤੇ ਗੁਰੂ ਜੀ ਜੋਗੀਆ ਦੇ ਪਹਿਰਾਵੇ ਨੂੰ ਆਪਣੇ ਅਲੰਕਾਰਾ ਵਿਚ ਬਹੁਤ ਚੰਗੀ ਤਰ੍ਹਾਂ ਸਪਸ਼ਟ ਕਰਦੇ ਹਨ ਜਿਸ ਤਰ੍ਹਾਂ ਕਿ ਨਿਮਨ ਲਿਖਤ ਤੁਕਾਂ ਦਸਦੀਆਂ ਹਨ :-

ਮੁੰਦਾ ਸੰਤੋਖੁ ਸਰਮ ਪਤ ਝੋਲੀ ਧਿਆਨ ਕੀ ਕਰਹਿ ਬਭੂਤਿ ।
ਖਿੰਥਾ ; ਕਾਲ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤ ।
ਜਗ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ।

ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਜੀ ਦੀ ਵਾਰ ਵਿਚ ਬਹੁਤ ਸਾਰੇ ਮਤਾਂ ਤੇ ਭੇਖਾਂ ਦਾ ਵਰਣਨ ਕੀਤਾ ਹੈ :-

ਨਾਨਕ ਨਿਰਭਉ ਨਿਰੰਕਾਰ ਹੋਰਿ ਕੇਤੇ ਰਾਮ ਰਵਾਲ ।
ਕੇਤੀਆ ਕੰਨ ਕਹਾਣੀਆਂ ਕੇਤੇ ਬੇਦ ਬੀਚਾਰ ।
ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ।
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ।
ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ।
ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ।

-0-

ਵਾਇਨ ਚੇਲੇ ਨਚਨਿ ਗੁਰ
ਪੈਰ ਹਲਾਇਨ ਫੇਰਨਿ ਸਿਰ ।
ਉਡਿ ਉਡਿ ਰਾਵਾ ਝਾਟੇ ਪਾਇ ।
ਵੇਖੈ ਲੋਕੁ ਹਸੈ ਘਰਿ ਜਾਇ ।

-0-

ਗਾਵਨਿ ਗੋਪੀਆ ਗਾਵਨਿ ਕਾਨ ।
ਗਾਵਨਿ ਸੀਤਾ ਰਾਜੇ ਰਾਮ ।

-0-

ਤੀਰਥਿ ਨਾਵਹਿ ਅਰਚਾ ਪੂਜਾ ।
ਅਗਰ ਵਾਸੁ ਬਹਕਾਰੁ ।
ਜੋਗੀ ਸੁਨਿ ਧਿਆਵਨਿ ।
ਜੇਤੇ ਅਲਖ ਨਾਮ ਕਰਤਾਰੁ ।

-0-

ਜਤੀ ਸਦਾਵਹਿ ਜੁਗਤ ਨਾ ਜਾਣਹਿ ।
ਛਡਿ ਬਹਹਿ ਘਰ ਬਾਰੁ ।

-0-

ਪੜਿ ਪੁਸਤਕ ਸੰਧਿਆ ਬਾਦੰ ।
ਸਿਲ ਪੂਜਸਿ ਬਗੁਲ ਸਮਾਧੰ ।
ਮੁਖ ਝੂਠ ਬਿਭੂਖਣ ਸਾਰੰ ।
ਤ੍ਰੈ ਪਾਲ ਤਿਹਾਲ ਬਿਚਾਰੰ ।
ਗਲਿ ਮਾਲਾ ਤਿਲਕ ਲਿਲਾਟੰ ।

ਦੁਇ ਧੋਤੀ ਬਸਤ੍ਰ ਕਪਾਟੰ ।
ਚਉਕੜਿ ਮੁਲਿ ਅਣਾਇਆ ।
ਬਹਿ ਚਾਉਕੇ ਪਾਇਆ ।
ਸਿਖਾਂ ਕੰਨਿ ਚੜਾਈਆ ।
ਗੁਰੂ ਬ੍ਰਹਮਣ ਥਿਆ ।

-0-

ਲਖ ਚੋਰੀਆ ਲਖ ਜਾਰੀਆ
ਲਖ ਕੂੜੀਆਂ ਲਖ ਗਾਲਿ ॥
ਲਖ ਠਗੀਆਂ ਪਹਿਨਾਮੀਆ ।
ਰਾਤਿ ਦਿਨਸ ਜੀਅ ਨਾਲਿ ॥
ਤਗੁ ਕਪਾਹਹੁ ਕਤੀਐ ।
ਬਾਮਣੁ ਵਟੇ ਆਇ ॥
ਕੁਹਿ ਬਕਰਾ ਰਿੰਨਿ ਖਾਇਆ
ਸਭੁ ਕੋ ਆਖੈ ਪਾਇ ॥
ਹੋਇ ਪੁਰਾਣਾ ਸੁਟੀਐ
ਭੀ ਫਿਰਿ ਪਾਈਐ ਹੋਰੁ ॥
ਨਾਨਕ ਤਗੁ ਨ ਤੁਟਈ
ਜੇ ਤਗਿ ਹੋਵੈ ਜੋਰੁ ॥

-0-

ਗਊ ਬਿਰਾਹਮਣ ਕਉ ਕਰੁ ਲਾਵਹੁ ।
ਗੋਬਰਿ ਤਰਣੁ ਨ ਜਾਈ ।
ਧੋਤੀ ਟਿਕਾ ਤੈ ਜਪਮਾਲੀ-ਧਾਨੁ ਮਲੇਛਾਂ ਖਾਈ ।
ਅੰਤਰਿ ਪੂਜਾ ਪੜਹਿ ਕਤੇਬਾ
ਸੰਜਮੁ ਤੁਰਕਾ ਭਾਈ ।
ਛੋਡੀ ਲੈ ਪਾਖੰਡਾ ।
ਨਾਮਿ ਲਇਐ ਜਾਹਿ ਤਰੰਦਾ । ਮ: 1
ਮਾਣਸ ਖਾਣੇ ਕਰਹਿ ਨਿਵਾਜ ।
ਛੁਰੀ ਵਗਾਇਨ ਤਿਨ ਗਲਿ ਤਾਗ ।
ਤਿਨ ਘਰਿ ਬ੍ਰਾਹਮਣ ਪੂਰਹਿ ਨਾਦ ।
ਉਨਾ ਭਿ ਆਵਹਿ ਓਈ ਸਾਦ ।
ਕੂੜੀ ਰਾਸ ਕੂੜਾ ਵਾਪਾਰ ।

ਕੂੜ ਬੋਲਿ ਕਰਹਿ ਅਹਾਰ ।
ਮਥੇ ਟਿਕਾ ਤੇੜ ਧੋਤੀ ਕਖਾਈ ।
ਹਥਿ ਛੁਰੀ ਜਗਤ ਕਸਾਈ ।
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ।
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥
ਉਪਰਿ ਆਇ ਬੈਠੇ ਕੂੜਿਆਰ ।

ਸ੍ਰੀ ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ ਉਸ ਜ਼ਮਾਨੇ ਵਿਚ ਆਮ ਹਿੰਦੂ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਮੁਸਲਮਾਨੀ ਪਹਿਰਾਵਾ ਤੇ ਮੁਸਲਮਾਨੀ ਲਿਬਾਸ ਪਹਿਨਦੇ ਸਨ,ਜਿਸ ਤਰ੍ਹਾਂ ਕਿ ਗੁਰੂ ਜੀ ਲਿਖਦੇ ਹਨ:-

ਕਲਿ ਮਹਿ ਬੇਦੁ ਅਥਰਬਣੁ ਹੂਆ
ਨਾਉ ਖੁਦਾਈ ਅਲਹੁ ਭਇਆ ।
ਨੀਲ ਬਸਤ੍ਰ ਲੇ ਕਪੜੇ ਪਹਿਰੇ
ਤੁਰਕ ਪਠਾਣੀ ਅਮਲੁ ਕੀਆ ।.।

## 5. ਸੋਲਵੀਂ ਸਦੀ ਦੇ ਪੰਜਾਬ ਦਾ ਹਾਲ :—

1582 ਈਸਵੀ ਵਿਚ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ 43 ਵਰ੍ਹੇ ਮਗਰੋਂ) ਅਬੁਲ ਫਜ਼ਲ ਨੇ ਲਾਹੌਰ ਦੇ ਸੂਬੇ ਦਾ ਜਲਵਾਯੂ ਇਸ ਤਰ੍ਹਾਂ ਅੰਕਿਤ ਕੀਤਾ ਹੈ :-

ਇਥੋਂ ਹਿੰਦੁਸਤਾਨ ਦੇ ਕਿਸੇ ਹਿੱਸੇ ਨਾਲੋਂ ਬਹੁਤ ਵਧ ਸਰਦੀ ਪੈਂਦੀ ਹੈ ਭਾਵੇਂ ਉਹ ਸਰਦੀ ਈਰਾਨ ਤੇ ਤੁਰਕੀ ਨਾਲੋਂ ਥੋੜੀ ਜਿਹੀ ਘੱਟ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਪੰਜਾਬ ਦੀ ਸਰਦੀ ਬਾਰੇ ਰਾਗ ਤੁਖਾਰੀ ਵਿਚ ਤਿਉ ਲਿਖਿਆ ਹੈ:-

ਪੋਖਿ ਤੁਖਾਰ ਪੜੇ ਵਣੁ ਤ੍ਰਿਣ ਰਸੁ ਸੋਖੇ ॥

ਅਥਵਾ ਗੁਰੂ ਜੀ ਲਿਖਦੇ ਹਨ ਕਿ ਪੰਜਾਬ ਵਿਚ ਪੋਹ ਦੇ ਮਹੀਨੇ ਇੰਨੀ ਸਰਦੀ ਪੈਂਦੀ ਹੈ ਕਿ ਬਨਾਸਪਤੀ ਤੇ ਰੁੱਖ ਸਭ ਸੁਕ ਜਾਂਦੇ ਹਨ ।

ਰਾਵੀ ਤੇ ਚਨਾਬ ਦੇ ਵਿਚਾਲੇ ਇਲਾਕੇ ਨੂੰ ਬਾਰ ਕਹਿੰਦੇ ਹਨ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਇਲਾਕੇ ਵਿਚ ਜਨਮ ਲਿਆ ਤੇ ਰਾਗ ਤੁਖਾਰੀ ਵਿਚ ਇਸ ਇਲਾਕੇ ਦੇ ਪੰਛੀਆਂ ਬ੍ਰਿਛ ਬੂਟਿਆਂ ਦੇ ਬਹੁਤ ਸਾਰੇ ਅਲੰਕਾਰ ਆਪਣੀ ਰਚਨਾ ਵਿਚ ਵਰਤੇ ਹਨ ਜਿਵੇਂ ਕਿ ਨਿਮਨ ਲਿਖਤ ਤੁਕਾਂ ਦਰਸਾਉਂਦੀਆਂ ਹਨ :-

ਚੇਤੁ ਬਸੰਤ ਭਲਾ ਭਵਰ ਸੁਹਾਵੜੇ ॥
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰ ਬਾਹੁੜੈ ।
ਇਕ ਥਾਂ ਹੋਰ :-
ਕੋਕਲਿ ਅੰਬ ਸੁਹਾਵੀ ਬੋਲੈ ।

ਉਸ ਜ਼ਮਾਨੇ ਦੀ ਗਰਮੀ ਦੀ ਰੁੱਤ ਨੂੰ ਵੀ ਇਨ੍ਹਾਂ ਅੱਖਰਾਂ ਵਿਚ ਵਰਣਨ ਕਰਦੇ ਹਨ:-

ਮਾਹੁ ਜੇਠ ਭਲਾ ਪ੍ਰੀਤਮ ਕਿਉ ਬ੍ਰਿਸਰੈ
ਥਲਿ ਤਾਪਹਿ ਸਰ ਭਾਰ ਸਾਧਨ ਬਿਨ ਉਡਰੈ ।
ਅਸਾੜੁ ਭਲਾ ਸੂਰਜੁ ਗੁਗਨਿ ਤਪੈ ।
ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ।

ਬਾਰ ਦੇ ਇਲਾਕੇ ਵਿਚ ਬਰਸਾਤ ਰੁੱਤ ਨੂੰ ਬਹੁਤ ਦੀਰਘ ਦ੍ਰਿਸ਼ਟੀ ਨਾਲ ਅੰਕਿਤ ਕੀਤਾ ਹੈ ਤੇ ਉਸ ਰੁੱਤ ਦੇ ਜੀਵ ਜੰਤੂਆਂ ਨੂੰ ਭੀ ਨਜ਼ਰੋਂ ਉਹਲੇ ਨਹੀਂ ਕੀਤਾ :-

ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥
ਬਰਸੈ ਨਿਸਿ ਕਾਲੀ ਕਿਉ
ਸੁਖ ਬਾਲੀ ਦਾਦਰ ਮੋਰ ਲਵੰਤੇ ॥
ਪ੍ਰਿਉ ਪ੍ਰਿਉ ਚਵੈ ਬੀਬਹਾ
ਬੋਲੇ ਭਇ ਅੰਗਮ ਫਿਰਹਿ ਡਸਤੇ ॥
ਮਛਰ ਡੰਗ ਸਾਇਰ ਭਰ ਸੁਭਰ
ਬਿਨੁ ਹਰਿ ਕਿਉ ਸੁਖੁ ਪਾਈਐ ।

ਬਾਰ ਦੇ ਇਲਾਕੇ ਵਿਚ ਕਾਹ ਵਰਗੇ ਬੂਟੇ ਉਗਦੇ ਹਨ, ਜਿਸ ਤਰ੍ਹਾਂ ਕਿ ਗੁਰੂ ਸਾਹਿਬ ਇਕ ਅਲੰਕਾਰ ਵਿਚ ਦਸਦੇ ਹਨ :-

ਝੂਠਿ ਵਿਗੁਤੀ ਤਾ ਪਿਰ
ਮੁਤੀ ਕੁਕਰ ਕਾਹ ਸਿ ਫੁਲੇ ॥ (ਗੁਰੂ ਨਾਨਕ ਬਾਰਹ ਮਾਹ ਤੁਖਾਰੀ)

**6. ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਇਤਿਹਾਸ ਦਾ ਭੰਡਾਰ :-**

ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਨਾ ਕੇਵਲ ਉਸ ਜ਼ਮਾਨੇ ਦੇ ਧਾਰਮਿਕ, ਸਮਾਜਿਕ, ਰਾਜਨੀਤਕ ਤੇ ਆਰਥਿਕ ਜੀਵਨ ਦਾ ਪਤਾ ਲੱਗਦਾ ਹੈ, ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਇਤਿਹਾਸ ਦਾ ਬਹੁਮੁਲਾ ਖਜ਼ਾਨਾ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਤੇ ਲਿਖਤ ਨਾ ਕਿਸੇ ਪਰਬਤ ਦੀ ਚੋਟੀ ਤੇ ਬੈਠ ਕੇ ਤੇ ਨਾ ਕਿਸੇ ਗੁਫਾ ਵਿਚ ਰਹਿ ਕੇ ਕੀਤੀ ਗਈ ਹੈ, ਸਗੋਂ ਵੱਖੋ ਵੱਖਰੇ ਸ਼ਬਦ ਵੱਖੋ ਵੱਖਰੇ ਸਮਿਆਂ ਤੇ ਉਚਾਰਨ ਕੀਤੇ ਗਏ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹਰ ਸ਼ਬਦ ਆਪਣਾ ਇਕ ਵਖਰਾ ਇਤਿਹਾਸ ਰਖਦਾ ਹੈ ਤੇ ਸਿੱਖਾਂ ਲਈ ਉਸ ਸ਼ਬਦ ਦਾ ਹਰ ਅੱਖਰ ਇਕ ਵਿਸ਼ੇਸ਼ ਸੰਦੇਸ਼ ਦਿੰਦਾ ਹੈ ਤੇ ਵਿਸ਼ੇਸ਼ ਭਾਵ ਰੱਖਦਾ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਕੁ ਸ਼ਬਦ ਇਸ ਪ੍ਰਕਾਰ ਦੇ ਹਨ ਜਿਹੜੇ ਕਿ ਸਿੱਧੇ ਤੋਰ ਤੇ ਇਹ ਦੱਸਦੇ ਹਨ ਕਿ ਉਹ ਕਿਨ੍ਹਾਂ ਹਾਲਤਾਂ ਵਿਚ ਉਚਾਰੇ ਗਏ ਜਾਂ ਦੂਜੇ ਅੱਖਰਾਂ ਵਿਚ ਉਹ ਬੀਤੇ ਹਾਲਾਤ ਤੇ ਬਹੁਤ ਸਾਰਾ ਚਾਨਣ ਪਾਉਂਦੇ ਹਨ । ਕਈਆਂ ਥਾਵਾਂ ਤੇ ਉਹ ਹਾਲਾਤ ਉਸ ਜ਼ਮਾਨੇ ਦਾ ਸਮਕਾਲੀ ਬਣ ਜਾਂਦਾ ਹੈ ਤੇ ਉਹ ਸ਼ਬਦ ਸਿੱਖ ਇਤਿਹਾਸ ਲਈ ਇਕ ਬਹੁਮੁੱਲੇ ਭੰਡਾਰ ਤੋਂ ਘੱਟ ਨਹੀਂ । ਜਿਸ ਤਰ੍ਹਾਂ ਕਿ ਸੱਤੇ ਬਲਵੰਤ ਦੀ ਵਾਰ ਵਿਚ ਬਲਵੰਡ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਘਰੋਂ ਮਾਤਾ ਖੀਵੀ ਜੀ ਬਾਬਤ ਇਉਂ ਲਿਖਦਾ ਹੈ :-

ਬਲਵੰਡ ਖੀਵੀ ਨੇਕ ਜਨ

ਜਿਸ ਬਹੁਤੀ ਛਾਉ ਪਤਾਲੀ ॥

ਮਾਤਾ ਖੀਵੀ ਜੀ ਬਾਬਤ ਹੋਰ ਕਿਸੇ ਥਾਂ ਤੇ ਵੀ ਕੋਈ ਗੱਲ ਲਿਖਤ ਵਿਚ ਨਹੀਂ ਮਿਲਦੀ ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਭਾਈ ਲਹਿਣੇ ਨੂੰ ਗੁਰਿਆਈ ਦੇਣਾ ਤੇ ਭਾਈ ਲਹਿਣੇ ਦਾ ਖਡੂਰ ਸਾਹਿਬ ਚਲੇ ਜਾਣਾ ਇਉਂ ਅੰਕਿਤ ਕੀਤਾ ਹੈ :

ਲਹਿਣੇ ਧਰਿਓਨੁ ਛਤ੍ਰੁ ਸਿਰਿ
ਕਹਿ ਸਿਫਤੀ ਅੰਮ੍ਰਿਤ ਪੀਵਦੈ ॥
*　　*　　*　　*
ਫੇਰ ਵਸਾਇਆ ਫੇਰ ਆਨਿ ਸਤਿਗੁਰ ਖਾਡੂਰ ॥

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਬਾਰੇ ਇਉਂ ਲਿਖਿਆ ਹੈ :-

ਲੰਗਰ ਦਉਲਤਿ ਵੰਡੀਐ
ਰਸੁ ਅੰਮ੍ਰਿਤੁ ਖੀਰਿ ਘਿਆਲੀ ॥

ਦੁਨੀਆ ਤੇ ਜਿੰਨੇ ਵੀ ਅਵ੍ਤਾਰ ਤੇ ਪੈਗੰਬਰ ਹੋਏ ਹਨ ਉਨ੍ਹਾਂ ਨਾਲ ਸ਼ੁਰੂ ਸ਼ੁਰੂ ਵਿਚ ਦੁਨੀਆ ਵਲੋਂ ਕੋਈ ਚੰਗਾ ਸਲੂਕ ਨਹੀਂ ਕੀਤਾ ਗਿਆ । ਈਸਾ ਨੂੰ ਸੂਲੀ ਤੇ ਟੰਗਿਆ ਗਿਆ । ਇਸ ਪ੍ਰਕਾਰ ਦਾ ਵਰਤਾਓ ਹਰ ਮੁਲਕ ਦੇ ਪੈਗੰਬਰ ਨਾਲ ਹੋਇਆ । ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਈਆਂ ਲੋਕਾਂ ਨੇ 'ਭੂਤਨਾ' ਕਿਹਾ ਜਿਸ ਤਰ੍ਹਾਂ ਕਿ ਗੁਰੂ ਜੀ ਲਿਖਦੇ ਹਨ :-

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਦੱਸਿਆ ਗਿਆ ਹੈ ਕਿ ਕਿਸ ਤਰ੍ਹਾਂ ਗੁਰਿਆਈ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਤਕ ਪਹੁੰਚੀ:-

ਗੁਰੂ ਨਾਨਕੁ ਨਿਕਟਿ ਬਸੈ ਬਨਵਾਰੀ ॥
ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥
ਲਹਣੈ ਪੰਥੁ ਧਰਮ ਕਾ ਕੀਆ ॥
ਅਮਰਦਾਸ ਭਲੇ ਕਉ ਦੀਆ ॥
ਤਿਨਿ ਸ੍ਰੀ ਰਾਮਦਾਸੁ ਸੋਢੀ ਸਿਰੁ ਥਪਉ ॥

ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖੀ ਦਾ ਪਰਚਾਰ ਕਰਨ ਲਈ ਵਖੋ ਵਖਰੇ ਤੀਰਥਾਂ ਦੀ ਯਾਤਰਾ ਕੀਤੀ ਤੇ ਗੁਰੂ ਜੀ ਕੋਲੋ ਜ਼ਕਾਤੀਆਂ ਨੇ ਕੋਈ ਟੈਕਸ ਨਾ ਲਿਆ । ਉਸ ਜ਼ਮਾਨੇ ਵਿਚ ਯਾਤਰੂਆਂ ਕੋਲੋਂ ਦਰਿਆਵਾਂ ਤੇ ਟੈਕਸ ਲਿਆ ਜਾਂਦਾ ਸੀ ਪਰ ਗੁਰੂ ਜੀ ਤੇ ਉਨ੍ਹਾਂ ਦੀ ਸੰਗਤ ਕੋਲੋਂ ਕੁਝ ਨਾ ਲਿਆ ਗਿਆ । ਉਸ ਸਮੇਂ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਸ੍ਰੀ ਗੁਰੂ ਅਮਰਦਾਸ ਜੀ ਨਾਲ ਸਨ । ਉਨ੍ਹਾਂ ਨੇ ਸਾਰੀ ਯਾਤਰਾ ਦਾ ਹਾਲ ਰਾਗ ਤੁਖਾਰੀ ਦੇ ਇਕ ਸ਼ਬਦ ਵਿਚ ਅੰਕਿਤ ਕੀਤਾ ਹੈ :-

ਤੀਰਥ ਉਦਮੁ ਸਤਿਗੁਰੂ ਕੀਆ
ਸਭ ਲੋਕ ਉਧਰਣ ਅਰਥਾ ॥

ਮਾਰਗਿ ਪੰਥਿ ਚਲੇ ਗੁਰ
ਸਤਿਗੁਰ ਸੰਗਿ ਸਿਖਾ ॥
* * *
ਪ੍ਰਥਮ ਆਏ ਕੁਲ ਖੇਤਿ ਗੁਰ

ਸਤਿਗੁਰ ਪੁਰਬੁ ਹੋਆ ॥
* * * *
ਜੋਗੀ ਦਿਸੰਬਰ ਸੰਨਿਆਸੀ ਖਟ ਦਰਸ਼ਨ
ਕਰਿ ਗਏ ਗੋਸਟਿ ਢੋਆ ॥
ਪ੍ਰਥਮ ਆਏ ਕੁਲ ਖੇਤਿ ਗੁਰ
ਸਤਿਗੁਰ ਪੁਰਬੁ ਹੋਆ ।
... ... ... ...
ਦੁਤੀਆ ਜਮੁਨ ਗਏ ਗੁਰ
ਹਰਿ ਹਰਿ ਜਪਨੁ ਕੀਆ ।
ਜਾਗਾਤੀ ਮਿਲੇ ਦੇ ਭੇਟ
ਗੁਰਿ ਪਿਛੈ ਲੰਘਾਇ ਦੀਆ ।
... ... ... ...
ਗੁਰ ਬਦਨਿ ਮਾਰਗਿ ਜੋ ਪੰਥ,
ਚਾਲੇ ਤਿਨ ਜਮੁ ਜਾਗਾਤੀ ਨੇੜਿ
ਨਾ ਆਇਆ ।
... ... ... ...
ਤ੍ਰਿਤੀਆ ਆਏ ਸੁਰਸਰੀ
ਤਹ ਕਉਤਕੁ ਚਲਤੁ ਭਇਆ,
ਸਭ ਮੋਹੀ ਦੇਖਿ ਦਰਸ਼ਨ ਗੁਰ ਸੰਤ
ਕਿਨੈ ਆਢੁ ਨ ਦਾਮੁ ਲਇਆ । ।

ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰ ਦਾਸ ਜੀ ਦੇ ਪੋਤਰੇ ਸਨ ਉਨ੍ਹਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਦਾ ਹਾਲ ਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੱਦੀ ਦੇਣ ਦਾ ਹਾਲ ਵਰਣਨ ਕੀਤਾ ਹੈ, ਜਿਹੜਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਮ ਕਲੀ ਸਦੁ ਵਿਚ ਹੈ :

ਰਾਮਦਾਸ ਸੋਢੀ ਤਿਲਕ ਦੀਆ
ਗੁਰਸ਼ਬਦ ਸਚੁ ਨਿਸ਼ਾਨ ਜੀਓ ।
ਸਤਿਗੁਰ ਪੁਰਖੁ ਜਿ ਬੋਲਿਆ, ਗੁਰ

ਸਿਖਾਂ ਮਨਿ ਲਈ ਰਜਾਇ ਜੀਓ ।
ਮੋਹਰੀ ਪੁਤੁ ਸਨਮੁਖੁ ਹੋਇਆ,
ਰਾਮਦਾਸੈ ਪੈਰੀ ਪਾਇ ਜੀਓ ।
ਸਭ ਪਵੈ ਪੈਰੀ ਸਤਿਗੁਰ ਕੇਰੀ
ਜਿਥੈ ਗੁਰੂ ਆਪੁ ਰਖਿਆ ।
ਕੋਈ ਕਰਿ ਬਖੀਲੀ ਨਿਵੈ ਨਾਹੀ
ਫਿਰਿ ਸਤਿਗੁਰੂ ਆਇ ਨਿਵਾਇਆ ।
ਹਰਿ ਗੁਰਹਿ ਭਾਣਾ ਦੀਈ
ਵਡਿਆਈ ਧੁਰਿ ਲਿਖਿਆ ਲੇਖੁ
ਰਜਾਇ ਜੀਉ ।
ਕਹੈ ਸੁੰਦਰ ਸੁਣਹੁ ਸੰਤਹੁ ਸਭ
ਜਗਤੁ ਪੈਰੀ ਪਾਇ ਜੀਉ ।

ਸ੍ਰੀ ਗੁਰੂ ਰਾਮਦਾਸ ਜੀ ਦੇ ਤਿੰਨ ਸਾਹਿਬਜ਼ਾਦੇ ਸਨ । ਪ੍ਰਿਥੀ ਚੰਦ, ਮਹਾਂ ਦੇਵ ਤੇ ਗੁਰੂ ਅਰਜਨ । ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਿਆਈ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ । ਉਨ੍ਹਾਂ ਦਾ ਵੱਡਾ ਸਾਹਿਬਜ਼ਾਦਾ ਪ੍ਰਿਥੀ ਚੰਦ ਉਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਨਾਲ ਝਗੜਨ ਲਗ ਪਿਆ । ਉਸ ਸਮੇਂ ਗੁਰੂ ਜੀ ਨੇ ਇਹ ਨਿਮਨ ਲਿਖਤ ਸ਼ਬਦ ਉਚਾਰਿਆ :-

ਕਾਹੇ ਪੂਤ ਝਗਰਤ ਹਉ ਸੰਗਿ ਬਾਪ
ਜਿਨ ਕੇ ਜਣੇ ਬਡੀਰੇ ਤੁਮ
ਹਉ ਤਿਨ ਸਿਓ ਝਗਰਤ ਪਾਪ ।
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ
ਸੋ ਧਨੁ ਕਿਸਹਿ ਨ ਆਪ ।
ਖਿਨ ਮਹਿ ਛੋਡਿ ਜਾਇ ਬਿਖਿਆ
ਰਸੁ ਤਉ ਲਾਗੈ ਪਛਤਾਪੁ ।
ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ
ਤਿਨ ਕੇ ਜਾਪਉ ਜਾਪ ।
ਉਪਦੇਸ਼ ਕਰਤ ਨਾਨਕ ਜਨ ਤੁਮ ਕਉ
ਜਉ ਸੁਨਹੁ ਤਉ ਜਾਇ ਸੰਤਾਪ ।
... ... ... ...

ਬਾਬਾ ਪ੍ਰਿਥੀ ਚੰਦ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦੀ ਗੱਲ ਨਾ ਮੰਨੀ ਤੇ ਉਹ ਸਦਾ ਹੀ ਆਪਣੇ ਛੋਟੇ ਭਰਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਸਾਜਸ਼ਾਂ ਕਰਦੇ ਰਹੇ । ਇਕ ਵਾਰੀ ਉਨ੍ਹਾਂ ਨੇ ਮੁਗਲ ਫੌਜ ਦੇ ਇਕ ਛੋਟੇ ਜਿਹੇ ਅਫਸਰ ਸੁਲਹੀ ਖਾਂ ਨਾਲ ਮਿਲ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਹਮਲਾ ਕਰਵਾ ਦਿੱਤਾ ਪਰ ਸੁਲਹੀ ਖਾਂ ਰਾਹ ਵਿਚ ਹੀ ਇਕ ਭੱਠੇ ਵਿਚ ਡਿੱਗ ਪਿਆ ਤੇ ਮਰ ਗਿਆ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਦੇ ਸ਼ੁਕਰ ਵਿਚ ਨਿਮਨ ਲਿਖਤ ਸ਼ਬਦ ਉਚਾਰਿਆ :-

ਸੁਲਹੀ ਤੇ ਨਾਰਾਇਣ ਰਾਖੁ ।
ਸੁਲਹੀ ਕਾ ਹਾਥੁ ਕਹੀ ਨਾ ਪਹੁੰਚੇ

ਸੁਲਹੀ ਹੋਇ ਸੂਆ ਨਾਪਾਕੁ ।
... ... ... ...
ਮੰਦਾ ਚਿਤਵਤ ਚਿਤਵਤ ਪਚਿਆ
ਜਿਨਿ ਰਚਿਆ ਤਿਨਿ ਦੀਨਾ ਧਾਕੁ
ਪੁਤ੍ਰ ਮੀਤ ਧਨੁ ਕਿਛੁ ਨਾ ਰਹਿਓ
ਸੁ ਛੋਡਿਆ ਸਭ ਭਾਈ ਸਾਕੁ ॥
... ... ... ...

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਜਨਮ ਹੋਇਆ ਤੇ ਸਿੱਖ ਇਤਿਹਾਸ ਅਨੁਸਾਰ ਬਾਬਾ ਬੁੱਢਾ ਜੀ ਦੇ ਵਰ ਨਾਲ ਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਜਨਮੇ । ਇਹ ਇਕ ਮਹਾਨ ਘਟਨਾ ਸੀ ਤੇਂ ਗੁਰੂ ਜੀ ਨੇ ਅਕਾਲ ਪੁਰਖ ਦੇ ਸੁਕਰਾਨੇ ਵਜੋਂ ਨਿਮਨ ਲਿਖਤ ਸ਼ਬਦ ਲਿਖਿਆ :-

ਸਤਿਗੁਰ ਸਾਚੈ ਦੀਆ ਭੇਜਿ ॥
ਚਿਰੁ ਜੀਵਨੁ ਉਪਜਿਆ ਸੰਜੋਗਿ ।
ਉਦਰੈ ਮਾਹਿ ਆਇ ਕੀਆ ਨਿਵਾਸੁ ।
ਮਾਤਾ ਕੈ ਮਨਿ ਬਹੁਤੁ ਬਿਗਾਸੁ ॥
ਜੰਮਿਆ ਪੂਤੁ ਭਗਤੁ ਗੋਬਿੰਦ ਕਾ ।
ਪ੍ਰਗਟਿ ਸਭ ਮਹਿ ਲਿਖਿਆ ਧੁਰ ਕਾ । ਰਹਾਉ ।
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ।
ਮਿਟਿਆ ਸੋਗੁ ਮਹਾਂ ਆਨੰਦ ਥੀਆ ॥

ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਛੋਟੇ ਹੁੰਦਿਆਂ ਮਾਤਾ (ਚੇਚਕ) ਨਿਕਲ ਆਈ ਤੇ ਫਿਰ ਉਨ੍ਹਾਂ ਨੂੰ ਆਰਾਮ ਆ ਗਿਆ । ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਮਾਤਾ ਦੀ ਬਿਮਾਰੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਿਮਨ ਲਿਖਤ ਅਖਰਾਂ ਵਿਚ ਅੰਕਿਤ ਕੀਤਾ ਹੈ :-

ਸਦਾ ਸਦਾ ਹਰਿ ਜਾਪੇ
ਪ੍ਰਭ ਬਾਲਕ ਰਾਖੇ ਆਪੇ ।
ਸੀਤਲਾ ਠਾਕਿ ਰਹਾਈ ।
ਬਿਘਨ ਗਏ ਹਰਿ ਨਾਈ ।

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਸਬੰਧੀ ਨਿਮਨ ਲਿਖਤ ਤੁਕਾਂ ਲਿਖਦੇ ਹਨ :-

ਦੀਸਿ ਆਵਤ ਹੈ ਬਹੁਤੁ ਭੀਹਾਲਾ ॥
ਸਗਲ ਚਰਨ ਕੀ ਇਹੁ ਮਨੁ ਰਾਲਾ ॥

# ਆਦਿ ਗੁਰੂ ਗ੍ਰੰਥ ਸਾਹਿਬ ਜੀ ਦਾ ਜਨਮ ਸਾਖੀਆਂ ਉਤੇ ਪ੍ਰਭਾਵ

'ਜਨਮ ਸਾਖੀ' ਵਾਲੇ ਸ਼ਬਦ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਨਾਲ ਸਬੰਧਤ ਹਨ। ਸਿੱਖ ਮਤ ਦੇ ਬਾਨੀ ਦੇ ਜੀਵਨ ਚਰਿੱਤਰ ਨੂੰ ਹੋਰ ਸ਼ਬਦਾਂ ਨਾਲ, ਜਿਵੇਂ "ਗੁਰੂ ਬਿਲਾਸ", "ਗੁਰੂ-ਕਥਾ" ਜਾਂ 'ਗੁਰ ਸਾਖੀ' ਨਾਲ ਨਹੀਂ, ਸਗੋਂ "ਜਨਮਸਾਖੀ" ਕਰਕੇ ਹੀ ਲਿਖਿਆ ਜਾਂਦਾ ਹੈ। ਕਈਆਂ ਜਨਮ ਸਾਖੀਆਂ ਵਿਚ ਜਨਮਸਾਖੀ ਦੀ ਥਾਂ 'ਜਨਮ ਪਤ੍ਰੀ' ਵੀ ਲਿਖਿਆ ਮਿਲਦਾ ਹੈ। ਹੋ ਸਕਦਾ ਹੈ ਕਿ ਪਹਿਲੇ ਪਹਿਲੇ ਗੁਰੂ ਨਾਨਕ ਸਾਹਿਬ ਜੀ ਦੀ ਜਨਮ-ਪਤ੍ਰੀ ਤੋਂ ਗੁਰੂ ਅੰਗਦ ਸਾਹਿਬ ਜੀ ਨੇ ਮੰਗਵਾਈ ਹੋਵੇ ਜਿਵੇਂ ਕਿ ਬਾਲੇ ਵਾਲੀ ਜਨਮਸਾਖੀ ਵਿਚ ਅੰਕਿਤ ਹੈ ਤੇ ਜਨਮ ਪਤ੍ਰੀ ਵਿਸਥਾਰ ਨਾਲ ਜੀਵਨ ਲਿਖਣ ਕਰਕੇ ਨਾਂ 'ਜਨਮ ਸਾਖੀ' ਹੀ ਪੈ ਗਿਆ ਹੋਵੇ। ਜੇਕਰ "ਜਨਮ-ਸਾਖੀ" ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਚਰਿੱਤਰ ਦਾ ਇਕ ਵਿਸਤ੍ਰਿਤ ਰੂਪ ਸਮਝੀਏ ਤਾਂ ਇਉਂ ਜਾਪਦਾ ਹੈ ਕਿ ਜਨਮ-ਸਾਖੀ ਗੁਰੂ ਸਾਹਿਬ ਦੇ ਜੀਵਨ ਨੂੰ ਖੋਜਣੇ ਤੇ ਪੜਤਾਲਣ ਦਾ ਇਕ ਯਤਨ ਹੈ।

ਪ੍ਰਚਲਿਤ ਲਿਖਤਾਂ ਤੇ ਖਰੜਿਆਂ ਵਿਚੋਂ ਸਭ ਤੋਂ ਪੁਰਾਣੀ ਲਿਖਤ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕੁਝ ਹਾਲ ਮਿਲਦਾ ਹੈ ਸੱਤੇ ਬਲਵੰਡ ਦੀ ਵਾਰ ਹੈ। ਇਹ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਮਕਲੀ ਰਾਗ ਵਿਚ ਅੰਕਿਤ ਹੈ। ਬਲਵੰਡ ਤੇ ਸੱਤਾ ਸ੍ਰੀ ਗੁਰੂ ਅੰਗਦੰ ਦੇਵ ਜੀ ਦੇ ਸਮੇਂ ਕੀਰਤਨ ਕਰਦੇ ਸਨ। ਬਲਵੰਡ ਤੇ ਸੱਤਾ ਦੋਵੇਂ ਭਰਾ ਸਨ ਤੇ ਸੱਤਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਵੇਲੇ ਤਕ ਜਿਉਂਦਾ ਰਿਹਾ ਤੇ ਹਰ ਗੁਰੂ ਦੀ ਗੱਦੀ- ਨਸ਼ੀਨੀ ਵੇਲੇ ਉਸਤਤ ਦੀ ਪਉੜੀ ਰਚਦਾ ਰਿਹਾ। ਇਸ ਵਾਰ ਦੀ ਅੰਦਰਲੀ ਗਵਾਹੀ ਵੀ ਦੱਸਦੀ ਹੈ ਕਿ ਇਹ ਵਾਰ ਸ੍ਰੀ ਗੁਰੂ ਅੰਗਦ ਸਾਹਿਬ ਦੇ ਸਮੇਂ ਉਚਾਰੀ ਗਈ ਕਿਉਂਕਿ ਅੱਠਾਂ ਪਉੜੀਆਂ ਵਿਚੋਂ ਪੰਜ ਪਉੜੀਆਂ ਗੁਰੂ ਅੰਗਦ ਸਾਹਿਬ ਦੀ ਉਸਤਤ ਵਿਚ ਹਨ। ਇਸ ਵਾਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਸਬੰਧੀ ਕੁਝ ਟੂਕਾਂ ਮਿਲਦੀਆਂ ਹਨ ਪਰ ਇਹ ਟੂਕਾਂ ਗੁਰੂ ਸਾਹਿਬ ਦੇ ਅੰਤਲੇ ਜੀਵਨ ਦੀਆਂ ਲਖਾਇਕ ਹਨ ਜਿਵੇਂ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਜੀ ਨੂੰ ਗੁਰਗੱਦੀ ਦਿਤੀ :-

ਗੁਰਿ ਚੇਲੇ ਰਹਰਾਸਿ ਕੀਏ ਨਾਨਕਿ ਸਲਾਮਤਿ ਥੀਵਦੈ।
ਸਹਿ ਟਿਕਾ ਦਿਤੋਸੁ ਜੀਵਦੇ। [1]

1. ਰਾਮਕਲੀ ਦੀ ਵਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੬੬

ਜਦੋਂ ਗੁਰੂ ਸਾਹਿਬ ਨੇ ਗੁਰੂ ਅੰਗਦ ਸਾਹਿਬ ਨੂੰ ਗੁਰਗੱਦੀ ਦੇ ਕੇ ਫ਼ਰਮਾਇਆ ਕਿ ਗੁਰੂ ਅੰਗਦ ਸਾਹਿਬ ਨੂੰ ਮੰਨੋ ਤਾਂ ਪੁੱਤਰਾਂ ਨੇ ਹੁਕਮ ਨਾ ਮੰਨਿਆ, ਮੂੰਹ ਫੇਰ ਲਿਆ ਤੇ ਪਾਸਾ ਮੋੜ ਲਿਆ :-

ਪੁਤਰੀ ਕਉਲੁ ਨਾ ਪਾਲਿਓ
ਕਰਿ ਪੀਰਹ ਕੰਨ ਮੁਰਟੀਐ ।
ਦਿਲਿ ਖੋਟੈ ਆਕੀ ਫਿਰਨਿ
ਬੰਨ੍ਹਿ ਭਾਰ ਉਚਾਇਨ ਛਟੀਐ ।[1]

ਗੁਰੂ ਨਾਨਕ ਸਾਹਿਬ ਨੇ ਪੁੱਤਰਾਂ ਤੇ ਸਿੱਖਾਂ ਦੀ ਪਰਖ ਕਰ ਕੇ ਗੁਰੂ ਅੰਗਦ, ਜਿਨ੍ਹਾਂ ਦਾ ਪਹਿਲਾਂ ਨਾਂ ਭਾਈ ਲਹਿਣਾ ਜੀ ਸੀ, ਨੂੰ ਚੁਣਿਆ ਤੇ ਟਿੱਕਾ ਲਾ ਦਿੱਤਾ :-

ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿਕਿਓਨ ।
ਜਾਂ ਸੁਧੋਸੁ ਤਾਂ ਲਹਿਣਾ ਟਿਕਿਓਨ ।[2]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮੁਖ ਬਾਣੀ ਜਿਸ ਦਾ ਅਸਰ ਸਭ ਪ੍ਰਚਲਿਤ ਜਨਮ-ਸਾਖੀਆਂ ਉਤੇ ਸਪਸ਼ਟ ਜਾਪਦਾ ਹੈ, ਭੱਟਾਂ ਦੇ ਸਵੱਈਏ ਹਨ । ਇਨ੍ਹਾਂ ਵਿਚ ਮਹਲੇ ਪਹਿਲੇ ਦੇ ਸਵਈਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਬੰਧ ਵਿਚ ਹਨ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਦੂਸਰੇ ਗੁਰੂਆਂ ਦੇ ਸਵਈਆਂ ਵਿਚ ਵੀ ਆਉਂਦਾ ਹੈ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਭ ਆਤਮਕ ਵਡਿਆਈ ਦਾ ਮੋਢੀ ਮੰਨਿਆ ਜਾਂਦਾ ਸੀ । ਸਵਈਏ ਮਹਲੇ ਪਹਿਲੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਕਰਦਿਆਂ ਭੱਟਾਂ ਨੇ ਲਿਖਿਆ ਹੈ :-

ਕਬਿ ਕਲ ਸੁਜਸ ਗਾਵਉ ਗੁਰੂ ਨਾਨਕ
'ਰਾਜ ਜੋਗ' ਜਿਨਿ ਮਾਣਿਓ ।

"ਰਾਜ ਜੋਗ" ਦੀ ਵਿਆਖਿਆ ਬਾਬਾ ਮਿਹਰਬਾਨ ਜੀ ਨੇ ਆਪਣੀ ਰਚੀ ਜਨਮ ਸਾਖੀ ਦੀ ਪਹਿਲੀ ਸਾਖੀ ਵਿਚ ਨਿਮਨ ਲਿਖਤ ਕੀਤੀ ਹੈ ।

**ਰਾਜ ਜੋਗ ਦੀ ਵਿਆਖਿਆ :**

ਤ੍ਰੇਤੇ ਜੁਗ ਮਹਿ ਰਾਜਾ ਜਨਕੁ ਹੂਆ । ਅੰਰੁ ਮਿਥੁਲਾ ਨਗਰੀ ਮਹਿ ਰਹੈ । ਪਰੁ ਬਡਾ ਧਰਮਿ ਆਤਮਾ ਰਾਜਾ ਜਨਕੁ । ਰਾਜ ਭੀ ਕਰੇ ਅਰੁ ਜੋਗ ਭੀ ਕਰੇ । ਰਾਜੁ ਕੈਸਾ ਕਰੇ ?ਰਾਜ ਐਸਾ ਕਰੇ, ਨਾਹਕੁ ਕਿਸੀ ਸਾਥਿ ਨ ਕਰੇ । ਅਰ ਜੋਗੁ ਕੈਸਾ ਕਮਾਵੇ ? ਗ੍ਰਿਹਸਥ ਮਹਿ ਜੋਗੁ ਕਮਾਵੈ ਤਬ ਏਕ ਦਿਨਿ ਏਕਿ ਸਾਧ ਪੁਰਖ ਆਏ ਰਾਜੇ ਜਨਕ ਕੈ ਪਾਸਿ ਜਿ ਰਾਜ ਮਹਿ ਰਾਜਾ ਜਨਕੁ ਜੋਗੁ ਕਮਾਵਤਾ ਹੈ । ਸਿ ਕਿਉਂ ਕਰਿ ਕੈਮਾਵਤਾ ਹੈ । ਤਬ ਉਹਿ ਗੋਬਿੰਦ ਲੋਕ ਆਏ, ਆਇ ਕਰਿ 'ਨਰ ਸਿੰਘ, ਨਰ ਸਿੰਘ ਕਹਿ ਕੇ ਬੈਠ ਗਏ । ਤਬ ਰਾਜੇ ਜਨਕ ਆਦਰੁ ਭਉ ਕਰਿ ਕੇ ਬੈਠਾਏ । ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਰਾਜਾ ਜਨਕ ਜਬ ਹਮ ਕਉ ਬੋਲੈ ਬੁਲਾਵੈ ਕਹੈਗਾ ਤਬ ਹਮ ਰਾਜੇ ਕਉ ਰਾਜ ਅਰ ਜੋਗ ਕੀਆ ਬਾਤਾਂ ਪੂਛਹਿਗੇ ।" ਤਬ ਰਾਜਾ ਜਨਕੁ ਨ ਬੋਲੈ ਨ ਬੁਲਾਵੈ,

1. ਰਾਮਕਲੀ ਦੀ ਵਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 967
2. ਉਕਤ 967

ਨ ਪੂਛੈ ਚੁਪ ਕੀਤੇ ਬੈਠਾ ਰਹਿਆ । ਤਬ ਬੈਠੇ ਬੈਠੇ ਤੀਨਿ ਪਹਰ ਬੀਤੇ । ਤਬ ਏਕ ਗਰੀਬ ਲੋਕੁ ਫਰਿਆਦੀ ਆਏ । ਉਨਹੁ ਆਇ ਪੁਕਾਰਿ ਕਰੀ ਜਿ "ਰਾਜਾਂ ਜੀ । ਹਮਾਰਾ ਨਿਆਉ ਗੋਬਿੰਦ ਕੀ ਨਿਮਿਤੁ ਕਰੁ ।" ਜਬ ਉਨਹੁ ਕਹਿਆ "ਜਿ ਗੋਬਿੰਦ ਦੀ ਨਿਮਿਤਿ ਕਰਿ ।" ਤਬ ਉਨਾ ਸਿਉ ਰਾਜਾ ਬੋਲਾ ਅਰੁ ਉਨਾ ਕਾ ਨਿਆਉ ਕੀਆ । ਜਿਉਂ ਜਿਉਂ ਉਨ ਕੀ ਨਿਸਾ ਹੋਈ ਤਿਉਂ ਤਿਉਂ ਓਹਿ ਸਮਝਾਇ ਸਮਝਾਇ ਕਰਿ ਉਨਾ ਕਉ ਬਿਦਾ ਕਰੀ । ਤਬ ਓਹ ਗੋਬਿੰਦ ਲੋਕ ਹਸ ਪੜੇ ਜੇ "ਹਮ ਬੈਠਿਆਹੁ, ਰਾਜਾ ਹਮ ਸਾਥਿ ਬਾਤਾ ਨਹੀਂ ਕਰਦਾ ਅਰੁ ਸੈਸਾਰ ਕੇ ਝਗੜੇ ਕਰਤਾ ਹੈ, ਨਿਬੇੜਤਾ ਹੈ ਅਰੁ ਗੋਬਿੰਦ ਲੋਕਾਂ ਸਾਥਿ ਬਾਤਾ ਨਾਹੀ ਕਰਤਾ ।" ਤਬ ਰਾਜੇ ਜਨਕ ਕੇ ਜੀਇ ਬਸੀ ਜਿ "ਏਹਿ ਗੋਬਿੰਦ ਲੋਕ ਮਤੁ ਕਿਛੁ ਜੀਵ ਮਹਿ ਕਰਤੇ ਹੋਹਿ ।" ਤਬ ਰਾਜੇ ਜਨਕ ਕਹਿਆ ਜਿ "ਗੋਬਿੰਦ ਲੋਕਹੁ ਜੀ । ਜਿ ਕਿਛੁ ਤੁਮਾਰੇ ਜੀ ਬਾਤ ਹੈ ਪੂਛਨੇ ਕੀ ਸਿ ਪੁਛੀਐ ।" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ "ਏ ਰਾਜਾ ਜੀ ! ਹਮ ਜਿ ਆਏ ਹੈ ਤੇਰੇ ਪਾਸਿ ਸੋ ਪਰਮੇਸਰ ਹੀ ਕੀਆਂ ਬਾਤਾਂ ਪੂਛਣੇ ਆਏ ਹੈ । ਤੂੰ ਹਮ ਕਉ ਰਾਜ ਅਰੁ ਜੋਗ ਕੀਆ ਬਾਤਾ ਸਮਝਾਊ ਜਿ ਰਾਜੁ ਅਰ ਜੋਗੁ ਤੂੰ ਕਿਉਂ ਕਰਿ ਕਰਤਾ ਹੈ ।" ਤਬ ਰਾਜੇ ਜਨਕ ਕਹਿਆ ਜਿ, "ਸੁਨੀਐ ਜੀ, ਰਾਮ ਜਨਹੁ । ਰਾਜ ਮਹਿ ਜੋਗੁ ਇਵ ਹੋਤਾ ਹੈ ਜਿਵ ਦਾਈ ਪੂਤ ਕਉ ਖਿਲਾਵਤੀ ਹੈ ਚੁੰਘਾਵਤੀ ਹੈ, ਨਵਾਵਤੀ ਹੈ, ਨਾਭ ਚਾਟਤੀ ਹੈ, ਭਾਵ ਕਰਤੀ ਹੈ, ਖੇਲਾਵਤੀ ਹੈ, ਬਸਤ੍ਰ ਪਹਿਰਾਵਤੀ ਹੈ, ਨੀਕੈ ਰਾਖਤੀ ਹੈ । ਮਾਤਾ ਕਉ ਚਿੰਤਾ ਉਸ ਕੇ ਰਾਖਨੈ ਖਿਲਾਵਨੈ ਕੀ ਕਾਈ ਨਹੀਂ ਹੋਤੀ । ਚਿੰਤਾ ਬਾਲਕ ਕੀ ਦਾਈ ਹੀ ਕਉ ਹੋਤੀ ਹੈ । ਦਾਈ ਬਾਲਕ ਕਉ ਮਹਾ ਹੇਤੁ ਕਰਿ ਕਰਿ ਰਾਖਤੀ ਹੈ । ਪਣ ਜੀ ਜਾਣਤੀ ਹੈ ਜਿ ਪੂਤੁ ਮੇਰਾ ਨਹੀ ਮੁਝ ਕਉ ਖਿਲਾਵਣਾ, ਰਾਖਣਾ ਮਿਲਿਆ ਹੈ । ਤਿਉ ਸਾਧ ਪੁਰਖ ਗ੍ਰਸਤ ਰਾਜ ਮਹਿ ਐਸੇ ਹੀ ਰਹਤੇ ਹੈ । ਰਾਜ ਗ੍ਰਸਤ ਕਉ ਇਉਂ ਕਰਿ ਕੈ ਜਾਣਤੇ ਹੈ ਜਿ ਏਹੁ ਰਾਜੁ ਗ੍ਰਸਤ ਮੇਰਾ ਨਾਹੀ, ਹਮ ਕਉ ਰੱਖਣਾ ਮਿਲਿਆ ਹੈ । ਉਸ ਦਾਈ ਕੀ ਨਿਆਈ ਜੀਵ ਮਹਿ ਇਵੇਂ ਹੀ ਜਾਂਣਤੇ ਹੈ । ਜੇ ਕਿਛੁ ਵਸਤੂ ਹੈ ਸੋ ਸ੍ਰਭ ਪਰਮੇਸੁਰ ਕੀ ਹੈ, ਹਮਾਰੀ ਨਾਹੀ । ਅਰੁ ਭਾਈ ਜੀ ! ਜੁ ਏਹੁ ਵਸਤੂ ਆਪਣੀ ਕਰਿ ਜਾਣਤਾ ਹੈ ਜਿ ਰਾਜੁ ਕਿ ਜੋਬਨੁ ਕਿ ਧਨੁ ਕਿ ਪੁਤ੍ਰ ਕਿ ਇਸਤਰੀ ਮੇਰੀ ਹੈ ਸਿ ਏਹੀ ਏਸੁ ਕਉ ਦੋਖੁ ਹੈ । ਇਸੀ ਜਾਣਿ ਕਰਿ ਏਸ ਹੀ ਕੈ ਮੋਹਿ ਕਰਿ ਕਰਿ ਨਰਕਿ ਜਾਤਾ ਹੈ । ਹੋ ਭਾਈ ਰਾਮ ਜਨਹੁ ਜੀ । ਜਿ ਕਿਛੁ ਵਸਤੂ ਆਪਣੀ ਕਰਿ ਜਾਣੀਐ ਤਿਸੁ ਤੇ ਹੀ ਨਰਕ ਜਾਤਾ ਹੈ । ਪਰੁ ਸਭੁ ਵਸਤੂ ਪਰਮੇਸਰ ਹੀ ਕੀ ਕਰਿ ਜਾਣੀਐ । ਜਿਤੁ ਕਰਿ ਕਰਿ ਏਸ ਕਉ ਮੋਹ ਨ ਲਾਗੈ ਕਿਸੀ ਸਿਉ ਬਿਨਾ ਗੋਬਿੰਦ ਜੀ ਦੀ ਭਗਤਿ ਤੇ ਹੋਰਥੈ ਜੀਉ ਨ ਲਾਗੈ, ਤਉ ਏਹੁ ਰਾਜ ਗ੍ਰਿਸਤ ਮਾਇਆ ਹੀ ਮਹਿ ਮੁਕਤਾ ਹੋਇ । ਸੁਣਿ ਹੋ ਭਾਈ ਰਾਮ ਜਾਨਹੁ ਜੀ ! ਇਉਂ ਕਰਿ ਕਰਿ ਰਾਜ ਮਹਿ ਜੋਗ ਹੋਤਾ ਹੈ ।" ਤਬ ਓਹਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ ਰਾਜੇ ਜਨਕੁ ਕੇ ਸਿਖ ਭਏ । ਰਾਜੇ ਜਨਕਿ ਉਨ ਕਉ ਦੀਖਿਆ ਦੀਨੀ । ਉਨਹੁ ਕਹਿਆ ਜਿ "ਧੰਨ ਹੋ ਰਾਜਾ ਜਨਕੁ ! ਗੁਰੂ ਧੰਨਿ ਹੈ ਜਿਸ ਕਉ ਐਸੀ ਰਾਜ ਮਹਿ ਭਗਤਿ ਆਈ ਹੈ । ਤਬ ਓਹਿ ਗੁਰਮੁਖਿ ਹੋਇ ਕਰਿ ਗੋਬਿੰਦੁ ਗੋਬਿੰਦੁ ਲਾਗੇ ਸਿਮਰਣੈ । ਰਾਜਾ ਜਨਕੁ ਐਸਾ ਰਾਜ ਕਰੈ । ਪਰਮੇਸੁਰ ਬੂਝਿਆ, ਬਿਬੇਕੁ ਆਇਆ, ਜਗਤ੍ਰ ਦਾ ਗੁਰੂ ਭੀ ਅਰੁ ਰਾਜਾ ਭੀ । ਸਿਖ ਕੈਸੇ ਰਾਜੇ ਜਨਕ ਕੇ ?. ਜੈਸਾ ਇਕ ਸੁਕਦੇਉ ਭਗਤ ਤੈਸੇ ਤੈਸੇ ਸਿਖ ਰਾਜੇ ਜਨਕੁ ਕੇ, ਐਸਾ ਗੁਰੂ ਰਾਜਾ ਜਨਕੁ, ਅਰ ਧਰਮ ਨਿਆਉ ਕਰਤਾ ਜੈਸਾ ਮਿਤ੍ਰ ਸਾਥਿ ਤੈਸਾ ਸਤ੍ਰ ਸਾਥਿ ਨਿਰਲੋਭੁ, ਅਠੇ ਪਹਿਰ ਸਿਮਰਨਿ ਧਿਆਨਿ ਮਹਿ ਰਹੈ । ਦੇਖੈ ਸੋ ਧਿਆਨ । ਬੋਲੈ ਸੋ ਗਿਆਨ । ਪਰ ਦੁਖੁ ਨਿਵਾਰਣੁ ਰਾਜਾ ਜਨਕੁ । ਧਰਮ ਸਾਲਾ ਰਾਜੇ ਜਨਕ ਕੀਆ ਚਲਹਿ ਸੈਸਾਰ ਕੈ ਬਿਖੈ । ਪਾਣੀ ਦੀ ਧਰਮਸਾਲਾ ਚਲੈ ਪਿਆਸਾ ਹੋਇ ਸਿ ਪੀਵੈ । ਅਨਾਜ ਕੀ ਧਰਮਸਾਲਾ ਚਲੈ ਜਿ ਭੂਖਾ ਹੋਇ ਸਿ ਖਾਇ । ਕਪੜੇ ਦੀ

ਧਰਮਸਾਲਾ ਚਲੈ ਜਿ ਨਾਗਾ ਹੋਇ ਸਿ ਪਹਿਰੈ । ਐਸ਼ਾ ਧਰਮਿ ਆਤਮਾ ਰਾਜਾ ਜਨਕੁ ਨਾਮੁ ਦਾਨੁ ਇਨਸਾਨੁ ਸੀਲੁ ਸੰਜਮੁ ਕਮਾਵੈ ਰਾਜਾ ਜਨਕ ।[1]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟਾਂ ਦੇ ਸਵਈਆਂ ਵਿਚ ਇਹ ਤੁਕਾਂ ਮਿਲਦੀਆਂ ਹਨ :-

ਤੂ ਤਾ ਜਨਿਕ ਰਾਜਾ ਅਉਤਾਰ
ਸਬਦੁ ਸੰਸਾਰਿ ਸਾਰਿ ਰਹਹਿ ਜਗਤ੍ਰ ਜਲ ਪਦਮ ਬੀਚਾਰ ।

ਇਨ੍ਹਾਂ ਤੁਕਾਂ ਦਾ ਪ੍ਰਭਾਵ ਬਹੁਤ ਸਾਰੀਆਂ ਜਨਮਸਾਖੀਆਂ ਉਤੇ ਮਿਲਦਾ ਹੈ । ਕਈ ਜਨਮ-ਸਾਖੀਆਂ ਦਾ ਆਰੰਭ ਹੀ ਰਾਜੇ ਜਨਕ ਦੀ ਸਾਖੀ ਤੋਂ ਹੁੰਦਾ ਹੈ ਜਿਵੇਂ ਮੋਤੀ ਬਾਗ ਵਿਚ ਪਈ ਨੰਬਰ ੨੨੯ ਜਨਮ ਸਾਖੀ (੧੭੬੨) ਈਸਵੀ ਦਾ ਆਰੰਭ ਇਸ ਤਰ੍ਹਾਂ ਹੈ : ੧ਓ ਸਤਿਗੁਰ ਪ੍ਰਸਾਦਿ । ਸ੍ਰੀ ਬਾਬੇ ਨਾਨਕ ਜੀਓ ਕੀ ਕਥਨੀ । ਸ੍ਰੀ ਸਤਿ ਜਨਕ ਭਗਤ ਜਗਤ ਨਿਸਤਾਰਨ ਕਉ ਆਇਆ ਕਲਜੁਗ ਵਿਚ ਬਾਬਾ ਨਾਨਕ ਹੋਇ ਜਨਮਿਆ ਪਾਰਬ੍ਰਹਮ ਕਾ ਨਿਜ ਭਗਤ ....... ।"

ਮੋਤੀ ਬਾਗ਼ ਵਿਚ ਪਿਆ ਇਕ ਹੋਰ ਜਨਮਸਾਖੀ ਦਾ ਖਰੜਾ (੧੭੪੭ਈਸਵੀ) ਨੰਬਰ ੨੩੨ ਇਸ ਤਰ੍ਹਾਂ ਆਰੰਭ ਹੁੰਦਾ ਹੈ :-

"ਸ੍ਰੀ ਬਾਬੇ ਨਾਨਕ ਜੀਓ ਕੀ ਕਥਨੀ । ਸ੍ਰੀ ਸਤਿ ਜਨਕ ਭਗਤੁ ਜਗਤੁ ਨਿਸਤਾਰਨ ਕਉ ਆਇਆ । ਕਲਿਜੁਗ ਵਿਚਿ ਬਾਬਾ ਨਾਨਕ ਹੋਇ ਜਨਮਿਆ ਪਾਰਬ੍ਰਹਮ ਕਾ ਨਿਜ ਭਗਤ........ ।"

ਇਕ ਹੋਰ ਸਚਿੱਤਰ ਤੇ ਬਹੁਤ ਸੁੰਦਰ ਜਨਮ-ਸਾਖੀ ਜਿਹੜੀ ਮਹਾਰਾਜਾ ਦੀ ਲਾਇਬ੍ਰੇਰੀ ਵਿਚ ਹੈ (ਵੇਖੋ) ਨੰਬਰ ੨੩੦ ਦੇ ਆਰੰਭਿਕ ਸ਼ਬਦ ਇਹ ਹਨ :-

" ੧ਓ ਸਤਿਗੁਰ ਪ੍ਰਸਾਦਿ ਜਨਕ ਗੋਸਟਿ ਬਾਬੇ ਨਾਨਕ ਜੀ ਕੀ ਓਸ ਜਨਮ ਕੀ । ਬਾਰੀ ਇਕਹਤਰਿ ਪੀੜੀਆਂ ਰਾਜ ਕੀਤੋਨੁ । ਪਰਮੇਸਰ ਬੁਝਿਆ ਬਬੇਕ ਪਾਇਆ ਰਾਜੇ ਜਨਕ ਰਾਜ ਜੋਗ ਦੋਵੇਂ ਕੀਤੇ । ਗੁਰੂ ਹੋਇਆ ਅਰ ਸਿਖ ਭੀ ਹੋਇਆ । ਅਰ ਸਿਖ ਕੈਸੇ ਕੀਤੇ ਜੈਸੇ ਕਿ ਏਕ ਸੁਖ ਦੇਉ ਭਗਤੁ ਥਾ । ਤਤੁ ਜੋਗ ਕੇ ਬਿਖੈ ਰਾਜਾ ਜਨਕ ਥਾ । ਜਉ ਲਗ ਜੀਵਿਆ ਤਉ ਲਗ ਪਰਮੇਸਰ ਨਾਲਿ ਭਗਤ ਮਹਿ ਜੀਵਿਆ । ਕੈਸੇ ਗਿਆਨ ਧਿਆਨ ਕਰਤਾ ਥਾ । ਜੋ ਪੇਖਹਿ ਸੋ ਧਿਆਨ । ਜੋ ਬੋਲੈ ਸੁ ਧਿਆਨ । ਪਰ ਦੁਖ ਨਿਵਾਰਨ ਥਾ । ਬਿਰਾਨੇ ਦੁਖ ਨਿਵਾਰਤਾ ਥਾ ।" ਪਤ੍ਰਾ ੩ (ਓ)

"ਆਗੈ ਤੇਰਾ ਨਾਓ ਜਨਕ ਥਾ- ਅਬ ਤੇਰਾ ਨਾਉ ਨਾਨਕ ਹੂਆ " ਪਤ੍ਰਾ ੭ (ਓ)

ਬਾਬਾ ਮਿਹਰਬਾਨ ਦੀ ਜਨਮ ਸਾਖੀ ਵਿਚ, ਜਿਹੜੀ ਖਾਲਸਾ ਕਾਲਜ ਅੰਮ੍ਰਿਤਸਰ ਨੇ ਪ੍ਰਕਾਸ਼ਿਤ ਕੀਤੀ ਹੈ, ੨੩੨ ਨੰਬਰ ਵਾਂਗੂੰ ਇਕ ਪੂਰੀ ਗੋਸ਼ਟ ਲਿਖੀ ਹੈ ਤੇ ਸਿੱਧ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਰਾਜਾ ਜਨਕ ਦਾ ਰੂਪ ਸਨ ਤੇ ਉਨ੍ਹਾਂ ਦੇ ਅਵਤਾਰ ਧਾਰਨ ਦਾ ਪ੍ਰਯੋਜਨ ਨਰਕ-ਵਾਸੀਆਂ ਨੂੰ ਤਾਰਨਾ ਸੀ :

---

1. ਵੇਖੋ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਬਾਬਾ ਮਿਹਰਬਾਨ ਪ੍ਰਕਾਸ਼ਤ ..... ਖਾਲਾਸ ਕਾਲਜ ਅੰਮ੍ਰਿਤਸਰ -- ਪੰਨਾ 1-3

## ਕਲਜੁਗ ਵਿਚ ਜਨਮ

ਤਬ ਤ੍ਰੇਤਾ ਜਗੁ ਬੀਤਾ ਦੁਆਪਰੁ ਬੀਤਾ, ਜਬ ਕਲਜੁਗੁ ਆਇਆ ਤਬ ਏਕ ਦਿਨਿ ਰਾਜੇ ਜਨਕੁ ਕੈ ਜੀ ਭਈ ਜਿ ਹਉ ਏਕ ਬਾਰਿ ਸੁਰਗ ਲੋਕ ਕਉ ਦੇਖਣੇ ਕਉ ਦੇਖਉ ਤਬ ਰਾਜਾ ਜਨਕੁ ਸੁਰਗ ਲੋਕ ਦੇਖਣੇ ਕਉ ਆਇ ਵੜਿਆ। ਤਬ ਉਹਿ ਜਿ ਜੀਵ ਥੇ ਸਿ ਧੰਨਿ ਧੰਨਿ ਕਹਿ ਉਠੇ, "ਧੰਨ ਹੋ ਰਾਜਾ ਜਨਕ ! ਤੂੰ ਜਿਸ ਕੈ ਪਰਸਾਦਿ ਹਮਹੁ ਨਰਕ ਤੇ ਸੁਰਗ ਲੋਕੁ ਪਾਇਆ ਸਿ ਧੰਨਿ ਹੋ ਰਾਜਾ ਜਨਕੁ" ਤਬ ਉਹਿ ਜੀਅ ਰਾਜੇ ਜਨਕਿ ਪੁਛੈ ਜਿ "ਰੇ ਤੁਮ ਸੁਖੀ ਹਉ ?" ਕਹੈ, "ਜੀ ਹਮ ਖਰੇ ਸੁਖੀ ਹਹ। ਪਣ ਅਹਾਰ ਕਿਛੁ ਨਾਹੀ ਪਾਈਦਾ। ਹਮਿ ਭੂਖੇ ਪਿਆਸੇ ਰਹਤੇ ਹੈ। ਹਮ ਕਉ ਅਹਰ ਕਿਛੁ ਨਹੀਂ ਪਹੁੰਚਦਾ।" ਤਬ ਰਾਜੇ ਜਨਕ ਕਹਿਆ "ਰੇ ਪਰਮੇਸੁਰ ਕੈ ਪਾਹਿ ਬੇਨਤੀ ਕਰਊਗਾ, ਤੁਮ ਕਉ ਅਹਾਰ ਭੀ ਪਹੁੰਚੈਗਾ।" ਤਬ ਰਾਜਾ ਜਨਕੁ ਜੀ ਪਰਮੇਸੁਰ ਕੈ ਧਾਮਿ ਗਇਆ। ਪਰਮੇਸੁਰ ਕੀ ਬਹੁਤ ਦਇਆ ਭਈ। ਸ੍ਰੀ ਪਾਰਬ੍ਰਹਮ ਬਹੁਤ ਦਇਆ ਕਰੀ ਰਾਜੇ ਜਨਕ ਕਉ। ਤਬ ਰਾਜੇ ਜਨਕ ਬੇਨਤੀ ਕੀਨੀ ਸ੍ਰੀ ਪਾਰਬ੍ਰਹਮ ਪਾਸਿ ਹਥਿ ਜੋੜਿ ਕਰਿ ਬੇਨਤੀ ਕਰੀ ਅਰੁ ਕਹਿਆ ਜਿ "ਏ ਸ੍ਰੀ ਪਾਰਬ੍ਰਹਮ ਜੀ ! ਪਰਮ ਜੋਤਿ ਪਰਮਤਤੁ ਪਰਮੇਸੁਰ ਪਾਰਬ੍ਰਹਮ ਜੀ ! ਏਕੁ ਬੇਨਤੀ ਹੈ।" ਤਬ ਸ੍ਰੀ ਠਾਕਰ ਜੀ ਕਹਿਆ ਜਿ "ਏ ਜਨਕ ਭਗਤ ! ਤੂੰ ਕਹੁ ਜੋ ਕਿਛੁ ਤੂੰ ਕਹਿਹਗਾ ਸਿ ਮੈ ਪਰਵਾਣ ਕੀਆ ਹੈ।" ਤਬ ਰਾਜੇ ਜਨਕ ਕਹਿਆ ਜਿ "ਏ ਸ੍ਰੀ ਠਾਕੁਰ ਜੀ ! ਓਹਿ ਜਿ ਜੀਅ ਨਰਕ ਤੈ ਸੁਰਗਿ ਬਾਹੇ ਥੇ ਸਿ ਤਿਨ ਕਉ ਖਾਣੇ ਪੀਣੇ ਪਹਿਰਣੇ ਕਉ ਕਿਛੁ ਨਾਹੀ ਪਹੁਚਤਾ, ਕਿਛ ਉਨ ਕੀ ਨਿਮਤਿ ਦਇਆ ਕਰਹੁ ਜਿ ਉਹਿ ਤੁਮਰੀ ਦਇਆ ਸਿਉ ਓਹਿ ਛਾਜਨੁ ਭੋਜਨੁ ਪਾਵਹਿ।" ਤਬ ਸ੍ਰੀ ਪਾਰਬ੍ਰਹਮ ਜਿ ਕਹਿਆ ਜਿ, "ਏ ਜਨਕ ਭਗਤ ! ਤੈ ਅਜਹੁ ਏਹੁ ਬਾਤ ਨਾਹੀ ਜਾਨੀ ?" ਕਹੈ "ਜੀ ਤੇਰੀ ਬਾਤ ਤੂ ਹੈ ਜਾਨਹਿ ਦਇਆਲ ਪੁਰਖ ਜੀ ! ਅਵੁਰ ਕੋਈ ਕਿਆ ਜਾਨੈ ਜੀ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਜਨਕ ਭਗਤ ! ਮੈਂ ਤਉ ਤੇਰੇ ਕਹਿਐ ਏਹਿ ਸੁਰਗਿ ਬਾਹੇ। ਪਣੁ ਬਿਨਾਂ ਬੀਜੇ ਤੇ ਕਮਾਏ ਤੇ ਛਾਜਨੁ ਭੋਜਨੁ ਨਹੀਂ ਪਹੁੰਚਤਾ। ਜਬ ਉਹਿ ਬਹੁੜਿ ਮਿਰਤ ਲੋਕ ਜਾਹਿ ਬਹੁੜਿ ਆਪਣੇ ਹਾਥ ਕਰਿ ਕਰਿ ਬੀਜਹਿ ਤਬ ਓਹਿ ਈਹਾ ਆਇ ਛਾਜਨੁ ਭੋਜਨੁ ਪਾਵਹਿ। ਜਬ ਗੁਰੂ ਕਉ ਮਿਲਿ ਕਰਿ ਨਾਮੁਦਾਨ ਇਸਨਾਨੁ ਕਮਾਵਹਿ ਸੀਲ ਸੰਜਮ ਮਹਿ ਰਹਹਿ, ਤਬ ਓਹਿ ਖੁਸ਼ੀ ਸਿਉ ਛਾਜਨ ਭੋਜਨੁ ਪਾਵਹਿ। ਮ੍ਰਿਤ ਲੋਕ ਮਹਿ ਕਮਾਵਹਿ ਅਰੁ ਗੁਰੂ ਕਉ ਮਿਲਿ ਕਰਿ ਕਮਾਇ ਕਰਿ ਮੇਰੀ ਨਿਮਤਿ ਬੀਜਹਿ ਤਬ ਓਹਿ ਛਾਜਨੁ ਭੋਜਨੁ ਈਹਾ ਆਇ ਪਾਵਹਿ। ਏ ਜਨਕ ਭਗਤ। ਮੇਰੀ ਆਗਿਆ ਹੈ ਜਿ ਬਿਨਾ ਦੀਏ ਪਾਵਤਾ ਕੋਈ ਨਾਹੀ। ਜਿ ਗੁਰ ਕਉ ਮਿਲਿ ਕਰਿ ਮੇਰੀ ਭਗਤਿ ਕਰਤੇ ਹੈ, ਅਰ ਨਾਮ ਸਿਮਰਤੇ ਹੈ ਅਰ ਦਾਨੁ ਕਰਤੇ ਹੈ, ਓਹਿ ਮਨੁਖ ਜਨਮਿ ਆਇ ਭੁੰਚਤੇ ਹੈ। ਅਰੁ ਜਿ ਗੁਰੂ ਕਉ ਨਾਹੀ ਮਿਲਤੇ ਨਾਮ ਨਾਹੀ ਸਿਮਰਤੇ ਅਰੁ ਨਾਹੀ ਕਰਤੇ ਹੈ ਤਿਨ ਕਉ ਬੀਜਿਆ ਹਉ ਜੂਨੀ ਮਹਿ ਭੁੰਚਾਵਤਾਂ ਹੰਉ। ਬਿਨਾ ਬੀਜੇ ਦਾਨ ਤੇ ਹੰਉ ਕਿਸੀ ਕਉ ਦੇਤਾ ਨਾਹੀ। ਜਾ ਘਾਲਿ ਕਮਾਇ ਕਰਿ ਮਾਤ ਲੋਕ ਮਹਿ ਮੇਰੀ ਨਿਮਤਿ ਦੇਗਾ ਤਿਸੁ ਕਉ ਅਖੈ ਨਿਧਿ ਕਰਿ ਦੇਊਗਾ ਅਰੁ ਜਿ ਮੇਰੇ ਅਰਥੁ ਨਾ ਦੇਗਾ ਤਿਸ ਕਉ ਜੂਨੀ ਮਹਿ ਪ੍ਰਾਵਉਗਾ।" ਤਬ ਜਨਕ ਭਗਤ ਕਹਿਆ ਜਿ, "ਏ ਨਿਰੰਜਨ ਨਿਰੰਕਾਰ ਜੀ। ਤੈ ਜਿ ਧਰਮ ਖੰਡੁ ਕੀਆ ਹੈ ਸਿ ਕਹਾ ਹੈ। ਉਸ ਧਰਮ ਖੰਡ ਦਾ ਪਰਭਾਉ ਕੈਸਾ ਹੈ ? ਕਹੈ " ਏ ਜਨਮ ਭਗਤ ਧਰਮ ਖੰਡ ਮੇਰੀ ਇਹੀ ਧਰਤੀ ਹੈ ਤ੍ਰਿਹੁ ਲੋਕਾ ਮਹਿ। ਇਸੇ ਹੀ ਧਰਤੀ ਕਾ ਕਮਾਇਆ ਪਾਈਤਾ ਹੈ ਸੁ ਸਭੁ ਊਹੀ ਕੀ ਕਮਾਈ ਖਾਤਾ ਹੈ ਨ ਕਿਉ ਈਹਾ ਕੀ ਕਮਾਈ ਖਾਤਾ ਹੈ।" ਤਬ ਜਨਕ ਭਗਤ ਕਹਿਆ ਜਿ "ਏ ਸ੍ਰੀ ਪਾਰਬ੍ਰਹਮ ਜੀ ! ਤੈ ਜਿ ਕਲ ਜੁਗੁ ਭੇਜਿਆ ਹੈ ਜਿ ਤਉ ਓਹ ਹਾਥਿ ਲੀਐ ਕੁਠਾਰ ਗਇਆ ਹੈ, ਏਹੁ ਤਉ ਕਿਸੈ

ਕੀ ਰਹਣ ਨ ਦੇਗਾ । ਸੰਸਾਰ ਕਉ ਸੁਕ੍ਰਿਤੁ ਕਰਣੇ ਦੇਗਾ ਨਹੀ । ਸੀਲੁ ਸੰਜਮ ਦਇਆ ਧਰਮੁ ਕਰਣ ਦੇਗਾ ਨਾਹੀ । ਨਾਮ ਦਾਨੁ ਇਸਨਾਨੁ ਸੁਕ੍ਰਿਤੁ ਕਰਣ ਨੇ ਦੇਗਾ । ਉਸ ਮਹਿ ਜਿ ਏਹਿ ਮੁਕਤੇ ਹੋਹਿ ਸਿ ਕਿਉ ਕਰਿ ਹੋਹਿ ? ਕਲਜੁਗ ਤਉ ਰਹਨੇ ਕਿਸੀ ਕਾ ਨਾਹੀ ਦੇਤਾ । ਨ ਜੋਗੀ ਕੀ ਨ ਸੰਨਿਆਸੀ ਕੀ ਨ ਜਤੀ ਕੀ, ਨਾ ਬ੍ਰਹਮਚਾਰੀ ਕੀ, ਨਾ ਤਪੇ ਕੀ, ਨ ਉਦਾਸੀ ਕੀ, ਨ ਗ੍ਰਿਸਤੀ ਕੀ । ਕਲਿਜੁਗ ਰਹਣੇ ਕਿਸੀ ਕਾ ਨਾਹੀ ਦੇਤਾ । ਅਰੁ ਏਹਿ ਜਿ ਜੀਅ ਕਲਿਜੁਗ ਮਹਿ ਜਾਹਿਗੇ ਇਨ ਕਉ ਤਉ ਮਾਰਿ ਭਰਮਾਇ ਪਛੋੜਿ ਕਰਿ ਨਰਕਿ ਲੈ ਜਾਇ । ਤਬ ਇਨ੍ਹਾਂ ਜੀਆਂ ਕੀ ਕਵਣੁ ਗਤਿ ।" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ "ਏ ਜਨਕ ਭਗਤ ! ਕਲੀ ਕਾਲ ਤੇ ਕੋਈ ਗੁਰੂ ਕੇ ਪ੍ਰਸਾਦਿ ਬਾਂਚੀਐਗਾ ਕੋਟਾ ਮੰਧੇ ਏਕੁ ਕੋਈ । ਨਾਤਿਰ ਕਲਜੁਗ ਸਗਲਿਆ ਕਉ ਨਰਕਿ ਲੈ ਜਾਇਗਾ । ਕਲਿਜੁਗ ਮਹਿ ਐਸਾ ਪਾਪ ਕਾ ਤੇਜੁ ਹੈ । ਪਣੁ ਐਸਾ ਕੋਈ ਬਡਾ ਪੂਰਾ ਗੁਰੂ ਹੋਇ ਜਿ ਉਨ ਕਉ ਮੇਰਾ ਨਾਮੁ ਜਪਾਵੈ ਅਰ ਸੁਕ੍ਰਿਤੁ ਦ੍ਰਿੜਾਵੈ, ਤਿਸੁ ਤੇ ਏਹਿ ਜੀਅ ਮੁਕਤੇ ਹੋਇ ।" ਤਬ ਜਨਕ ਭਗਤ ਕਹਿਆ ਜਿ, "ਏ ਸ੍ਰੀ ਠਾਕਰ ਜੀ ! ਸੋ ਤਉ ਤੇਰੇ ਬਸਿ ਹੈ । ਜਿਸ ਕਉ ਤੂੰ ਐਸਾ ਕਰਹਿਗਾ ਸੋਈ ਹੋਇਗਾ । ਸੋਈ ਊਹਾ ਕਲਿ ਮਾਹਿ ਜਾਇ ਕਰਿ ਤੇਰਾ ਨਾਮੁ ਸਿਮਰਾਵੇਗਾ । ਸੁਕ੍ਰਿਤ ਧਰਮੁ ਦ੍ਰਿੜਾਵੈਗਾ ਜਿਸ ਕਉ ਤੇਰੀ ਕ੍ਰਿਪਾ ਹੋਇਗੀ ।" ਤਬ ਸ੍ਰੀ ਠਾਕੁਰ ਜੀ ਕਹਿਆ ਜਿ "ਏ ਜਨਕ ਭਗਤ ! ਏਨਾ ਜੀਆਂ ਨਿਸਤਾਰਨ ਕਉ ਤੁਮ ਹੀ ਪਰਉਪਕਾਰ ਲੋਹਿ, ਤੇਰੇ ਜਾਣੈ ਸਿਉ ਏਨਾਂ ਜੀਆਂ ਕਾ ਭਲਾ ਹੋਵੇਗਾ । ਏਨਾ ਕਾ ਧਰਮੁ ਤੂੰ ਹੀ ਲੇਹੁ ਜਿਉ ਜਾਣੇਹਿ ਤਿਉ । ਤੇਜੈ ਪੀਛੇ ਏਹਿ ਮੁਕਤ ਹੋਹਿਗੇ । ਏਹਿ ਜੀਅ ਜਿ ਹੈ ਸਿ ਭੁਖੇ ਪਿਆਸੇ ਰਹਤੇ ਹੈ । ਇਨ ਕਉ ਛਾਜਨ ਭੋਜਨੁ ਨਹੀਂ ਪਹੁੰਚਤਾ । ਤੂ ਵਡਾ ਭਗਤ ਹੈ ਤੂ ਜਾਹਿ ਜਾਇ ਕਰ ਏਨਾ ਕਉ ਨਾਮ ਜਪਾਇ, ਸੁਕ੍ਰਿਤੁ ਦਿੜਾਇ । ਤੇਰੈ ਜਿ ਸਾਥਿ ਏਹਿ ਜੀਅ ਦਾਨੁ ਪਾਵਤੇ ਹੈ ਤੂੰ ਏਨਾ ਕਾ ਪੁਨੁ ਲੇਹਿ । ਤੈ ਬਿਨਾ ਏਹਿ ਪਰਉਪਕਾਰੁ ਨਾਹੀ ਹੋਤਾ । ਤੂੰ ਪੂਰਨ ਭਗਤੁ ਹੈ ।" ਤਬ ਜਨਕਿ ਭਗਤਿ ਬੇਨਤੀ ਕਰਿ ਜਿ, "ਜੀ ਤੈ ਜਿ ਹੁਕਮੁ ਕੀਆ ਹੈ ਸਿ ਮੇਰੇ ਮਾਥੈ ਉਪਰਿ ਮੇਰਾ ਕਿਆ ਚਾਰਾ ਹੈ ਜਿਸ ਤੇਰੀ ਆਗਿਆ ਨਾ ਕਰਉ । ਪਣੁ ਜੀ ਏਕੁ ਬੇਨਤੀ ਹੈ ਸ੍ਰੀ ਮਹਾਰਾਜਾ ।" ਕਹੈ, "ਏ ਜਨਕ ਭਗਤ ! ਕਹੁ ਜਿ ਕਿਛੁ ਕਹਿਹਗਾ ਸਿ ਮੈ ਮਾਨਿ ਲੇਉਗਾ ।" ਤਬ ਜਨਕਿ ਭਗਤਿ ਕਹਿਆ ਜਿ, "ਏ ਨਿਰਜੰਨ ਨਿਰੰਕਾਰ ਜੀ ! ਤੈ ਜਿ ਕਲਜੁਗ ਆਗੈ ਭੇਜਿਆ ਹੈ ਸਿ ਜੋਰਿ ਹੈ ਕਬਹੁ ਮੇਰੀ ਭੀ ਰਹਣੈ ਨ ਦੇਈ, ਤਬ ਮੇਰੇ ਗਏ ਕਾ ਕਵਣੁ ਧਰਮੁ ?" ਤਬ ਸ੍ਰੀ ਪਾਰਬ੍ਰਹਮ ਕਹਿਆ ਜੇ " ਏ ਜਨਕ ਭਗਤ ! ਮੈਂ ਕਲਜੁਗਿ ਕਉ ਕਹਿ ਛੋਡਿਆ ਹੈ ਜਿ ਕੋਈ ਮੇਰਾ ਭਗਤੁ ਹੋਇਗਾ ਤਿਸ ਕੈ ਨਿਕਟਿ ਨ ਜਾਈਅਹੁ । ਤਬ ਰਾਜੇ ਜਨਕ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਏਕ ਬੇਨਤੀ ਮੇਰੀ ਥਾਂਇ ਪਾਇ ਕਰਿ ਤੂੰ ਭੇਜਿ ।" ਕਹੇ "ਕਹੁ," ਜੀ ਏਹਿ ਬੇਨਤੀ ਹੈ ਜਿ ਤੂ ਇਸੁ ਪੰਥ ਮਹਿ ਜੀਆ ਭੇਜਹਿ ਈਹਾ ਤੇ ਤਿਨ ਕਾ ਹਸੈਬੁ ਰਾਜੇ ਧਰਮ ਰਾਇ ਊਪਰਿ ਨਾਹੀ ਪਾਵਣਾ । ਉਨ ਕੀ ਨੇਕੀ, ਬਦੀ ਦੁਖੁ ਸੁਖੁ ਕੀ ਰਾਜੇ ਧਰਮ ਕੈ ਹਵਾਲੇ ਨਾਹੀ ਕਰਣੀ ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਜਨਕ ਭਗਤ ! ਜਾਹਿ ਜਿ ਤੇਰੇ ਪੰਥ ਮਹਿ ਆਵੈਗਾ ਤਿਸ ਕੀ ਨੇਕੀ ਬਦੀ ਦੁਖੁ ਸੁਖੁ ਮੁਕਤਿ ਜੋਨਿ ਭਲਾ ਬੁਰਾ ਤੇਰੇ ਵੰਸਿ ਹੈ, ਤਿਸ ਕਾ ਮਰਣਾ ਜੀਵਣਾ ਤੇਰੈ ਵਸਿ ਹੈ, ਮੇਰਾ ਬਚਨੁ ਹੈ ਜਿ ਕੋਈ ਤੇਰੇ ਪੰਥ ਕੀ ਬਾਤ ਮੇਰੇ ਪਾਸਿ ਆਇ ਚਲਾਵੇਗਾ ਤਿਸੁ ਕਉ ਮਾਰਿ ਕਰਿ ਕੁੰਭੀ ਨਰਕ ਮਹਿ ਦੇਊਗਾ । ਮੇਰੀ ਆਗਿਆ । ਅਵਰੁ ਜਿਤਨੀ ਰਚਨਾ ਪੈਦਾਇਸੁ ਮੈ ਕੀਨੀ ਹੈ ਸਿ ਸਭੁ ਰਾਜੇ ਧਰਮ ਰਾਇ ਕੈ ਹਵਾਲੈ ਕੀਨੀ ਹੈ ਜਿ ਕੋਈ ਤੇਰੇ ਪੱਥ ਮਹਿ ਆਵੇਗਾ ਤਿਸਕਾ ਹਸੇਬ ਤੂ ਜਾਣ । ਜਿਉ ਜਾਣਹਿ ਤਿਉ ਕਰਿ । ਕਿਸ ਹੀ ਕੀ ਹਦਿ ਨਾਹੀ ਜਿ ਕੋਈ ਤੇਰੇ ਪੰਥ ਕੀ ਬਾਤ ਚਲਾਵੈ । ਮੈਂ ਤੇਰਾ ਪੰਥ ਕੀਆ, ਤੇਰਾ ਨਾਮੁ ਨਾਨਕੁ ਹੂਆ, ਨਾਨਕ ਕਾ ਪੰਥੁ ਚਲਾਵਉਗਾ ।

ਨਾਨਕ ਪੰਥੀਆਂ ਕੀ ਬਾਤ ਨਾਨਕ ਕੈ ਹਵਾਲੈ । ਨ ਤਿਨ ਕਉ ਕਲੀ ਕਾਲੁ ਪੂਛੇ, ਨਾ ਰਾਜਾ ਧਰਮ ਲੇਖਾ ਲੇਇ । ਤੇਰੈ ਪੰਥ ਕੀ ਬਾਤ ਤੇਰੇ ਹਵਾਲੈ । ਤੇਰਾ ਨਾਮ ਜੇ ਕੋਇ ਲੇਗਾ ਤਿਸ ਕਉ ਮੈਂ ਮੁਕਤਿ ਕਰਉਗਾ ।" ਤਬ ਗੁੰਰੂ ਬਾਬਾ ਨਾਨਕੁ ਸਤੁ, ਸੰਤੋਖੁ ਦਇਆ-ਧਰਮੁ, ਨਾਮਦਾਨੁ, ਇਸਨਾਨੁ, ਸੀਲ, ਸੰਜਮੁ, ਸੁਕ੍ਰਿਤੁ, ਬਿਬੇਕ ਮਤਿ ਲੈਂ ਕਰ ਸ੍ਰੀ ਠਾਕੁਰੁ ਜੀ ਤੇ ਬਿਦਾ ਭਇਆ । ਤਬ ਜਿ ਕੋਈ ਕਹੈ ਜਿ ਭਗਤੁ ਹੋਇ ਕਰਿ ਫਿਰਿ ਜਨਮਿ ਕਿਉ ਆਵੈ? ਕਹੈ ਇਸ ਬਿਸੇਖ ਕਰਿ ਕਰਿ ਆਵੈ ਜਿ "ਤੈ ਭਗਤਿ ਜੰਮਣ ਮਰਣ ਦੁਹਾਂ ਵਿਚ ਨਾਹੀ ਉਜਨੁ ਪਰ ਉਪਕਾਰੀ ਆਏ ਜੀਉ ਦਾਨੁ ਦੇ ਭਗਤੀ ਲਾਇਨਿ ਹਰਿ ਸੇਉ ਲੈਨਿ ਮਿਲਾਏ" ਭਗਤ ਜਿ ਫੇਰਿ ਸੈਸਾਰਿ ਮਹਿ ਆਵਤੇ ਹੈ ਸਿ ਉਨ੍ਹਾਂ ਬਿਨਾਂ ਸੈਸਾਰ ਮੁਕਤਿ ਨਾਹੀ ਹੋਤਾ । ਓਹਿ ਭਗਤ ਜੁ ਏਨਾਂ ਜੀਆਂ ਕਉ ਪਰਮੇਸੁਰ ਕੀ ਭਗਤਿ ਦਿੜਾਵਤੇ ਹੈ ਉਨਕੈ ਪ੍ਰਸਾਦਿ ਕਰਿ ਕਰਿ ਕਈ ਜੀਵ ਮੁਕਤੇ ਹੋਤੇ ਹੈ । ਸਿ ਜੀਆਂ ਕੇ ਪਰਉਪਕਾਰ ਕਉ ਸੈਸਾਰ ਮਹਿ ਆਵਤੇ ਹੈ । ਫੇਰ ਜੀਆਂ ਕੇ ਉਧਾਰ ਕਰਨੈ ਕਉ ਗੁਰੂ ਬਾਬਾ ਨਾਨਕੁ ਜੀ ਕਲੀ ਕਾਲ ਮਹਿ ਆਇਆ ।[1]

ਗੁਰੂ ਨਾਨਕ ਸਾਹਿਬ ਦੀ ਬਾਣੀ 'ਆਸਾ ਪਟੀ' ਦੇ ਨਾਲ ਅਖਰ ਲਿਖੇ ਹਨ 'ਪਟੀ ਲਿਖੀ' ਅਤੇ ਕਬੀਰ ਜੀ ਦੀਆਂ ਇਹ ਤੁਕਾਂ ਬਸੰਤ ਰਾਗ ਵਿਚ ਆਉਂਦੀਆਂ ਹਨ :-

ਪ੍ਰਹਲਾਦ ਪਠਾਏ ਪੜਨ ਸਾਲ ।<br>
ਸੰਗਿ ਸਖਾ ਬਹੁ ਲੀਏ ਬਾਲ ।<br>
ਮੋਕਉ ਕਹਾ ਪੜਾਵਸਿ ਆਲਜਾਲ ।<br>
ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ।<br>
ਨਹੀਂ ਛੋਡਓ ਰੇ ਬਾਬਾ ਰਾਮ ਨਾਮ ।<br>
ਮੇਰੋ ਅਵਰ ਪੜ੍ਹਨ ਸਿਉ ਨਹੀਂ ਕਾਮੁ ।

ਇਸ ਤੋਂ ਸਪਸ਼ਟ ਹੈ ਕਿ ਜਦੋਂ ਪ੍ਰਹਲਾਦ ਦੇ ਪਿਤਾ ਪ੍ਰਹਲਾਦ ਨੂੰ ਪੜ੍ਹਨੇ ਪਾਣ ਵਾਸਤੇ ਲੈ ਗਏ ਤਾਂ ਉਸ ਵਿਦਿਆ ਪੜ੍ਹਨਾ ਇਕ ਜੰਜਾਲ ਜਿਹਾ ਸਮਝਿਆ ਅਤੇ ਰਾਮ ਨਾਮ ਪਟੀ ਤੇ ਲਿਖਿਆ ਤੇ ਹੋਰ ਵਿਦਿਆ ਪੜ੍ਹਨ ਤੋਂ ਇਨਕਾਰ ਕਰ ਦਿੱਤਾ, ਪ੍ਰਹਲਾਦ ਦਾ ਜੀਵਨ ਇਕ ਆਦਰਸ਼ ਜੀਵਨ ਮੰਨਿਆ ਗਿਆ ਹੈ । ਇਸ ਲਈ ਸਾਖੀ ਰਚਣ ਵਾਲਿਆਂ ਨੇ ਇਹ ਜਾਣ ਲਿਆ ਕਿ ਗੁਰੂ ਨਾਨਕ ਸਾਹਿਬ ਵਿਦਿਆ ਪੜ੍ਹਨ ਦੀ ਥਾਂ ਸਗੋਂ ਪਾਂਧੇ ਨੂੰ ਵਿਦਿਆ ਪੜ੍ਹਾ ਕੇ ਆਏ ਅਤੇ 'ਪਟੀ ਲਿਖੀ' ਸਿਰਲੇਖ ਦੀ ਬਾਣੀ ਨੂੰ ਇਸ ਵਾਰਤਾ ਨਾਲ ਜੋੜਿਆ ਹਾਲਾਂ ਕਿ ਪੱਟੀ ਬਾਣੀ ਦੀ ਅੰਦਰਲੀ ਗਵਾਹੀ ਗੁਰੂ ਜੀ ਦੀ ਮੁਢਲੀ ਰਚਨਾ ਹੋਣ ਦੀ ਗਵਾਹੀ ਨਹੀਂ ਦੇਂਦੀ ਕਿਉਂਕਿ ਇਸ ਵਿਚ ਦੱਸੇ ਖ਼ਿਆਲ ਵਡੇਰੀ ਉਮਰ ਦੇ ਹਨ ਜਿਵੇਂ "ਜੋ ਮੈਂ ਕੀਆ ਸੋ ਮੈਂ ਪਾਇਆ ਦੋਸੁ ਨਾ ਦੀਜੈ ਅਵਰ ਜਨਾ" "ਨਾਨੰਕ ਸਾਇਰ ਇਵ ਕਹਿਆ", ਆਦਿ ।

ਇਸ ਤਰ੍ਹਾਂ ਆਦਿ ਗੁਰੂ ਗ੍ਰੰਥ ਸਾਹਿਬ ਰਚਨਾ ਨੇ ਜਨਮ ਸਾਖੀਆਂ ਦੀ ਬਣਤਰ ਤੇ ਵਿਸ਼ੇ ਵਸਤੂ ਉਤੇ ਬਹੁਤ ਪ੍ਰਭਾਵ ਪਾਇਆ ਹੈ ।

---

1. ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਤ ਸ੍ਰੀ ਮਿਹਰਬਾਨ ਸੋਢੀ- ਪ੍ਰਕਾਸ਼ਕ ਖਾਲਸਾ ਕਾਲਜ ਅੰਮ੍ਰਿਤਸਰ ਪੰਨਾ 6-9

## ਗੁਰੂ ਤੇਗ ਬਹਾਦਰ ਜੀ ਦਾ ਦੇਸ਼ ਰਟਨ ਅਤੇ ਪਰਚਾਰ ਦੌਰੇ

ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਜਲਤੀ ਪ੍ਰਿਥਮੀ" ਤੇ ਧਰਤ ਲੁਕਾਈ ਦੇ ਸੋਧਣ ਸਦਕਾ ਦੂਰ ਦੁਰਾਡੇ ਦੇਸ਼ ਵਿਚ ਪਰਚਾਰ ਦੌਰੇ ਕੀਤੇ ਤੇ ਸੱਜਣ ਠੱਗ ਤੇ ਕੌਡੇ ਰਾਖਸ਼ ਵਰਗਿਆਂ ਨੂੰ ਨਾਮ ਸਿਮਰਨ ਦਾ ਉਪਦੇਸ਼ ਦੇ ਕੇ ਮੁਕਤ ਕੀਤਾ। ਗੁਰੂ ਨਾਨਕ ਸਾਹਿਬ ਨੇ ਦੂਰ ਦੂਰ ਥਾਵਾਂ ਤੇ ਸੰਗਤਾਂ ਅਸਥਾਪਤ ਕੀਤੀਆਂ। ਇਨ੍ਹਾਂ ਸੰਗਤਾਂ ਨਾਲ ਗੁਰੂ ਅਮਰਦਾਸ ਜੀ ਦੇ ਸਮੇਂ ਮੰਜੀ ਪ੍ਰਥਾ ਦੁਆਰਾ ਤੇ ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਮਸੰਦ ਪ੍ਰਥਾ ਦੁਆਰਾ ਮੇਲ ਰਖਿਆ ਜਾਂਦਾ ਰਿਹਾ। ਗੁਰੂ ਨਾਨਕ ਸਾਹਿਬ ਤੋਂ ਪਿਛੋਂ ਨੌਂਵੇ ਗੁਰੂ ਗੁਰੂ ਤੇਗ ਬਹਾਦਰ ਸਾਹਿਬ ਨੇ ਦੂਰ ਦੁਰਾਡੇ ਦੇਸ਼ਾਂ ਵਿਚ ਜਾ ਕੇ ਨਾਮ ਸਿਮਰਨ ਦਾ ਉਪਦੇਸ਼ ਦਿੱਤਾ।

ਹੁਣ ਤਕ ਹੋਈ ਇਤਿਹਾਸਕ ਖੋਜ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਦੇ ਪੂਰਬ ਦੇ ਸਫ਼ਰਾਂ ਬਾਰੇ ਦੋ ਰਾਵਾਂ ਹਨ। ਪਰੰਪਰਾ ਅਨੁਸਾਰ ਤਾਂ ਗੁਰੂ ਜੀ ਆਨੰਦਪੁਰ ਸਾਹਿਬ ਆਬਾਦ ਕਰਨ ਤੋਂ ਥੋੜ੍ਹਾ ਚਿਰ ਪਿਛੋਂ ਪੂਰਬ ਵਲ ਟੁਰ ਪਏ ਤੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਨੰਦਪੁਰ ਸਾਹਿਬ ਆਏ। ਪਰ ਪੂਰਬ ਜਾਣ ਬਾਰੇ ਭੱਟ ਵਹੀਆਂ ਦੀਆਂ ਲਿਖਤਾਂ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਦੋ ਵਾਰੀ ਪਟਨਾ ਸਾਹਿਬ ਗਏ। ਪਹਿਲੀ ਵਾਰੀ ਗੁਰਿਆਈ ਮਿਲਣ ਤੋਂ ਪਹਿਲਾਂ ਤੇ ਦੂਜੀ ਵਾਰੀ ਗੁਰਿਆਈ ਮਿਲਣ ਤੋਂ ਪਿਛੋਂ। ਦੋ ਵਾਰੀ ਪੂਰਬ ਜਾਣ ਦਾ ਵੇਰਵਾ ਗਿਆਨੀ ਗਰਜਾ ਸਿੰਘ ਨੇ ਭੱਟ ਵਹੀਆ ਦੀਆਂ ਟੂਕਾਂ ਤੋਂ ਲਿਆ ਹੈ ਜੋ ਟੂਕਾਂ ਪੰਜਾਬ ਇਤਿਹਾਸ ਖੋਜ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਸੁਰੱਖਿਅਤ ਹਨ। ਗੁਰੂ ਤੇਗ਼ ਬਹਾਦਰ ਜੀ ਦੇ ਦੇਸ਼ ਰਟਨ ਅਤੇ ਪਰਚਾਰ ਦੌਰਿਆਂ ਦਾ ਵਿਸਥਾਰ ਲੱਭਣ ਲਈ ਭੱਟ ਵਹੀਆਂ ਦੀ ਵਿਸ਼ੇਸ਼ ਦੇਣ ਹੈ। ਇਹ ਭੱਟ ਵਹੀਆ ਵਖ ਵਖ ਮਿਤੀਆਂ ਦਸਦੀਆਂ ਹਨ ਕਿ ਗੁਰੂ ਸਾਹਿਬ ਕਦੋਂ ਤੇ ਕਿਸ ਸਮੇਂ ਵਿਸ਼ੇਸ਼ ਥਾਵਾਂ ਤੇ ਗਏ ਸਨ। ਉਨ੍ਹਾਂ ਨਾਲ ਕੌਣ ਕੌਣ ਸਾਥੀ ਸਨ। ਇਨ੍ਹਾਂ ਟੂਕਾਂ ਤੇ ਅਧਾਰਤ ਪਹਿਲੀ ਵਾਰੀ ਡਾਕਟਰ ਫੌਜਾ ਸਿੰਘ ਨੇ ਗੁਰੂ ਸਾਹਿਬ ਦੇ ਸਫ਼ਰਾਂ ਦੀ ਰੂਪ ਰੇਖਾ ਆਪਣੀ ਪੁਸਤਕ "ਗੁਰੂ ਤੇਗ਼ ਬਹਾਦਰ" ਵਿਚ ਲਿਖੀ ਹੈ। ਸੋ ਗੁਰੂ ਸਾਹਿਬ ਦੇ ਦੇਸ਼ ਰਟਨ ਦੇ ਵਿਸਥਾਰ ਲਿਖਣ ਲਗਿਆਂ ਉਸ ਨਵੀਨ ਖੋਜ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

ਹਰ ਹਾਲਤ ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਪੂਰਬ ਵਲ ਜਾਣਾ ਸਪਸ਼ਟ ਹੈ ਜਿਵੇਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਲਿਖਿਆ ਹੈ :-

ਮੁਰ ਪਿਤੁ ਪੂਰਬ ਕੀਯਸ ਧਯਾਨਾ

ਭਾਂਤਿ ਭਾਂਤਿ ਕੇ ਤੀਰਥ ਨਾਨਾ

ਜਦੋਂ ਬਾਬਾ ਤੇਗ਼ ਬਹਾਦਰ ਜੀ ਬਾਬੇ ਬਕਾਲੇ ਰਹਿ ਰਹੇ ਸਨ ਤਾਂ ਉਨ੍ਹਾਂ ਦਾ ਤੀਰਥ ਯਾਤਰਾ ਕਰਨ ਦਾ ਵਿਚਾਰ ਬਣਿਆ। ਇਸ ਆਸ਼ੇ ਨਾਲ ਉਹ ਪਹਿਲਾਂ ਕੀਰਤਪੁਰ ਗਏ। 1656 ਈਸਵੀ ਵਿਚ ਉਨ੍ਹਾਂ ਬਰਸਾਤ ਕੀਰਤਪੁਰ ਕੱਟੀ।[1] ਜਦੋਂ ਇਸ ਗੱਲ ਦਾ ਪਤਾ ਲੱਗਾ ਕਿ ਬਾਬਾ ਤੇਗ਼ ਬਹਾਦਰ ਤੀਰਥ ਯਾਤਰਾ ਤੇ ਜਾ ਰਹੇ ਹਨ ਤਾਂ ਸੂਰਜ ਮੱਲ ਦੇ ਘਰੋਂ ਮਾਤਾ ਹਰੀ, ਦਿਆਲ ਦਾਸ, ਭਾਈ ਮਨੀ ਸਿੰਘ ਦਾ ਵੱਡਾ ਭਰਾ, ਗਵਾਲ ਦਾਸ, ਛੋਟੇ ਮਲ ਛਿਬਰ ਜਿਹਲਮ ਵਾਲੇ ਦਾ ਭਰਾ, ਸੰਗਤ, ਪੁੱਤਰ ਬੀਠਾ ਉਪਲ, ਸਾਧੂ ਰਾਮ ਧਰਮ ਖੋਸਲੇ ਦਾ ਪੁੱਤਰ ਵੀ ਨਾਲ ਤੀਰਥ ਯਾਤਰਾ ਤੇ ਤਿਆਰ ਹੋ ਪਏ।[2] ਬਾਬਾ ਤੇਗ਼ ਬਹਾਦਰ ਜੀ ਇਨ੍ਹਾਂ ਦੇ ਨਾਲ ਕੀਰਤਪੁਰ ਤੋਂ ਚਲ ਕੇ ਰੋਪੜ, ਬਨੂੜ ਤੋਂ ਹੁੰਦੇ ਹੋਏ ਕੁਰਕਸ਼ੇਤਰ ਆਏ ਤੇ ਇਥੋਂ ਉਹ ਹਰਦੁਆਰ ਨੂੰ ਗਏ। ਕੁਰਕਸ਼ੇਤਰ ਤੋਂ ਹਰਦੁਆਰ ਜਾਣ ਦਾ ਇਕੋ ਪੁਰਾਣਾ ਰਸਤਾ ਸੀ ਜਿਸ ਤੇ ਗੁਰੂ ਅਮਰਦਾਸ ਜੀ ਕੁਰਕਸ਼ੇਤਰ ਤੋਂ ਹਰਦੁਆਰ ਗਏ ਸਨ। ਭੱਟ ਵਹੀ ਤਲੋਂਡਾ ਅਨੁਸਾਰ ਬਾਬਾ ਤੇਗ਼ ਬਹਾਦਰ ਜੀ ਵਿਸਾਖੀ ਵਾਲੇ ਦਿਨ 1714 ਬਿਕਰਮੀ ਭਾਵ ਮਾਰਚ 29, 1657 ਈਸਵੀ ਨੂੰ ਹਰਦੁਆਰ ਸਨ। ਕੁਝ ਮਹੀਨੇ ਇਥੇ ਰਹਿ ਕੇ ਆਪ ਸਾਰੇ ਸਾਥੀਆਂ ਨਾਲ ਅਲਾਹਬਾਦ ਪਰਿਆਗ ਨੂੰ ਟੁਰ ਪਏ। ਰਸਤੇ ਵਿਚ ਗੜ ਮਕੇਸ਼ਵਰ, ਮਥਰਾ ਅਤੇ ਆਗਰਾ ਹੁੰਦੇ ਹੋਏ ਆਪ ਅਲਾਹਬਾਦ ਪੁੱਜ ਗਏ। ਪਰਿਆਗ ਦਾ ਅਲਾਹਾਬਾਦ ਨਾਂ ਅਕਬਰ ਬਾਦਸ਼ਾਹ ਦੇ ਵੇਲੇ ਪਿਆ ਸੀ। ਭੱਟ ਵਹੀ ਪੂਰਬੀ ਦੱਖਣੀ ਅਨੁਸਾਰ ਬਾਬਾ ਤੇਗ਼ ਬਹਾਦਰ ਜੀ ਵਿਸਾਖ ਦੀ ਪੂਰਨਮਾਸ਼ੀ 1718 ਬਿਕਰਮੀ ਭਾਵ ਅਪ੍ਰੈਲ 1661 ਈਸਵੀ ਨੂੰ ਪਰਿਆਗ ਸਨ। ਇਸੇ ਭੱਟ ਵਹੀ ਅਨੁਸਾਰ ਉਹ ਹਾੜ ਸੁਦੀ ਪੰਜ 1718 ਬਿਕਰਮੀ ਭਾਵ ਜੂਨ 21, 1661 ਨੂੰ ਬਨਾਰਸ ਸਨ।[3]

ਬਨਾਰਸ ਤੋਂ ਬਾਬਾ ਤੇਗ਼ ਬਹਾਦਰ ਜੀ ਸਸਰਾਮ ਤੇ ਗਯਾ ਗਏ। ਗਯਾ ਹੀ ਭਾਈ ਜੈਤਾ ਸੇਠ ਜੋ ਗੁਰੂ ਹਰਿਗੋਬਿੰਦ ਜੀ ਦਾ ਸਿੱਖ ਸੀ ਇਨ੍ਹਾਂ ਸਾਰਿਆਂ ਨੂੰ ਪਟਨਾ ਸਾਹਿਬ ਲੈ ਗਿਆ।[4] ਜੈਤੋ ਦਾ ਘਰ ਪਟਨਾ ਸਾਹਿਬ ਉਸ ਸਥਾਨ ਤੇ ਹੈ ਜਿਥੇ ਅਜ ਕਲ੍ਹ ਗੁਰਦੁਆਰਾ ਗਾਏਘਾਟ ਹੈ। ਬਾਬਾ ਤੇਗ਼ ਬਹਾਦਰ ਤੇ ਉਨ੍ਹਾਂ ਦੇ ਸਾਥੀ ਕੁਝ ਸਮਾਂ ਇਥੇ ਟਿਕੇ ਰਹੇ। ਜਦੋਂ ਸਤਵੇਂ ਗੁਰੂ ਗੁਰੂ ਹਰਿਰਾਏ ਜੀ ਕਤਕ ਦੀ 9, 1718 ਭਾਵ ਅਕਤੂਬਰ 6,1661 ਈ. ਨੂੰ ਜੋਤੀ ਜੋਤ ਸਮਾਏ ਤਾਂ ਆਪ ਨੂੰ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਦਾ ਪਤਾ ਲੱਗਾ ਤਾਂ ਆਪ ਨੇ ਪੰਜਾਬ ਨੂੰ ਵਾਪਸ ਪਰਤਣ ਦਾ ਫੈਸਲਾ ਕਰ ਲਿਆ ਵਾਪਸੀ ਤੇ ਫੇਰ ਆਪ ਭੱਟ ਵਹੀ ਪੂਰਬੀ ਦੱਖਣੀ ਅਨੁਸਾਰ ਮਾਘ 5,1719 ਬਿਕਰਮੀ ਭਾਵ ਜਨਵਰੀ 3,1663 ਨੂੰ ਅਲਾਹਾਬਾਦ ਪਹੁੰਚੇ ਤੇ ਇਸੇ ਭੱਟ ਵਹੀ ਅਨੁਸਾਰ ਚੇਤ ਸੁਦੀ 5,1720 ਬਿਕਰਮੀ ਨੂੰ ਭਾਵ ਮਾਰਚ 21, 1664 ਈਸਵੀ ਨੂੰ ਦਿੱਲੀ ਪਹੁੰਚੇ। ਇਥੇ ਆਪ ਭਾਈ ਕਲਿਆਨੇ ਦੀ ਧਰਮਸ਼ਾਲਾ ਵਿਚ ਠਹਿਰੇ। ਇਥੇ ਹੀ ਗੁਰੂ ਸਾਹਿਬ ਨੂੰ ਮਿਲਣ ਵਾਸਤੇ ਭਾਈ ਬਾਗ, ਭਾਈ ਨਾਂਨੂੰ ਅਤੇ ਭਾਈ ਆਗਿਆ ਰਾਮ ਆਏ। ਇਥੇ ਹੀ ਗੁਰੂ ਹਰਿਕ੍ਰਿਸ਼ਨ ਜੀ ਦੇ ਵੱਡੇ ਭਰਾ ਰਾਮ ਰਾਏ ਮਿਲਣ ਆਏ ਤੇ ਆਪ ਨੂੰ

---

1. ਗੁਰੂ ਤੇਗ਼ ਬਹਾਦਰ (ਅੰਗਰੇਜ਼ੀ) ਕ੍ਰਿਤ ਡਾ. ਫੌਜਾ ਸਿੰਘ ਅਤੇ ਜੀ. ਐਸ. ਤਾਲਿਬ, ਪੰਜਾਬੀ ਯੂਨੀਵਰਸਿਟੀ ਪਟਿਆਲਾ ਪੰਨਾ 22
2. ਭੱਟ ਵਹੀ ਪੂਰਬੀ ਕਥਿਤ ਉਕਤ, ਪੰਨਾ 22
3. ਗੁਰੂ ਤੇਗ਼ ਬਹਾਦਰ, ਕ੍ਰਿਤ ਡਾ. ਫੌਜਾ ਸਿੰਘ ਅਤੇ ਗੁਰਬਚਨ ਸਿੰਘ ਤਾਲਿਬ, ਪੰਨਾ 19
4. ਉਕਤ ਪੰਨਾ 19

ਦੱਸਿਆ ਕਿ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਵਿਚ ਆਏ ਹਨ ਅਤੇ ਰਾਏ ਸੀਨਾ ਪਿੰਡ ਵਿਚ ਮਿਰਜਾ ਰਾਜਾ ਜੈ ਸਿੰਘ ਦੇ ਘਰ ਠਹਿਰੇ ਹਨ। ਇਹ ਸੁਣ ਕੇ ਬਾਬਾ ਤੇਗ਼ ਬਹਾਦਰ ਜੀ ਮਾਤਾ ਨਾਨਕੀ ਜੀ ਨੂੰ ਨਾਲ ਲੈ ਕੇ ਮਾਤਾ ਸੁਲੱਖਨੀ, ਗੁਰੂ ਹਰਿਕ੍ਰਿਸ਼ਨ ਜੀ ਦੀ ਮਾਤਾ ਤੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਮਿਲਣ ਗਏ ਅਤੇ ਗੁਰੂ ਹਰਿ ਰਾਏ ਜੀ ਦੇ ਜੋਤੀ ਜੋਤ ਸਮਾਉਣ ਤੇ ਹਮਦਰਦੀ ਕੀਤੀ। ਛੇਤੀ ਆਪ ਫੇਰ ਦਿੱਲੀ ਤੋਂ ਬਾਬਾ ਬਕਾਲੇ ਆ ਗਏ।[1] ਜਿਥੋਂ ਕਿ ਆਪ ਤੀਰਥ ਯਾਤਰਾ ਤੋਂ ਨਿਕਲੇ ਸਨ। ਕਿਸ ਰਸਤੇ ਤੋਂ ਉਹ ਦਿੱਲੀ ਤੋਂ ਬਕਾਲੇ ਆਏ ਇਸ ਦਾ ਪਤਾ ਨਹੀਂ ਲਗਦਾ।

1664 ਈਸਵੀ ਵਿਚ ਗੁਰੂ ਬਣਨ ਤੋਂ ਪਿਛੋਂ ਗੁਰੂ ਤੇਗ਼ ਬਹਾਦਰ ਜੀ ਨੇ ਪਹਿਲਾਂ ਸਫਰ ਬਾਬਾ ਬਕਾਲਾ ਤੋਂ ਅੰਮ੍ਰਿਤਸਰ ਕੀਤਾ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਆਪ ਬਾਬਾ ਬਕਾਲਾ ਤੋਂ ਗੋਇੰਦਵਾਲ ਤੋਂ ਫੇਰ ਖੰਡੂਰ ਸਾਹਿਬ ਤੇ ਤਰਨਤਾਰਨ ਹੁੰਦੇ ਹੋਏ ਅੰਮ੍ਰਿਤਸਰ ਪਹੁੰਚੇ।[2] ਫੇਰ ਅੰਮ੍ਰਿਤਸਰ ਤੋਂ ਵੱਲੇ ਪਿੰਡ ਜਿਥੇ ਅਜਕਲ ਗੁਰੂ ਕਾ ਕੋਠਾ ਗੁਰਦੁਆਰਾ ਹੈ ਤੋਂ ਹੁੰਦੇ ਹੋਏ ਬਾਬਾ ਬਕਾਲਾ ਪੁੱਜ ਗਏ। ਕੁਝ ਸਮਾਂ ਬਾਬਾ ਬਕਾਲਾ ਠਹਿਰ ਕੇ ਆਪ ਜਲੰਧਰ ਦੁਆਬੇ ਤੋਂ ਹੁੰਦੇ ਹੋਏ ਕੀਰਤਪੁਰ ਪੁੱਜ ਗਏ। ਜਿਸ ਜਿਸ ਥਾਂ ਤੇ ਆਪ ਰਸਤੇ ਵਿਚ ਠਹਿਰੇ ਉਥੇ ਉਨ੍ਹਾਂ ਦੇ ਨਾਂ ਦੇ ਯਾਦਗਾਰੀ ਇਤਿਹਾਸ਼ਕ ਗੁਰਦੁਆਰੇ ਹਨ। ਇਨ੍ਹਾਂ ਥਾਵਾਂ ਤੇ ਆਪ ਰੁਕੇ-ਹਜ਼ਾਰਾਂ ਜੋ ਕਰਤਾਰਪੁਰ ਜ਼ਿਲ੍ਹਾ ਜਲੰਧਰ ਦੇ ਕੋਲ ਹੈ। ਫਗਵਾੜਾ ਜ਼ਿਲ੍ਹਾ ਕਪੂਰਥਲਾ ਤੇ ਫੇਰ ਨਵੇਂ ਸ਼ਹਿਰ ਕੋਲ ਨਗ਼ਰ ਦੁਰਗਾ। ਇਸ ਤਰ੍ਹਾਂ ਗੁਰੂ ਸਾਹਿਬ ਰੋਪੜ ਤੋਂ ਹੁੰਦੇ ਹੋਏ ਕੀਰਤਪੁਰ ਪੁੱਜ ਗਏ।ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਕੀਰਤਪੁਰ ਗੁਰੂ ਹਰਿਗੋਬਿੰਦ ਸਾਹਿਬ ਨੇ 1626 ਈਸਵੀ ਵਿਚ ਕਹਲੂਰ ਦੇ ਰਾਜਾ ਕੋਲੋ ਬਾਬਾ ਗੁਰਦਿੱਤਾ ਜੀ ਦੀ ਰਾਹੀਂ ਜ਼ਮੀਨ ਖਰੀਦ ਕੇ ਆਬਾਦ ਕੀਤਾ ਸੀ।[3] ਗੁਰੂ ਤੇਗ਼ ਬਹਾਦਰ ਜੀ ਕੁਝ ਸਮਾਂ ਕੀਰਤਪੁਰ ਟਿਕੇ ਤੇ ਫੇਰ ਕੀਰਤਪੁਰ ਤੋਂ ਪੰਜ ਮੀਲ ਉੱਤਰ ਵਲ ਭਾਈ ਸੰਤੋਖ ਦੇ ਕਥਨ ਅਨੁਸਾਰ ਬਿਲਾਸਪੁਰ ਦੀ ਰਾਣੀ ਕੋਲੋਂ ਮਖੋਵਾਲ ਪਿੰਡ ਕੋਲ ਜ਼ਮੀਨ ਖਰੀਦ ਕੇ ਆਪਣੀ ਮਾਤਾ ਜੀ ਦੇ ਨਾਂ "ਚੱਕ ਨਾਨਕੀ" ਨਗਰ ਦੀ ਨੀਂਹ ਰਖੀ ਜਿਸ ਨੂੰ ਅਜਕਲ ਆਨੰਦਪੁਰ ਕਿਹਾ ਜਾਂਦਾ ਹੈ। ਗੁਰੂ ਸਾਹਿਬ ਨੇ ਫੇਰ ਦੇਸ਼ ਦੇਸਾਂਤਰਾਂ ਦਾ ਰਟਨ ਆਨੰਦਪੁਰ ਸਾਹਿਬ ਤੋਂ ਹੀ ਆਰੰਭ ਕੀਤਾ।

ਗੁਰੂ ਸਾਹਿਬ ਦੇ ਇਸ ਮਹਾਨ ਸਫ਼ਰ ਦਾ ਮਨੋਰਥ ਸਿੱਖੀ ਪਰਚਾਰ ਤੇ ਪੂਰਬ ਦੀਆਂ ਸੰਗਤਾਂ ਨੂੰ ਦਰਸ਼ਨ ਦੇਣਾ ਤੇ ਉਨ੍ਹਾਂ ਦਾ ਪੁਨਰ-ਸੰਗਠਨ ਕਰਨਾ ਸੀ। ਆਨੰਦਪੁਰ ਸਾਹਿਬ ਤੋਂ ਚਲਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਆਨੰਦਪੁਰ ਦਾ ਪ੍ਰਬੰਧ ਦਸਾਂ ਸਿੱਖਾਂ ਹੱਥ ਸੌਂਪ ਦਿੱਤਾ। ਗੁਰੂ ਜੀ ਆਪ ਘੋੜੇ ਤੇ ਸਵਾਰ ਹੋਏ, ਮਾਤਾ ਜੀ ਬੈਲ ਗੱਡੀ ਤੇ ਅਤੇ ਉਨ੍ਹਾਂ ਦੇ ਨਾਲ ਕੁਝ ਸਿੱਖ ਘੋੜਿਆਂ ਤੇ ਸਨ। ਇਨ੍ਹਾਂ ਸਿਖਾਂ ਵਿਚ ਮਤੀ ਦਾਸ ਤੇ ਸਤੀ ਦਾਸ ਵੀ ਸਨ।[4]

ਭਾਈ ਮਤੀ ਦਾਸ ਅਤੇ ਸਤੀ ਦਾਸ ਦੋਵੇਂ ਭਰਾ ਸਨ। ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ ਇਹ

---

1. ਇਸ ਸਫ਼ਰ ਦੇ ਸਾਰੇ ਹਾਲ ਅਸੀਂ ਡਾ. ਫੌਜਾ ਸਿੰਘ ਤੇ ਪ੍ਰੋਫੈਸਰ ਗੁਰਚਰਨ ਸਿੰਘ ਤਾਲਿਬ ਦੀ ਪੁਸਤਕ 'ਗੁਰੂ ਤੇਗ਼ ਬਹਾਦਰ' (ਪੰਨਾ 19-20) ਤੋਂ ਲਏ ਹਨ। ਸਿਵਾਏ ਭੱਟ ਵਹੀਆਂ ਦੇ ਹਵਾਲਿਆਂ ਤੋਂ ਇਸ ਦਾ ਵਿਸਥਾਰ ਕਿਧਰੇ ਨਹੀਂ ਮਿਲਦਾ।
2. ਤਵਾਰੀਖ਼ ਗੁਰੂ ਖਾਲਸਾ, ਗਿਆਨੀ ਗਿਆਨ ਸਿੰਘ, ਭਾਸ਼ਾ ਵਿਭਾਗ, ਪੰਜਾਬ
3. ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ
4. ਗੁਰੂ ਤੇਗ਼ ਬਹਾਦਰ, ਡਾ. ਤਰਲੋਚਨ ਸਿੰਘ (ਅੰਗਰੇਜ਼ੀ) ਪੰਨਾ 193

ਪਰਾਗ ਦਾਸ ਦੇ ਪੋਤਰੇ ਤੇ ਦਵਾਰਕਾ ਦਾਸ ਦੇ ਪੁੱਤਰ ਸਨ। ਇਨ੍ਹਾਂ ਦਾ ਚਾਚਾ ਦੀਵਾਨ ਦਰਘਾ ਮਲ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਸੇਵਾ ਕਰਦੇ ਸਨ ਤੇ ਉਨ੍ਹਾਂ ਦੇ ਦੀਵਾਨ ਸਨ। ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਦਰਘਾ ਮਲ ਨੂੰ ਬਾਬਾ ਬਕਾਲਾ ਜਾਣ ਦਾ ਆਦੇਸ਼ ਦਿੱਤਾ। ਦਰਘਾ ਮਲ ਅਤੇ ਮੱਖਣ ਸ਼ਾਹ ਲੁਬਾਣਾ ਗੁਰੂ ਤੇਗ਼ ਬਹਾਦਰ ਜੀ ਨੂੰ ਪ੍ਰਗਟ ਕਰਨ ਵਿਚ ਸਫ਼ਲ ਹੋ ਗਏ ਤੇ ਹੋਰ ਸੋਢੀਆਂ ਦੀ ਕੋਈ ਪੇਸ਼ ਨਾ ਗਈ। ਇਸ ਸਮੇਂ ਦਰਘਾ ਮਲ ਨੇ ਆਪ ਬਿਰਧ ਹੋਣ ਕਰਕੇ ਗੁਰੂ ਸਾਹਿਬ ਦੀ ਸੇਵਾ ਦਾ ਕੰਮ ਆਪਣੇ ਭਤੀਜਿਆਂ ਮਤੀ ਦਾਸ ਅਤੇ ਸਤੀ ਦਾਸ ਨੂੰ ਸੌਂਪਿਆ ਕਿਉਂਕਿ ਉਸ ਦਾ ਆਪਣਾ ਪੁਤ੍ਰ ਧਰਮ ਚੰਦ ਦੀਵਾਨ ਬਣਨ ਦੇ ਯੋਗ ਨਹੀਂ ਸੀ। ਉਹ ਬਹੁਤ ਛੋਟਾ ਸੀ। ਇਸ ਤਰ੍ਹਾਂ ਕੇਸਰ ਸਿੰਘ ਛਿਬਰ ਦੇ ਕਥਨ ਅਨੁਸਾਰ ਮਤੀ ਦਾਸ ਅਤੇ ਸਤੀ ਦਾਸ ਗੁਰੂ ਸਾਹਿਬ ਦੀ ਸੇਵਾ ਵਿਚ ਜੁੱਟ ਗਏ।[1] ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਸਫ਼ਰ ਕਰਦੇ ਤਾਂ ਸਾਰੇ ਡੇਰੇ ਦਾ ਪ੍ਰਬੰਧ ਭਾਈ ਮਤੀ ਦਾਸ ਦੇ ਹੱਥ ਹੁੰਦਾ। ਉਹ ਹੀ ਗੁਰੂ ਸਾਹਿਬ ਵਾਸਤੇ ਲੰਗਰ ਅਤੇ ਅਰਾਮ ਕਰਨ ਦਾ ਪ੍ਰਬੰਧ ਕਰਦੇ। ਉਨ੍ਹਾਂ ਦੇ ਛੋਟੇ ਭਰਾ ਸਤੀ ਦਾਸ ਫਾਰਸੀ ਦੇ ਚੰਗੇ ਵਿਦਵਾਨ ਸਨ। ਗੁਰੂ ਸਾਹਿਬ ਦੇ ਉਚਾਰੇ ਸ਼ਬਦਾਂ ਦਾ ਉਹ ਫਾਰਸੀ ਉਲਥਾ ਕਰਦੇ। ਜਦੋਂ ਕੋਈ ਮੁਸਲਮਾਨ ਫਕੀਰ ਗੁਰੂ ਸਾਹਿਬ ਨੂੰ ਮਿਲਣ ਆਉਂਦਾ ਤਾਂ ਉਹ ਗੁਰੂ ਜੀ ਦੇ ਫਾਰਸੀ ਵਿਚ ਉਲਥਾਏ ਸ਼ਬਦ ਸੁਣਾ ਦੇਂਦਾ।[2] ਕਾਸ਼ ਕਿ ਭਾਈ ਸਤੀ ਦਾਸ ਦੀ ਕੋਈ ਫ਼ਾਰਸੀ ਰਚਨਾ ਸਾਡੇ ਤਕ ਪੁੱਜ ਜਾਂਦੀ। ਇਹ ਦੋਵੇਂ ਭਰਾ ਗੁਰੂ ਜੀ ਦੇ ਨਾਲ ਹੀ ਰਹੇ ਤੇ ਦਿੱਲੀ ਵਿਚ ਉਨ੍ਹਾਂ ਦੇ ਨਾਲ ਹੀ ਸ਼ਹੀਦ ਹੋਏ।

## ਸਫ਼ਰਾਂ ਦੀ ਤਰਤੀਬ

ਗੁਰੂ ਤੇਗ਼ ਬਹਾਦਰ ਜੀ ਦੇ ਸਫ਼ਰਾਂ ਦੀ ਤਰਤੀਬ ਇਸ ਤਰ੍ਹਾਂ ਬਣਦੀ ਹੈ :-

1. ਪਹਿਲਾ ਸਫ਼ਰ ਭੱਟ ਵਹੀਆਂ ਦੇ ਆਧਾਰ ਤੇ ਬਾਬਾ ਤੇਗ਼ ਬਹਾਦਰ ਜੀ ਨੇ ਗੁਰੂ ਬਣਨ ਤੋਂ ਪਹਿਲਾਂ ਕੀਤਾ। ਬਾਬਾ ਬਕਾਲਾ ਤੋਂ ਹੀ ਗਏ ਤੇ ਉਥੇ ਹੀ ਵਾਪਸ ਆ ਗਏ। ਇਸ ਸਫ਼ਰ ਦਾ ਵਿਸਥਾਰ ਅਸੀਂ ਪਹਿਲਾਂ ਲਿਖ ਚੁੱਕੇ ਹਾਂ।

2. ਗੁਰਿਆਈ ਮਿਲਣ ਤੋਂ ਪਿਛੋਂ ਗੁਰੂ ਸਾਹਿਬ ਨੇ ਪੂਰਬ ਦੇ ਦੇਸ਼ਾਂ ਦਾ ਦੌਰਾ ਕੀਤਾ। ਇਹ ਸਫ਼ਰ ਆਨੰਦਪੁਰ ਸਾਹਿਬ ਤੋਂ ਆਰੰਭ ਹੋਇਆ ਤੇ ਗੁਰੂ ਸਾਹਿਬ ਪਟਨਾ, ਢਾਕਾ, ਆਸਾਮ ਆਦਿ ਦੂਰ ਦੁਰੇਡੇ ਥਾਵਾਂ ਤੋਂ ਹੋ ਕੇ ਆਨੰਦਪੁਰ ਸਾਹਿਬ ਵਾਪਸ ਪਰਤੇ।

3. ਗੁਰੂ ਸਾਹਿਬ ਦਾ ਆਖਰੀ ਲੰਮਾ ਸਫ਼ਰ ਮਾਲਵਾ ਦੇਸ਼ ਦਾ ਰਟਨ ਸੀ। ਇਸ ਵਿਚ ਗੁਰੂ ਗੋਬਿੰਦ ਸਿੰਘ ਬਾਲਕ ਰੂਪ ਵਿਚ ਨਾਲ ਸਨ। ਗਿਆਨੀ ਗਿਆਨ ਸਿੰਘ ਅਤੇ ਮੈਕਾਲਿਫ ਨੇ ਪੂਰਬ ਦੇਸ਼ ਦਾ ਰਟਨ ਤੇ ਮਾਲਵੇ ਦੇ ਸਫ਼ਰ ਇਕਠੇ ਹੀ ਦਿੱਤੇ ਸਨ ਜੋ ਠੀਕ ਨਹੀਂ ਜਾਪਦੇ।

## ਪੂਰਬ ਦੇ ਸਫ਼ਰ

---

1. ਸਤੀ ਦਾਸ ਮਤੀ ਦਾਸ ਦੋਨੋਂ, ਭਾਈ ਗੁਰੂ ਦੇ ਘਰਿ ਦੀ ਕੰਮ ਟਹਿਲ ਏਨਾ ਸਭ ਉਠਾਈ
ਦਰਘਾ ਮਲ ਦਾ ਬੇਟਾ ਧਰਮ ਚੰਦ ਕਹਾਈ ਸੋ ਆਹ ਨਿਕੜਾ ਕੰਮ ਗੁਰੂ ਕਾ ਭਾਈ ਉਠਾਇਆ ਨਹੀਂ ਜਾਈ,
ਬੰਸਾਵਲੀਨਾਮਾਂ, ਕੇਸਰ ਸਿੰਘ ਛਿੱਬਰ

2. ਗੁਰੂ ਤੇਗ਼ ਬਹਾਦਰ, ਡਾ. ਤਰਲੋਚਨ ਸਿੰਘ, ਪੰਨਾ 193

ਪੂਰਬ ਦੇਸ਼ ਜਾਣ ਲਈ ਗੁਰੂ ਸਾਹਿਬ ਨੇ ਕਿਹੜਾ ਰਸਤਾ ਅਪਣਾਇਆ, ਉਸ ਦਾ ਪਤਾ ਉਨ੍ਹਾਂ ਦੇ ਯਾਦਗਾਰੀ ਨਿਸ਼ਾਨ ਇਤਿਹਾਸਕ ਗੁਰਦੁਆਰਿਆਂ ਤੋਂ ਲਗਦਾ ਹੈ। ਹੋ ਸਕਦਾ ਹੈ ਕਿ ਉਹ ਕਈਆਂ ਰਸਤਿਆਂ ਤੋਂ ਇਕ ਵਾਰੀ ਤੋਂ ਵਧ ਲੰਘੇ ਹੋਣ ਜਿਵੇਂ ਪੂਰਬ ਵਲ ਜਾਂਦਿਆਂ ਉਹ ਮਾਲਵੇ ਦੇ ਕੁਝ ਹਿਸੇ ਵਿਚੋਂ ਹੋ ਕੇ ਲੰਘੇ ਹੋਣ ਤੇ ਫੇਰ ਮਾਲਵਾ ਦੇਸ਼ ਰਟਨ ਵੇਲੇ ਵੀ ਉਨ੍ਹਾਂ ਸੰਗਤਾਂ ਨੂੰ ਦਰਸ਼ਨ ਦਿਤੇ ਹੋਣ ਜਿਥੇ ਉਹ ਪਹਿਲਾਂ ਵੀ ਜਾ ਚੁਕੇ ਸਨ। ਇਸ ਲਈ ਇਸ ਲੇਖ ਵਿਚ ਇਕ ਰਸਤੇ ਦਾ ਵਿਸਥਾਰ ਹੋਵੇਗਾ।

ਗੁਰੂ ਤੇਗ ਬਹਾਦਰ ਜੀ ਆਨੰਦਪੁਰ ਤੋਂ ਚਲ ਕੇ ਕੀਰਤਪੁਰ ਤੋਂ ਫੇਰ ਰੋਪੜ ਦੇ ਇਲਾਕੇ ਵਿਚੋਂ ਲੰਘ ਕੇ ਦਾਦੂ ਮਾਜਰਾ ਆ ਠਹਿਰੇ ਜੋ ਬੱਸੀ ਪਠਾਣਾ ਤਹਿਸੀਲ ਫਤਹਿਗੜ੍ਹ ਸਾਹਿਬ ਕੋਲ ਇਕ ਪਿੰਡ ਹੈ। ਇਥੋਂ ਚਲ ਕੇ ਨੌਲਖੇ ਆਏ। ਇਹ ਸਾਧੂਗੜ੍ਹ ਰੇਲਵੇ ਸਟੇਸ਼ਨ ਕੋਲ ਹੈ ਜੋ ਰੇਲਵੇ ਸਟੇਸ਼ਨ ਰਾਜਪੁਰਾ ਅਤੇ ਸਰਹਿੰਦ ਦੇ ਰੇਲਵੇ ਸਟੇਸ਼ਨਾਂ ਦੇ ਵਿਚਕਾਰ ਹੈ। ਇਥੇ ਇਕ ਵਣਜਾਰੇ ਨੇ ਨੌ ਮਨਸੂਰੀ ਟੱਕੇ ਗੁਰੂ ਜੀ ਦੀ ਭੇਟ ਕੀਤੇ ਤਾਂ ਗੁਰੂ ਜੀ ਨੇ ਫੁਰਮਾਇਆ ਕਿ ਇਹ ਨੌ ਲੱਖ ਮੁਹਰ ਹੈ, ਇਸ ਥਾਂ ਦਾ ਨਾਂ ਨੌਲੱਖਾ ਪੈ ਗਿਆ। ਫੇਰ ਜਦੋਂ ਇਸ ਥਾਂ ਦੇ ਕੋਲ ਪਿੰਡ ਵਸਾਇਆ, ਇਸ ਦਾ ਨਾਂ ਵੀ ਨੌਲੱਖਾ ਪ੍ਰਸਿਧ ਹੋਇਆ।[1] ਅੱਗੇ ਗੁਰੂ ਸਾਹਿਬ **ਉਗਾਨੀਆ** ਠਹਿਰੇ ਜਿਸ ਨੂੰ ਪੰਡਤ ਤਾਰਾ ਸਿੰਘ ਨਰੋਤਮ ਨੇ 'ਉਗਾਣਾ' ਲਿਖਿਆ ਹੈ। ਇਹ ਤਹਿਸੀਲ ਰਾਜਪੁਰਾ ਵਿਚ ਹੈ ਤੇ ਰਾਜਪੁਰੇ ਸਟੇਸ਼ਨ ਦੇ ਪੱਛਮ-ਉੱਤਰ ਵਲ ਸਰਾਏ ਵਣਜਾਰਾ ਸਟੇਸ਼ਨ ਕੋਲ ਹੈ। ਇਥੋਂ ਚਲ ਕੇ ਗੁਰੂ ਜੀ **ਟਹਲਪੁਰ** ਪਹੁੰਚੇ। ਇਹ ਰਾਜਪੁਰਾ ਅਤੇ ਪਟਿਆਲਾ ਲਾਈਨ ਦੇ ਕੌਲੀ ਸਟੇਸ਼ਨ ਤੋਂ ਚਾਰ ਮੀਲ ਹੈ। ਇਥੇ ਗੁਰੂ ਸਾਹਿਬ ਜਿਸ ਪਿਪੱਲ ਥੱਲੇ ਬੈਠੇ, ਮੌਜੂਦ ਹੈ। ਪਟਿਆਲਾ ਰਿਆਸਤ ਵਲੋਂ ਜ਼ਮੀਨ ਗੁਰਦੁਆਰੇ ਦੇ ਨਾਂ ਲੱਗੀ ਹੈ। ਇਥੋਂ ਚਲ ਕੇ ਗੁਰੂ ਜੀ ਸੈਫ ਖਾਂ ਕੋਲ ਆਏ। ਇਸ ਨਾਂ ਦਾ ਨਗਰ ਸੈਫਾਬਾਦ ਮੌਜੂਦਾ ਬਹਾਦਰਗੜ੍ਹ ਪਟਿਆਲੇ ਤੋਂ ਚਾਰ ਮੀਲ ਰਾਜਪੁਰਾ ਰੋਡ ਤੇ ਮੌਜੂਦਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਕੋਲ ਹੈ। ਸੈਫਾਬਾਦ ਤੋਂ ਗੁਰੂ ਸਾਹਿਬ ਦੱਖਣ ਵਲ ਚਲਦੇ ਹੋਏ ਕੈਥਲ ਪਹੁੰਚੇ। ਕੈਥਲ ਇਕ ਪੁਰਾਣਾ ਨਗਰ ਹੈ ਜੋ ਯੁਧਿਸਟਰ ਦਾ ਵਸਾਇਆ ਦੱਸਿਆ ਜਾਂਦਾ ਹੈ। ਇਥੇ ਹਨੂੰਮਾਨ ਦੀ ਮਾਤਾ ਅੰਜਨਾ ਦਾ ਮੰਦਰ ਹੋਣ ਕਰਕੇ ਇਸ ਦਾ ਨਾ 'ਕਪਿਸਥਲ' ਪੈ ਗਿਆ ਜੋ ਵਿਗੜ ਕੇ ਕੈਥਲ ਬਣ ਗਿਆ। ਕੈਥਲ ਵਿਚ ਗੁਰੂ ਤੇਗ ਬਹਾਦਰ ਜੀ ਦੇ ਦੋ ਗੁਰਦੁਆਰੇ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਇਥੇ ਦੋ ਵਾਰੀ ਆਏ ਹੋਣਗੇ। ਇਕ ਗੁਰਦੁਆਰਾ ਠੰਢਾਰ ਤੀਰਥ ਤੇ ਹੈ। **ਸਾਖੀ ਪੋਥੀ** ਅਨੁਸਾਰ ਇਥੇ ਗੁਰੂ ਸਾਹਿਬ ਬਹੁਤ ਸਮਾਂ ਠਹਿਰੇ ਤੇ ਇਕ ਸਿੱਖ ਨੇ ਬਹੁਤ ਸੇਵਾ ਕੀਤੀ।[2] ਕੈਥਲ ਤੋਂ ਗੁਰੂ ਸਾਹਿਬ ਪਿਹੋਵਾ ਆ ਗਏ। ਇਹ ਵੀ ਹਿੰਦੂਆਂ ਦਾ ਤੀਰਥ ਹੈ। ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਇਕੋ ਹੀ ਗੁਰਦੁਆਰਾ ਹੈ।[3] ਪਿਹੋਵਾ ਤੋਂ ਚਲ ਕੇ ਆਪ ਬਾਰਨੇ ਪੁੱਜੇ। ਬਾਰਨੇ ਜਾਣ ਦਾ ਕਥਨ **ਸਾਖੀ ਪੋਥੀ** ਦੇ ਕਰਤਾ ਅਤੇ ਸੂਰਜ ਪ੍ਰਕਾਸ਼ ਦੇ ਕਰਤਾ ਨੇ ਕੀਤਾ ਹੈ ਤੇ ਇਥੇ ਇਕ ਸਿੱਖ ਦੇ ਸੇਵਾ ਕਰਨ ਦੀ ਸਾਖੀ ਦਿੱਤੀ ਹੈ।[4] ਇਹ ਸਥਾਨ ਪਿਹੋਵਾ ਤੇ

---

1. ਵੇਖੋ ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਅਤੇ ਗੁਰਦੁਆਰਾ ਦਰਸ਼ਨ ਗਿਆਨੀ ਠਾਕਰ ਸਿੰਘ, ਪੰਨਾ 252
2. ਵੇਖੋ ਸਾਖੀ ਪੋਥੀ, ਸਾਖੀ ਨੰ. 36
3. ਵੇਖੋ ਮਹਾਨ ਕੋਸ਼
4. ਸਾਖੀ ਦੇ ਵਿਸਤਾਰ ਲਈ ਵੇਖੋ ਸਾਖੀ ਪੋਥੀ, ਸਾਖੀ ਨੰ. 37

ਕੁਰਕਸ਼ੇਤਰ ਦੇ ਵਿਚਕਾਰ ਹੈ। ਫੇਰ ਗੁਰੂ ਸਾਹਿਬ ਕੁਰਕਸ਼ੇਤਰ ਆ ਗਏ। ਇਹ ਹਿੰਦੂਆਂ ਦਾ ਵੱਡਾ ਤੀਰਥ ਹੈ। ਗਿਆਨੀ ਠਾਕਰ ਸਿੰਘ ਦੇ ਕਥਨ ਅਨੁਸਾਰ ਜਦੋਂ ਗੁਰੂ ਜੀ ਇਥੇ ਆਏ ਤਾਂ ਉਸ ਵੇਲੇ ਗ੍ਰਹਿਣ ਲੱਗਾ ਹੋਇਆ ਸੀ ਤੇ ਲੋਕ ਬਹੁਤ ਦੂਰ ਦੂਰ ਤੋਂ ਇਥੇ ਅਸ਼ਨਾਨ ਕਰਨ ਆਏ ਹੋਏ ਸਨ।[1]

ਕੁਰਕਸ਼ੇਤਰ ਤੋਂ ਚਲ ਕੇ ਆਪ **ਬਣੀ ਬੱਦਰਪੁਰ** ਆ ਗਏ। ਇਹ **ਕੁਰਕਸ਼ੇਤਰ** ਤੋਂ ਪੰਦਰਾਂ ਮੀਲ ਹੈ। ਇਹ ਅਸਥਾਨ ਜ਼ਿਲ੍ਹਾ ਕਰਨਾਲ ਵਿਚ ਹੈ। ਇਸ ਨਾਂ ਦੇ ਦੋ ਪਿੰਡ ਨੇੜੇ ਨੇੜੇ ਹਨ। ਇਨ੍ਹਾਂ ਦੇ ਵਿਚਕਾਰ ਗੁਰੂ ਤੇਗ਼ ਬਹਾਦਰ ਸਾਹਿਬ ਬਿਰਾਜੇ। ਇਕ ਜ਼ਿਮੀਦਾਰ ਨੂੰ ਧਨ ਦਾ ਇਕ ਬਦਰਾ (ਥੈਲਾ) ਦੇ ਕੇ ਖੂਹ ਤੇ ਬਾਗ ਲਾਉਣ ਦਾ ਹੁਕਮ ਦਿੱਤਾ। ਪਹਿਲਾਂ ਇਸ ਪਿੰਡ ਦਾ ਨਾ 'ਬਣੀ' ਸੀ ਫਿਰ ਇਸ ਦਾ ਨਾਂ 'ਬਣੀ ਬਦਰਪੁਰਾ' ਪੈ ਗਿਆ। ਗੁਰੂ ਜੀ ਦੀ ਯਾਦ ਵਿਚ ਖੂਹ ਲੱਗਾ ਹੋਇਆ ਹੈ।[2] ਇਥੋਂ ਚਲ ਕੇ ਆਪ ਕੜਾਮਾਨਕਪੁਰ ਪਹੁੰਚ ਗਏ। ਇਹ ਅਸਥਾਨ ਜਮਨਾ ਦੇ ਪਾਰ ਹੈ। ਇਥੇ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਇਥੇ ਇਕ ਮਲੂਕ ਦਾਸ ਸੰਤ ਰਹਿੰਦੇ ਸਨ। ਇਹ ਵੈਸਨੂੰ ਦੇ ਉਪਾਸ਼ਕ ਸਨ। ਗੁਰੂ ਜੀ ਨੇ ਇਸ ਨੂੰ ਦਰਸ਼ਨ ਦੇ ਕੇ ਕਈ ਭਰਮ ਦੂਰ ਕੀਤੇ।

ਕੜਾਮਾਨਕਪੁਰ ਤੋਂ ਆਪ ਮਥਰਾ ਨੂੰ ਟੁਰ ਪਏ। ਦਿੱਲੀ ਠਹਿਰਨ ਦਾ ਪਤਾ ਨਹੀਂ ਲਗਦਾ। ਨਾ ਹੀ ਮਜਨੂੰ ਦੇ ਟਿੱਲੇ ਜਿਥੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਠਹਿਰੇ ਸਨ, ਠਹਿਰਨ ਦੀ ਰਵਾਇਤ ਹੈ। ਦਿੱਲੀ ਵਿਚ ਇਕ ਭਾਈ ਕਲਿਆਨ ਦੀ ਧਰਮਸ਼ਾਲਾ ਦਾ ਸੰਕੇਤ ਮਿਲਦਾ ਹੈ ਜੋ ਦਿਲਵਾਲੀ ਮਹੱਲੇ ਵਿਚ ਸੀ।ਗੁਰੂ ਬਣਨ ਤੋਂ ਪਹਿਲਾਂ ਸਫ਼ਰਾਂ ਵਿਚ ਆਪ ਇਥੇ ਠਹਿਰੇ ਸਨ। ਭਾਈ ਕਲਿਆਣੇ ਵਾਲੀ ਧਰਮਸ਼ਾਲਾ ਦਾ ਹੁਣ ਪਤਾ ਨਹੀਂ ਲਗਦਾ। ਆਪ ਦਸ ਦਸ ਪੰਦਰਾਂ ਪੰਦਰਾ ਮੀਲ ਦੀ ਵਿਥ ਤੇ ਡੇਰੇ ਕਰਦੇ ਹੋਏ ਮਥਰਾ ਪੁੱਜ ਗਏ। ਮਥਰਾ ਇਕ ਪ੍ਰਾਚੀਨ ਨਗਰ ਸੀ। ਪ੍ਰਸਿਧ ਯੂਨਾਨੀ ਲੇਖਕ ਟਾਲਮੀ ਨੇ ਇਸ ਨੂੰ 'ਮਥੋਰਾ' ਆਰੀਅਨ ਅਤੇ ਪਲਾਈਨੀ ਨੇ ਇਸ ਨੂੰ 'ਮੀਥੋਰਾ' ਕਰਕੇ ਲਿਖਿਆ ਹੈ। ਸਤਵੀਂ ਸਦੀ ਈਸਵੀ ਵਿਚ ਇਹ ਇਕ ਬੋਧੀ ਸਥਾਨ ਸੀ ਅਤੇ ਹਿਊਨਸਾਂਗ ਨੇ ਇਥੋਂ ਦੇ ਵਿਚਾਰਾਂ ਦੇ ਦੋ ਹਜ਼ਾਰ ਭਿਖਸ਼ੂ ਵੇਖੇ ਸਨ। ਗੁਰੂ ਤੇਗ ਬਹਾਦਰ ਜੀ ਵੇਲੇ ਇਹ ਵੈਸ਼ਨੂੰ ਮਤ ਦਾ ਕੇਂਦਰ ਸੀ ਤੇ ਇਸ ਦੇ ਪੱਛਮੀ ਇਲਾਕੇ ਨੂੰ ਬ੍ਰਿਜ ਭੂਮੀ ਕਿਹਾ ਜਾਂਦਾ ਸੀ। ਦਿਲੀ ਦੇ ਨੇੜੇ ਹੋਣ ਕਰਕੇ ਕਈਆਂ ਮੁਸਲਮਾਨ ਬਾਦਸ਼ਾਹਾਂ ਨੇ ਇਸ ਦੇ ਮੰਦਰ ਢਾਹੇ। ਗੁਰੂ ਜੀ ਮਥਰਾ ਆ ਕੇ ਕੰਸ ਦੇ ਟਿਲੇ ਆਗਰੇ ਵਾਲੀ ਸੜਕ ਤੇ ਨਿਵਾਸ ਕੀਤਾ। ਗੁਰੂ ਸਾਹਿਬ ਦੀ ਯਾਦ ਵਿਚ ਇਥੇ ਗੁਰਦੁਆਰਾ ਮੰਜੀ ਸਾਹਿਬ ਬਣਿਆ ਹੈ।

ਗੁਰੂ ਸਾਹਿਬ ਮਥਰਾ ਤੋਂ ਚਲਕੇ ਆਗਰੇ ਪਹੁੰਚੇ। ਮਥਰਾ ਵਾਂਗ ਇਹ ਵੀ ਜਮਨਾ ਦੇ ਕੰਢੇ ਇਕ ਰਮਣੀਕ ਸ਼ਹਿਰ ਹੈ। ਸਭ ਤੋਂ ਪਹਿਲਾਂ ਸਿਕੰਦਰ ਲੋਧੀ ਜੋ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ। ਪਰ ਸਭ ਤੋਂ ਵਧੀਕ ਰੌਣਕ ਅਕਬਰ ਬਾਦਸ਼ਾਹ ਨੇ ਦਿੱਤੀ ਤੇ ਇਸ ਦਾ ਨਾ

---

1. ਗੁਰਦਵਾਰੇ ਦਰਸ਼ਨ, ਗਿਆਨੀ ਠਾਕਰ ਸਿੰਘ, ਅੰਮ੍ਰਿਤਸਰ, 1923 ਪੰਨਾ 268
2. ਉਕਤ ਪੰਨਾ 269 ਅਤੇ ਮਹਾਨ ਕੋਸ਼

ਅਕਬਰਾਬਾਦ ਰੱਖਿਆ। ਗੁਰੂ ਤੇਗ ਬਹਾਦਰ ਜੀ ਦੇ ਯਾਦਗਾਰੀ ਗੁਰਦੁਆਰੇ ਦੋ ਹਨ- ਇਕ ਸ਼ਹਿਰ ਵਿਚ ਮਾਈ ਸਾਨ ਦੇ ਮੱਹਲੇ ਅਤੇ ਦੂਸਰਾ ਬਾਹਰ ਇਕ ਬਾਗ ਵਿਚ। ਕਹਿੰਦੇ ਹਨ ਕਿ ਇਕ ਮਾਈ ਜੱਸੀ ਨੇ ਗੁਰੂ ਸਾਹਿਬ ਦੀ ਬਹੁਤ ਸ਼ਰਧਾ ਨਾਲ ਸੇਵਾ ਕੀਤੀ। ਗੁਰੂ ਸਾਹਿਬ ਆਗਰੇ ਤੋਂ **ਏਟਾਵਾ** ਆਏ। ਏਟਾਵਾ ਮੌਜੂਦਾ ਉੱਤਰ ਪ੍ਰਦੇਸ਼ ਦਾ ਵੱਡਾ ਨਗਰ ਹੈ। ਰੇਲ ਦਾ ਜੰਕਸ਼ਨ ਹੈ। ਇਥੇ ਗੁਰੂ ਤੇਗ਼ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੈ ਪਰ ਇਸ ਗੁਰਦੁਆਰੇ ਨਾਲ ਸਬੰਧਤ ਸਾਖੀ ਸਾਡੇ ਸਮੇਂ ਤਕ ਨਹੀਂ ਪੁੱਜੀ। ਏਟਾਵਾ ਤੋਂ ਗੁਰੂ ਸਾਹਿਬ ਪਰਯਾਗ ਪੁੱਜ ਗਏ ਜਿਸ ਨੂੰ ਅਜ ਕਲ **ਅਲਾਹਾਬਾਦ** ਕਹਿੰਦੇ ਹਨ। ਅਲਾਹਾਬਾਦ ਦਾ ਪੁਰਾਣਾ ਨਾਂ ਪਰਯਾਗ ਸੀ। ਅਕਬਰ ਬਾਦਸ਼ਾਹ ਦੇ ਵੇਲੇ ਇਸ ਦਾ ਨਾਂ ਅਲਾਹਾਬਾਦ ਪਿਆ। ਇਥੇ ਦੋ ਦਰਿਆ ਗੰਗਾ ਤੇ ਜਮਨਾ ਮਿਲਦੇ ਹਨ ਤੇ ਤੀਸਰਾ ਦਰਿਆ ਸਰਸਵਤੀ ਜੋ ਮਿਥਿਆਸਕ ਹੈ ਇਥੇ ਮਿਲਦਾ ਦੱਸਿਆ ਜਾਂਦਾ ਹੈ। ਇਸ ਲਈ ਇਸ ਸੰਗਮ ਨੂੰ ਤ੍ਰੈਬੈਣੀ ਕਹਿੰਦੇ ਹਨ। ਇਹ ਹਿੰਦੂਆਂ ਦਾ ਮਹਾਨ ਤੀਰਥ ਹੈ ਇਥੇ ਇਕ ਰੁੱਖ ਤੋਂ ਡਿੱਗ ਕੇ ਮਰਨਾ ਮੁਕਤ ਹੋਣਾ ਸਮਝਦੇ ਹਨ। ਜਹਾਂਗੀਰ ਬਾਦਸ਼ਾਹ ਨੇ ਇਹ ਰੁਖ ਵਢਵਾ ਦਿੱਤਾ ਸੀ। ਗੁਰੂ ਤੇਗ ਬਹਾਦਰ ਜੀ ਦਾ ਪਰਯਾਗ ਆਉਣ ਦਾ ਕਥਨ ਬਚਿੱਤ੍ਰ ਨਾਟਕ ਵਿਚ ਕੀਤਾ ਹੈ: 'ਜਬ ਹੀ ਜਾੱਤ ਤ੍ਰਿਬੈਣੀ ਭਏ, ਪੁੰਨ ਦਾਨ ਦਿਨ ਕਰਤ ਬਿਤਾਏ'। ਇਸ ਨਗਰ ਦੇ ਮਹੱਲਾ ਅਹਿਆਪੁਰ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਦਾ ਗੁਰਦੁਆਰਾ ਪੱਕੀ ਸੰਗਤ ਪ੍ਰਸਿਧ ਹੈ। ਇਥੇ ਆ ਕੇ ਗੁਰੂ ਸਾਹਿਬ ਰਹੇ ਸਨ। ਇਕ ਪ੍ਰੇਮੀ ਰਾਮ ਲੋਕ ਕਾਇਸਥ ਨੇ ਬਹੁਤ ਸੇਵਾ ਕੀਤੀ।[1] ਗੁਰੂ ਸਾਹਿਬ ਇਕ ਮਹੀਨਾ ਇਥੇ ਰਹੇ। ਇਥੇ ਜੋਨਪੁਰ ਦੀ ਸੰਗਤ ਆਪ ਦੇ ਦਰਸ਼ਨਾਂ ਨੂੰ ਆਈ। ਜਿਵੇਂ ਕਿ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ:-

ਪੁਨ ਜੋਵਨਪੁਰ ਦੀ ਸੰਗਤ ਸਭ ਆਈ
ਮਿਲ ਆਏ ਸਭ ਗਿਰਦ ਨਵਾਹੀ
ਦਰਸ ਪਰਸ ਚਰਨਨ ਗੁਰ ਪਰੇ
ਚਰਨ ਕਮਲ ਰਜ ਮਸਤਕ ਧਰੇ
ਧਰ ਕਰ ਭੇਟ ਪੂਜਨ ਗੁਰ ਕੀਨਾ
ਜਨਮ ਲਾਭ ਗੁਰ ਦਰਸ਼ਨ ਲੀਨਾ
ਭਾਈ ਗੁਰਬਖਸ਼ ਜਵਨਪੁਰ ਬਾਸੀ
ਭਜਨ ਕਰੇ ਉਰ ਭਗਤ ਨਿਵਾਸੀ [2]

ਅਲਾਹਾਬਾਦ ਤੋਂ ਚਲ ਕੇ ਗੁਰੂ ਜੀ **ਮਿਰਜ਼ਾਪੁਰ** ਪਹੁੰਚੇ। ਇਹ ਅਲਾਹਾਬਾਦ ਤੋਂ ਬਨਾਰਸ ਜਾਣ ਦੇ ਰਸਤੇ ਵਿਚ ਹੈ। ਇਹ ਗੰਗਾ ਦੇ ਕਿਨਾਰੇ ਹੈ। ਇਥੇ ਗੁਰੂ ਸਾਹਿਬ ਬਨਾਰਸ ਜਾਂਦੇ ਹੋਏ ਠਹਿਰੇ। ਇੱਥੇ ਇਕ ਇਤਿਹਾਸਕ ਗੁਰਦੁਆਰਾ ਬਣਿਆ ਹੈ।[3] ਮਿਰਜ਼ਾਪੁਰ ਤੋਂ ਗੁਰੂ ਜੀ ਬਨਾਰਸ ਪੁੱਜ ਗਏ। ਇਹ ਅਸਥਾਨ

---

1. ਗੁਰਦੁਆਰਾ ਦਰਸ਼ਨ, ਗਿਆਨੀ ਠਾਕਰ ਸਿੰਘ ਅਤੇ ਮਹਾਨ ਕੋਸ਼ ਭਾਈ ਕਾਨ੍ਹ ਸਿੰਘ
2. ਮਹਿਮਾ ਪ੍ਰਕਾਸ਼, ਸਰੂਪ ਦਾਸ ਭੱਲਾ, ਭਾਗ ਦੂਜਾ, ਭਾਸ਼ਾ ਵਿਭਾਗ, ਪੰਨਾ 695
3. ਮਹਿਮਾ ਕੋਸ, ਭਾਈ ਕਾਨ੍ਹ ਸਿੰਘ ਨਾਭਾ

ਅਲਾਹਾਬਾਦ ਤੋਂ ਤਕਰੀਬਨ 90 ਮੀਲ ਦੱਖਣ ਪੂਰਬ ਵਲ ਹੈ। ਬਨਾਰਸ ਦੀ ਸੰਗਤ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਪ੍ਰਸਿਧ ਸੀ। ਇਥੇ ਭਾਈ ਗੁਰਦਾਸ ਜੀ ਵੀ ਕੁਝ ਸਮਾਂ ਰਹਿ ਗਏ ਸਨ। ਗੁਰੂ ਤੇਗ਼ ਬਹਾਦਰ ਜੀ ਦੇ ਸਮੇਂ ਬਹੁਤ ਸਾਰੇ ਪ੍ਰਸਿਧ ਸਿੱਖ ਇਥੇ ਰਹਿੰਦੇ ਸਨ ਜੋ ਗੁਰੂ ਜੀ ਦੇ ਬਹੁਤ ਸ਼ਰਧਾਲੂ ਸਨ। ਇਨ੍ਹਾਂ ਦੇ ਨਾਂ ਗੁਰੂ ਤੇਗ਼ ਬਹਾਦਰ ਜੀ ਦੇ ਹੁਕਮਨਾਮਿਆਂ ਵਿਚ ਦਿੱਤੇ ਮਿਲਦੇ ਹਨ। ਇਹ ਹੁਕਮਨਾਮੇ ਜੋ ਜ਼ਿਆਦਾ ਤਖ਼ਤ ਸ੍ਰੀ ਪਟਨਾ ਸਾਹਿਬ ਸੁਰਖਿਅਤ ਹਨ ਦੱਸਦੇ ਹਨ ਕਿ ਇਥੇ ਗੁਰੂ ਸਾਹਿਬ ਸੈਫ ਖਾਂ ਸੈਫਾਬਾਦ (ਮੌਜੂਦਾ ਪਟਿਆਲਾ) ਦੇ ਭੇਟ ਕੀਤੇ ਸਫੈਦ ਘੋੜੇ ਤੇ ਸਵਾਰ ਹੋ ਕੇ ਇਥੇ ਆਏ। ਇਸ ਦਾ ਨਾਂ ਸ੍ਰੀ ਧਰ ਸੀ ਜੋ ਇਥੇ ਆ ਕੇ ਬੀਮਾਰ ਹੋ ਗਿਆ ਅਤੇ ਇਸ ਲਈ ਉਨ੍ਹਾਂ ਇਕ ਹੁਕਮਨਾਮਾ ਬਨਾਰਸ ਦੀ ਸੰਗਤ ਨੂੰ ਲਿਖਿਆ ਹੈ। ਜਦੋਂ ਗੁਰੂ ਸਾਹਿਬ ਬਨਾਰਸ ਆਏ ਤਾਂ ਉਨ੍ਹਾਂ ਰਾਜਪੂਤਾਂ ਵਾਲਾ ਚੋਲਾ ਪਾਇਆ ਹੋਇਆ ਸੀ। ਗੁਰੂ ਜੀ ਦਾ ਇਹ ਚੋਲਾ ਗੁਰਦੁਆਰਾ 'ਵੱਡੀ ਸੰਗਤ' ਵਿਚ ਸੁਰੱਖਿਅਤ ਹੈ।[1] ਇਹ ਗੁਰਦੁਆਰਾ ਮਹੱਲਾ ਆਸ ਭੈਰੋ ਵਿਚ ਹੈ। ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਇਥੇ ਗੁਰੂ ਸਾਹਿਬ ਨੇ ਸੱਤ ਮਹੀਨੇ ਤੇਰ੍ਹਾਂ ਦਿਨ ਨਿਵਾਸ ਕੀਤਾ। ਜਿਸ ਗੁਫ਼ਾ ਵਿਚ ਗੁਰੂ ਸਾਹਿਬ ਅੰਤਰ ਧਿਆਨ ਰਹਿੰਦੇ ਸਨ ਉਹ ਥਾਂ ਵੀ ਸੁਰੱਖਿਅਤ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਵੀ ਠਹਿਰੇ ਸਨ। ਉਨ੍ਹਾਂ ਦਾ ਜੋੜਾ ਸਨਮਾਨ ਨਾਲ ਰਖਿਆ ਹੈ। ਬਨਾਰਸ ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਇਕ ਹੋਰ ਸਥਾਨ ਵੀ ਹੈ। ਇਹ ਸਥਾਨ ਜਗਤ ਗੰਜ ਵਿਚ ਹੈ ਤੇ ਇਸ ਦਾ ਨਾਂ ਛੋਟੀ ਸੰਗਤ ਗੁਰਦੁਆਰਾ ਹੈ। ਕੁਝ ਸਮਾਂ ਗੁਰੂ ਜੀ ਇਥੇ ਬਿਰਾਜੇ ਸਨ।[2] ਬਨਾਰਸ ਤੋਂ ਗੁਰੂ ਸਾਹਿਬ ਅੱਗੇ ਨੂੰ ਚਲ ਪਏ ਤੇ ਅੱਗੇ ਜਾ ਡੇਰਾ **ਸਸਰਾਮ** ਕੀਤਾ।

ਸਸਰਾਮ ਬਿਹਾਰ ਦਾ ਇਕ ਪ੍ਰਸਿਧ ਨਗਰ ਹੈ ਜੋ ਅਫ਼ਗਾਨ ਬਾਦਸ਼ਾਹ ਸ਼ੇਰ ਸ਼ਾਹ ਸੂਰੀ ਦੇ ਮਕਬਰੇ ਕਰਕੇ ਪ੍ਰਸਿਧ ਹੈ। ਇਹ ਕਲਕੱਤੇ ਤੋਂ 406 ਮੀਲ ਹੈ। ਇਥੇ ਗੁਰੂ ਸਾਹਿਬ ਭਾਈ ਫਗੂ ਨੂੰ ਦਰਸ਼ਨ ਦੇਣ ਆਏ। ਕਹਿੰਦੇ ਹਨ ਕਿ ਭਾਈ ਫਗੂ ਨੇ ਇਕ ਮਕਾਨ ਬਣਵਾਇਆ ਜਿਸ ਦਾ ਦਰਵਾਜ਼ਾ ਬਹੁਤ ਵੱਡਾ ਰਖਿਆ। ਜਦੋਂ ਲੋਕਾਂ ਨੇ ਪੁਛਿਆ ਕਿ ਦਰਵਾਜ਼ਾ ਐਨਾ ਵੱਡਾ ਕਿਉਂ ਰਖਿਆ ਹੈ ਤਾਂ ਉਸ ਕਿਹਾ ਕਿ ਗੁਰੂ ਜੀ ਨੇ ਆਉਣਾ ਹੈ ਤੇ ਇਥੋਂ ਗੁਰੂ ਜੀ ਨੇ ਘੋੜੇ ਤੇ ਸਵਾਰ ਹੋ ਕੇ ਲੰਘਣਾ ਹੈ। ਉਸ ਦੇ ਪ੍ਰੇਮ ਤੇ ਸ਼ਰਧਾ ਨੂੰ ਮੁਖ ਰਖ ਕੇ ਗੁਰੂ ਜੀ ਸਸਰਾਮ ਆਏ।[3] ਇਥੇ ਗੁਰੂ ਤੇਗ ਬਹਾਦਰ ਜੀ ਦੀਆਂ ਦੋ ਥਾਵਾਂ ਸੁਰੱਖਿਅਤ ਹਨ। ਇਕ ਗੁਰਦੁਆਰਾ 'ਵੱਡੀ ਸੰਗਤ' ਤੇ ਦੂਸਰਾ 'ਗੁਰੂ ਕਾ ਬਾਗ'। ਸਸਰਾਮ ਤੋਂ ਗੁਰੂ ਜੀ ਬੁਧ ਗਯਾ ਨੂੰ ਗਏ। ਗਯਾ ਫਲਗੂ ਨਦੀ ਦੇ ਕਿਨਾਰੇ ਹਿੰਦੂਆਂ ਦਾ ਤੀਰਥ ਹੈ। ਪਹਿਲਾਂ ਇਹ ਬੁਧ ਧਰਮ ਦੇ ਵੱਡੇ ਤੀਰਥਾਂ ਵਿਚੋਂ ਇਕ ਸੀ। ਐਲਗਜ਼ਾਨਡਰ ਕਨਿੰਘਮ ਦੇ ਕਥਨ ਅਨੁਸਾਰ 'ਬੁਧ ਪਦ ਨੂੰ ਬੁਧ ਧਰਮ ਦੇ ਪਤਨ ਤੇ ਬ੍ਰਾਹਮਣਾਂ ਨੇ 'ਵਿਸਨੂੰ ਪਦ' ਵਿਚ ਤਬਦੀਲ ਕਰ ਲਿਆ ਹੈ। ਗੁਰੂ ਜੀ ਕੁਝ ਸਮਾਂ ਇਥੇ ਠਹਿਰੇ। ਗੁਰੂ ਜੀ ਦੀ ਯਾਦ ਵਿਚ ਇਥੇ ਗੁਰਦੁਆਰਾ ਹੈ।[4] ਇਥੋਂ ਗੁਰੂ ਜੀ ਪਟਨੇ ਨੂੰ ਟੁਰ ਪਏ। **ਬੁਧ ਗਯਾ** ਤੋਂ ਪਟਨਾ ਇਕ ਪੁਰਾਣਾ ਰਸਤਾ ਸੀ ਇਸ ਦੇ ਚਲਦੇ ਹੋਏ ਗੁਰੂ ਜੀ

---

1. ਇਹਨਾਂ ਸਤਰਾਂ ਦੇ ਲਿਖਾਰੀ ਨੇ ਇਸ ਚੋਲੇ ਦੇ ਦਰਸ਼ਨ ਕੀਤੇ ਹਨ। ਇਸ ਦੀ ਫੋਟੋ ਪੰਜਾਬੀ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਵਿਚ ਸੁਰੱਖਿਅਤ ਹੈ। 2. ਮਹਾਨ ਕੋਸ਼, ਭਾਈ ਕਾਹਨ ਸਿੰਘ ਨਾਭਾ 3. ਮਹਿਮਾ ਪ੍ਰਕਾਸ਼, ਸਰੂਪ ਦਾਸ, ਪੰਨਾ 700 4. ਗੁਰਦਵਾਰਾ ਦਰਸ਼ਨ, ਗਿਆਨੀ ਠਾਕਰ ਸਿੰਘ, ਪੰਨਾ 273 5. ਗੁਰੂ ਤੇਗ਼, ਡਾ. ਤਰਲੋਚਨ ਸਿੰਘ (ਅੰਗਰੇਜ਼ੀ), ਪੰਨਾ 206

ਰਸਤੇ ਵਿਚ ਰਾਜ ਗਰੀਯ ਠਹਿਰੇ । ਉਥੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਹੈ ।[5] ਤੇ ਫੇਰ ਗੁਰੂ ਸਾਹਿਬ ਪਟਨੇ ਪਹੁੰਚ ਗਏ ।

ਪਟਨਾ ਭਾਰਤ ਦੇ ਪੁਰਾਣੇ ਸ਼ਹਿਰਾਂ ਵਿਚੋਂ ਹੈ । ਅਜਕਲ ਬਿਹਾਰ ਦੀ ਰਾਜਧਾਨੀ ਹੈ । ਇਹ ਪ੍ਰਾਚੀਨ ਕਾਲ ਦੇ ਪਾਟਲੀਪੁੱਤਰ ਸ਼ਹਿਰ ਵਾਲੀ ਥਾਂ ਤੇ ਆਬਾਦ ਹੈ । ਇਹ ਦਰਿਆ ਗੰਗਾ ਅਤੇ ਦਰਿਆ ਗੰਡਕ ਦੇ ਸੰਘਮ ਤੇ ਦਖਣੀ ਪਾਸੇ ਵਲ ਸਥਿਤ ਹੈ । ਉੱਤਰ ਵਲ ਹਾਜੀਪੁਰ ਹੈ । ਇਥੇ ਪਹਿਲਾਂ ਗੁਰੂ ਨਾਨਕ ਸਾਹਿਬ ਵੀ ਪਧਾਰੇ ਸਨ । ਗੁਰੂ ਤੇਗ਼ ਬਹਾਦਰ ਜੀ ਦਾ ਪਰਿਵਾਰ ਕਾਫ਼ੀ ਸਮਾਂ ਇਸੇ ਸ਼ਹਿਰ ਵਿਚ ਰਿਹਾ ਤੇ ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ।ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਅਸਥਾਨ ਤੇ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰੂ ਤੇਗ ਬ਼ਹਾਦਰ ਜੀ ਦੇ ਹੁਕਮਨਾਮੇ ਸੁਰੱਖਿਅਤ ਹਨ ।[1] ਪਟਨਾ ਸਾਹਿਬ ਗੁਰੂ ਸਾਹਿਬ ਦੇ ਨਿਮਨ ਲਿਖਤ ਗੁਰਦੁਆਰੇ ਹਨ :-

1. ਹਰਿਮੰਦਰ ਸਾਹਿਬ ਪਟਨਾ ਸ਼ਹਿਰ- ਇਥੇ ਗੁਰੂ ਸਾਹਿਬ ਦਾ ਪਰਿਵਾਰ ਬਹੁਤ ਸਮਾਂ ਰਿਹਾ ਅਤੇ ਦਸਮ ਪਾਤਸ਼ਾਹ ਦਾ ਜਨਮ ਇਥੇ ਹੀ ਹੋਇਆ ।
2. ਗੁਰਦੁਆਰਾ ਗਾਏ ਘਾਟ- ਇਹ ਗੁਰਦੁਆਰਾ ਜਨਮ ਸਥਾਨ ਤੋਂ ਥੋੜੀ ਦੂਰ ਹੈ । ਇਥੇ ਹੀ ਜੈਤ ਮਲ ਸੇਠ ਰਹਿੰਦਾ ਸੀ । ਗੁਰੂ ਜੀ ਕੁਝ ਸਮਾਂ ਇਥੇ ਰਹੇ ।
3. ਗੁਰਦੁਵਾਰਾ ਗੁਰੂ ਕਾ ਬਾਗ-ਇਹ ਬਾਗ ਪਟਨਾ ਸ਼ਹਿਰ ਦੇ ਬਾਹਰਵਾਰ ਹੈ । ਗੁਰੂ ਸਾਹਿਬ ਦੇ ਬੈਠਣ ਵਾਲੀ ਥਾਂ ਤੇ ਗੁਰਦਵਾਰਾ ਮੰਜੀ ਸਾਹਿਬ ਹੈ । ਕਹਿੰਦੇ ਹਨ ਕਿ ਗੁਰੂ ਜੀ ਇਮਲੀ ਦੇ ਦਰਖਤ ਥੱਲੇ ਬੈਠੇ, ਇਥੇ ਪਟਨੇ ਸਾਹਿਬ ਹੀ ਢਾਕਾ ਦੀਆਂ ਸੰਗਤਾਂ ਨੇ ਗੁਰੂ ਜੀ ਨੂੰ ਢਾਕਾ ਦਰਸ਼ਨ ਦੇਣ ਲਈ ਬੇਨਤੀ ਕੀਤੀ । ਗੁਰੂ ਸਾਹਿਬ ਕੁਝ ਸਮਾਂ ਪਟਨੇ ਰਹਿ ਕੇ ਢਾਕੇ ਵੱਲ ਚਲ ਪਏ ।

ਪਟਨਾ ਤੋਂ ਗੁਰੂ ਸਾਹਿਬ ਗੰਗਾ ਦਰਿਆ ਦੇ ਨਾਲ ਪੂਰਬ ਨੂੰ ਟੁਰ ਪਏ । ਪਹਿਲਾਂ ਪੜਾਅ ਗੁਰੂ ਸਾਹਿਬ ਨੇ ਬਾਢ ਸਥਾਨ ਤੇ ਕੀਤਾ । ਇਹ ਨਗਰ ਪਟਨਾ ਤੋਂ ਵੀਹ ਕੁ ਮੀਲ ਪੂਰਬ ਵੱਲ ਹੈ ਤੇ ਇਥੇ ਗਿਆਨੀ ਠਾਕਰ ਸਿੰਘ ਦੇ ਕਥਨ ਅਨੁਸਾਰ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਹੈ । ਭਾਵੇਂ ਇਸ ਗੁਰਦੁਆਰੇ ਦਾ ਕਥਨ ਕਿਸੇ ਹੋਰ ਥਾਂ ਨਹੀਂ ਮਿਲਦਾ ਫੇਰ ਵੀ ਇਹ ਅਸਥਾਨ ਇਤਿਹਾਸਕ ਜਾਪਦਾ ਹੈ ਕਿਉਂਕਿ ਇਹ ਗੁਰੂ ਸਾਹਿਬ ਦੇ ਮੁੰਗੇਰ ਜਾਣ ਦੇ ਰਸਤੇ ਵਿਚ ਹੈ । ਬਾਢ ਤੋਂ ਗੁਰੂ ਸਾਹਿਬ ਮੁੰਗੇਰ ਪਹੁੰਚ ਗਏ ।

ਮੁੰਗੇਰ ਗੰਗਾ ਕਿਨਾਰੇ ਬਿਹਾਰ ਦਾ ਇਕ ਪ੍ਰਸਿੱਧ ਨਗਰ ਹੈ । ਇਹ ਸਥਾਨ ਕਲਕੱਤੇ ਤੋਂ 296 ਮੀਲ ਹੈ । ਗੁਰੂ ਤੇਗ਼ ਬਹਾਦਰ ਦੇ ਪਧਾਰਨ ਦੀ ਯਾਦ ਵਿਚ ਗੁਰਦੁਆਰਾ ਬਣਿਆ । ਭਾਈ ਸੰਤੋਖ ਸਿੰਘ ਗੁਰੂ ਜੀ ਦੇ ਮੁੰਗੇਰ ਜਾਣ ਦਾ ਕਥਨ ਕੀਤਾ ਹੈ ।

ਹੁੱਤੋਂ ਮੁੰਗੇਰ ਨਗਰ ਇਕ ਭਾਰੇ
ਬਸਹਿ ਬ੍ਰਿੰਦ ਨਰ ਗੰਗ ਕਿਨਾਰੇ

---

1. ਵਿਸਥਾਰ ਲਈ ਵੇਖੋ ਖਾਲਸਾ ਕਾਲਜ, ਦਿੱਲੀ ਦੀ ਛਪੀ ਗੁਰੂ ਗੋਬਿੰਦ ਸਿੰਘ ਦੀ ਸੇਵੀਅਰ ਵਿਚ ਮੇਰਾ ਲੇਖ 'ਪਟਨਾ ਕੁਲੇਕਸ਼ਨ ਆਫ਼ ਹੁਕਮਨਾਮਾਜ਼' ਪੰਨਾ 87-96

ਸ੍ਰੀ ਸਤਿਗੁਰ ਤਹਿ ਉਤਰੇ ਜਾਇ
ਸੰਗਤਿ ਸੁਨਿ ਆਈ ਸਮਦਾਇ

ਮੁੰਗੇਰ ਤੋਂ ਗੁਰੂ ਸਾਹਿਬ ਭਾਗਲਪੁਰ ਆ ਗਏ ਭਾਗਲਪੁਰ ਬਿਹਾਰ ਦੇ ਇਕ ਜ਼ਿਲ੍ਹੇ ਦਾ ਮੁੱਖ ਨਗਰ ਹੈ । ਗੰਗਾ ਦਰਿਆ ਦੇ ਸੱਜੇ ਕਿਨਾਰੇ ਤੇ ਮੁੰਗੇਰ ਤੋਂ 33 ਮੀਲ ਹੈ । ਇਥੇ ਗੁਰੂ ਜੀ ਦੇ ਪਧਾਰਨ ਦੀ ਯਾਦ ਵਿਚ ਇਤਿਹਾਸਕ ਗੁਰਦੁਆਰਾ ਬਣਿਆ ਹੈ । ਭਾਗਲਪੁਰ ਤੋਂ ਚਲਕੇ ਗੁਰੂ ਸਾਹਿਬ ਉਸ ਪੁਰਾਤਨ ਰਸਤੇ ਤੇ ਚਲ ਰਹੇ ਸਨ ਜਿਥੋਂ ਹੋ ਕੇ ਗੁਰੂ ਨਾਨਕ ਸਾਹਿਬ ਨੇ ਪਟਨੇ ਤੋਂ ਢਾਕੇ ਤਕ ਦਾ ਸਫ਼ਰ ਕੀਤਾ ਸੀ । ਭਾਗਲਪੁਰ ਤੋਂ ਮੌਜੂਦਾ ਕਤਿਆਰ ਤਹਿਸੀਲ ਦੇ ਕੰਤ ਨਗਰ ਜੋ ਗੰਗਾ ਦਰਿਆ ਦੇ ਕੰਢੇ ਕਾਰਗੋਲਾ ਦੇ ਪ੍ਰਸਿੱਧ ਨਗਰ ਕੋਲ ਸੀ ਪੁੱਜ ਗਏ । ਇਥੇ ਗੁਰੂ ਤੇਗ਼ ਬਹਾਦਰ ਦੇ ਪਧਾਰਨ ਦੀ ਯਾਦ ਵਿਚ ਇਤਿਹਾਸਕ ਗੁਰਦੁਆਰਾ ਹੈ । ਕੰਤ ਨਗਰ ਤੋਂ ਪੂਰਬ ਵਾਲੇ ਪਾਸੇ ਚਲਦੇ ਹੋਏ ਜਿਥੇ ਗੰਗਾ ਦਰਿਆ ਦੱਖਣ ਵੱਲ ਮੁੜਦਾ ਹੈ ਤੇ ਉੱਤਰ ਵਾਲੇ ਪਾਸੇ ਤੋਂ ਮਹਾਂ ਨਦੀ ਦਰਿਆ ਗੰਗਾ ਵਿਚ ਮਿਲਦਾ ਹੈ-ਦੋਹਾਂ ਦਰਿਆਵਾਂ ਦੇ ਸੰਗਮ ਤੇ ਮਾਲਦਾ ਦੇ ਪ੍ਰਸਿੱਧ ਨਗਰ ਵਿਚ ਆ ਗਏ ।[1] ਇਹ ਦੋਹਾਂ ਦਰਿਆਵਾਂ ਵਿਚ ਚਲਣ ਵਾਲੀਆਂ ਬੇੜੀਆਂ ਦਾ ਵੱਡਾ ਅੱਡਾ ਹੈ । ਇਥੇ ਬਹੁਤ ਸਾਰੇ ਸੂਫ਼ੀ ਸੰਤ ਰਹਿੰਦੇ ਸਨ । ਭਾਈ ਸੰਤੋਖ ਸਿੰਘ ਜੀ ਨੇ ਗੁਰੂ ਜੀ ਦੇ ਮਾਲਦਾ ਪਧਾਰਨ ਦਾ ਵਰਣਨ ਕੀਤਾ ਹੈ ।ਗੁਰੂ ਸਾਹਿਬ ਦੀ ਯਾਦ ਵਿਚ ਇਥੇ ਗੁਰਦੁਆਰਾ ਹੈ ।ਕੁਝ ਸਮਾਂ ਗੁਰੂ ਸਾਹਿਬ ਮਾਲਦਾ ਰਹੇ ਅਤੇ ਅੱਗੇ ਉਸ ਸੜਕ ਤੇ ਟੁਰ ਪਏ ਜੋ ਗੰਗਾ ਦਰਿਆ ਦੇ ਨਾਲ ਨਾਲ ਸ਼ੇਰ ਸ਼ਾਹ ਸੂਰੀ ਨੇ ਮੁਰੰਮਤ ਕਰਵਾਈ ਸੀ । ਇਹ ਸੜਕ ਮਕਸੂਦਾਬਾਦ (ਨਵੀਨ ਮੁਰਸ਼ਦਾਬਾਦ) ਤੋਂ ਹੁੰਦੀ ਹੋਈ ਸੁਨਾਰ ਗਾਉਂ ਢਾਕੇ ਕੋਲ ਪਹੁੰਚਦੀ ਹੈ ।[2] ਗੁਰੂ ਸਾਹਿਬ ਮਾਲਦਾ ਤੋਂ ਚਲ ਕੇ ਮਕਸੂਦਾਬਾਦ ਆਏ । ਇਹ ਭਾਗੀਰਥੀ ਨਦੀ ਦੇ ਕੰਢੇ ਵਸਿਆ ਇਕ ਨਗਰ ਹੈ । ਪੁਰਾਣੇ ਸਮਿਆਂ ਵਿਚ ਬੰਗਾਲ ਦੀ ਰਾਜਧਾਨੀ ਰਿਹਾ ਹੈ । ਇਥੇ ਗੁਰੂ ਸਾਹਿਬ ਦੀ ਯਾਦ ਵਿਚ ਇਤਿਹਾਸਕ ਗੁਰਦੁਆਰਾ ਹੈ ਜੋ ਗੁਰੂ ਸਾਹਿਬ ਦੇ ਇਸ ਰਸਤੇ ਤੋਂ ਲੰਘਣ ਦੀ ਸਾਖ ਭਰਦਾ ਹੈ ।

ਗੁਰੂ ਸਾਹਿਬ ਮਕਸੂਦਾਬਾਦ ਢਾਕਾ ਪੁੱਜ ਗਏ ਜੋ ਸੁਨਾਰ ਗਾਉਂ ਤੋਂ ਕੇਵਲ 15 ਮੀਲ ਹੈ । ਨਗਰ ਢਾਕਾ ਆਰੰਭ ਵਿਚ ਢਕੇਸ਼ਵਰੀ ਦੇਵੀ ਦੇ ਮੰਦਰ ਕਰਕੇ ਪ੍ਰਸਿੱਧ ਹੋਇਆ ਸੀ । ਜਹਾਂਗੀਰ ਮੁਗਲ ਸਮਰਾਟ ਦੇ ਸਮੇਂ ਇਹ ਆਪਣੇ ਇਲਾਕੇ ਦੀ ਰਾਜਧਾਨੀ ਬਣਿਆ । ਇਥੇ ਗੁਰੂ ਸਾਹਿਬ ਕੁਝ ਸਮਾਂ ਰਹੇ ਤੇ ਉਨ੍ਹਾਂ ਦੀ ਯਾਦ ਵਿਚ ਬਣਿਆ ਸੰਗਤ ਟੋਲਾ ਗੁਰਦੁਆਰਾ ਹੈ । ਗੁਰੂ ਤੇਗ਼ ਬਹਾਦਰ ਜੀ ਇਸ ਸਥਾਨ ਤੇ ਠਹਿਰੇ ਤੇ ਸਿੱਖ ਸੰਗਤਾਂ ਨੇ ਉਚੇਚਾ ਗੁਰੂ ਜੀ ਵਾਸਤੇ ਇਥੇ ਇਹ ਸਥਾਨ ਤਿਆਰ ਕਰਵਾਇਆ । ਗੁਰਦੁਆਰੇ ਦੇ ਨਾਂ ਤੇ ਇਸ ਮਹੱਲੇ ਦਾ ਨਾਂ ਹੀ ਸੰਗਤ ਟੋਲਾ ਪੈ ਗਿਆ ।

ਢਾਕੇ ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਨੇ ਚਰਨ ਪਾਏ । ਉਨ੍ਹਾਂ ਦੀ ਯਾਦ ਵਿਚ ਵੀ ਗੁਰਦੁਆਰਾ ਹੈ । ਢਾਕੇ ਦਾ ਕਥਨ ਭਾਈ ਗੁਰਦਾਸ ਜੀ ਨੇ ਆਪਣੀ ਯਾਰਵੀਂ ਵਾਰ ਵਿਚ ਵੀ ਕੀਤਾ ਹੈ-'ਢਾਕੇ ਮੋਹਨ ਸੇਵ

---

1. ਮੰਗੇਰਾ ਭਾਗਲ ਅਤੇ ਮਾਲਦਾ ਗੁਰੂ ਸਾਹਿਬ ਦੇ ਜਾਣ ਦਾ ਕਥਨ ਗੁਰ ਪ੍ਰਤਾਪ ਸੂਰਜ ਗ੍ਰੰਥ ਨੇ ਕੀਤਾ ਹੈ ਭਾਈ ਕਾਨ੍ਹ ਸਿੰਘ ਨੇ ਮਹਾਨਕੋਸ਼ ਵਿਚ ਵੀ ਇਸ ਕਥਨ ਦੀ ਪੁਸ਼ਟੀ ਕੀਤੀ ਹੈ ।
2. ਰਸਤੇ ਦੇ ਵੇਰਵੇ ਲਈ ਵੇਖੋ ਮੇਰੀ ਪੁਸਤਕ 'ਜਨਮ ਸਾਖੀ ਪਰੰਪਰਾ' ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ

ਕਮਾਣੀ' (ਯਾਰਵੀਂ ਵਾਰ ਦੀ ਇਕੱਤਵੀਂ ਪਉੜੀ) । ਗੁਰੂ ਹਰਿਗੋਬਿੰਦ ਸਾਹਿਬ ਜੀ ਵੇਲੇ ਅਲਮਸਤ ਜੀ ਵੀ ਇਸ ਇਲਾਕੇ ਵਿਚ ਪਰਚਾਰ ਵਾਸਤੇ ਆਏ । ਗੁਰੂ ਤੇਗ਼ ਬਹਾਦਰ ਜੀ ਦੇ ਵੇਲੇ ਇਥੋਂ ਦਾ ਸਭ ਤੋਂ ਵੱਡਾ ਪਰਚਾਰਕ ਤੇ ਮਸੰਦ ਬੁਲਾਕੀ ਦਾਸ ਸੀ ਜਿਵੇਂ ਕਿ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ :-

ਇਮ ਕੱਤਕ ਦਿਨ ਮਹਿ ਰੋਸਾਈ
ਢਾਕੇ ਪਹੁੰਚੇ ਚਲ ਸਮਦਾਈ
ਢਾਕੇ ਨਗਰ ਮਝਾਰ ਮਸੰਦ
ਬਸਹਿ ਬਲਾਕੀ ਦਾਸ ਬਲੰਦ ।

ਢਾਕੇ ਦੇ ਇਲਾਕੇ ਵਿਚ ਗੁਰੂ ਸਾਹਿਬ ਦਾ ਵਿਚਰਨਾ ਅਤੇ ਸਿੱਖੀ ਪਰਚਾਰ, ਵੱਖ ਵੱਖ ਥਾਵਾਂ ਤੇ ਲਿਖੇ ਗਏ ਹੁਕਮਨਾਮੇ ਤੇ ਉਨ੍ਹਾਂ ਦੀ ਇਤਿਹਾਸਕ ਮਹਾਨਤਾ ਅਤੇ ਬੰਗਾਲ ਵਿਚੋਂ ਪੁਰਾਤਨ ਬੀੜਾਂ ਦੀ ਲਭਤ ਆਪਣੇ ਆਪ ਵਿਚ ਇਕ ਖੋਜ ਦਾ ਵਿਸ਼ਾ ਹੈ ਜੋ ਗੁਰੂ ਤੇਗ਼ ਬਹਾਦਰ ਜੀ ਦੇ ਸਫ਼ਰ ਉਲੀਕਣ ਤੋਂ ਨਿਵੇਕਲੀ ਵਿਸ਼ੇਸ਼ਤਾ ਰਖਦਾ ਹੈ । ਢਾਕੇ ਤੋਂ ਹੀ ਗੁਰੂ ਸਾਹਿਬ ਸੋਨ ਦੀਵ, ਚਿਟਾਗੋਗ ਅਤੇ ਸਿਲਹਿਟ ਦੇ ਇਲਾਕਿਆ ਵਿਚ ਗਏ । ਇਨ੍ਹਾਂ ਇਲਾਕਿਆਂ ਵਿਚ ਪਰਚਾਰ ਫੇਰੀ ਕਾਮਰੂਪ ਜਾਣ ਤੋਂ ਪਹਿਲਾਂ ਕੀਤੀ ਹੈ । ਇਨ੍ਹਾਂ ਇਲਾਕਿਆਂ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪਧਾਰਨ ਦੀ ਯਾਦ ਵਿਚ ਬਣਾਏ ਇਤਿਹਾਸਕ ਗੁਰਦੁਆਰੇ, ਗੁਰੂ ਸਾਹਿਬ ਦੇ ਇਸ ਇਲਾਕੇ ਵਿਚ ਵਿਚਰਨ ਦੀ ਸਾਖ਼ ਭਰਦੇ ਹਨ ।

ਮੁੰਗੇਰ ਤੋਂ ਚਾਲੇ ਪਾ ਕੇ ਗੁਰੂ ਜੀ ਨੇ ਇਕ ਹੁਕਮਨਾਮਾ ਲਿਖਿਆ[1] ਕਿ ਉਹ ਅੱਗੇ ਨੂੰ 'ਰਾਜਾ ਜੀ' ਨਾਲ ਜਾ ਰਹੇ ਹਨ । ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਇਹ 'ਰਾਜ ਜੀ' ਕੌਣ ਸਨ । ਭਾਈ ਸੰਤੋਖ ਸਿੰਘ ਕਰਤਾ ਸੂਰਜ ਪ੍ਰਕਾਸ਼ ਲਿਖਦੇ ਹਿਨ ਕਿ ਇਹ 'ਰਾਜਾਜੀ' ਜੈਪੁਰ ਦੇ ਰਾਜੇ ਰਾਮ ਸਿੰਘ ਦਾ ਪੁੱਤਰ ਬਿਸ਼ਨ ਸਿੰਘ ਸੀ । ਗਿਆਨੀ ਗਿਆਨ ਸਿੰਘ ਨੇ ਤਵਾਰੀਖ਼ ਗੁਰੂ ਖਾਲਸ਼ਾ ਵਿਚ ਬਿਸ਼ਨ ਸਿੰਘ ਹੀ ਲਿਖਿਆ ਹੈ । ਪਰ ਇਹ ਗੱਲ ਠੀਕ ਸਿੱਧ ਨਹੀਂ ਹੁੰਦੀ ਕਿਉਂਕਿ ਡਾ. ਗੰਡਾ ਸਿੰਘ ਅੰਤੇ ਤੇਜਾ ਸਿੰਘ ਦੇ ਕਥਨ ਅਨੁਸਾਰ ਬਿਸ਼ਨ ਸਿੰਘ ਦਾ ਜਨਮ ਪਿਛੋਂ ਹੋਇਆ ਹੈ ।[2] ਜੀ.ਬੀ.ਸਿੰਘ ਦੇ ਕਥਨ ਅਨੁਸਾਰ ਇਹ ਰਾਜਾ ਸਿਬਲ ਸਿੰਘ ਸਸੋਦੀਆਂ ਸੀ ਜੋ ਸ਼ਾਇਸਤਾ ਖਾਂ ਦੇ ਪੁੱਤਰ ਨਾਲ ਮੁਹਿੰਮ ਤੇ ਚਿਟਾਂਗਗ ਗਿਆ ਸੀ ।[3] ਪਰ ਇਹ ਠੀਕ ਨਹੀਂ ਜਾਪਦਾ ਕਿਉਂ ਸਿਬਲ ਸਿੰਘ ਦੀ ਮੁਹਿੰਮ ਢਾਕਾ ਤੋਂ ਆਰੰਭ ਹੋਈ ਮੁੰਗੇਰ ਕੋਲੋਂ ਨਹੀਂ । ਇਹ ਗੱਲ ਠੀਕ ਜਾਪਦੀ ਹੈ ਕਿ ਗੁਰੂ ਜੀ ਕਾਮਰੂਪ ਵਿਚ ਰਾਜਾ ਜੈ ਸਿੰਘ ਅੰਬੇਰ ਦੇ ਪੁੱਤਰ ਰਾਜਾ ਰਾਮ ਸਿੰਘ ਨਾਲ ਗਏ । ਰਾਜਾ ਰਾਮ ਸਿੰਘ ਨੂੰ ਔਰੰਗਜ਼ੇਬ ਨੇ ਆਸਾਮ ਜਾਣ ਦਾ ਹੁਕਮ ਦਿੱਤਾ ਸੀ । ਕਈ ਲੇਖਕਾਂ ਦਾ ਅਨੁਮਾਨ ਹੈ ਕਿ ਇਹ ਹੀ ਗੁਰੂ ਸਾਹਿਬ ਨੂੰ ਮੁੰਗੇਰ ਕੋਲ ਮਿਲਿਆ ਸੀ । ਗੁਰੂ ਸਾਹਿਬ ਦਾ 'ਰਾਜਾ ਜੀ' ਨਾਲ ਜਾਣ ਦਾ ਹੁਕਮਨਾਮਾ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦੇ ਹੁਕਮਨਾਮੇ ਨਾਲ ਸਬੰਧਤ ਹੈ । ਜੇਕਰ ਰਾਮ ਸਿੰਘ ਦਾ ਹੀ ਮੁੰਗੇਰ ਕੋਲ ਮਿਲਣਾ ਠੀਕ ਮੰਨ ਲਈਏ ਤਾਂ ਗੁਰੂ

---

1. ਇਹ ਹੁਕਮਨਾਮਾ ਤਖਤ ਸ੍ਰੀ ਹਰਮੰਦਰ ਸਾਹਿਬ ਪਟਨਾ ਵਿਚ ਸੁਰਖ਼ਿਅਤ ਹੈ ।
2. ਏ ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ-ਤੇਜਾ ਸਿੰਘ ਤੇ ਗੰਡਾ ਸਿੰਘ, ਪੰਨਾ 54
3. ਸਿੱਖ ਰੈਲਿਕਇਨ ਈਸਟਰਲ ਬੰਗਾਲ, ਜੀ. ਬੀ. ਸਿੰਘ, ਪੰਜਾਬ ਪਾਸਟ ਐਂਡ ਪ੍ਰੈਜ਼ਟ, ਜਿਲਦ ੧ ਨੰ. 1, ਅਪ੍ਰੈਲ 1967, ਪੰਨਾ 77.
4. ਡਾ. ਅਰਜਨ ਸਿੰਘ ਮਾਨ, ਗੁਰੂ ਤੇਗ ਬਹਾਦਰ ਐਂਡ ਆਸਾਮ ਪ੍ਰਦੇਸ (ਅੰਗਦ ਦੇਵ) ਵਿਚ ਲਿਖਦੇ ਹਨ ਕਿ ਰਾਜਾ ਰਾਮ ਸਿੰਘ ਗੁਰੂ ਸਾਹਿਬ ਨੂੰ ਪਟਨੇ ਮਿਲਿਆ ਜੋ ਕਿ * ਠੀਕ ਨਹੀਂ ਜਾਪਦਾ ।

ਗੋਬਿੰਦ ਸਿੰਘ ਜੀ ਦਾ ਜਨਮ 1666 ਈਸਵੀ ਵਿਚ ਹੋਇਆ ਠੀਕ ਨਹੀਂ ਜਾਪਦਾ। ਇਸ ਲਈ ਖਿਆਲ ਕੀਤਾ ਜਾਂਦਾ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਰਾਜਾ ਰਾਮ ਸਿੰਘ ਢਾਕੇ ਹੀ ਮਿਲਿਆ ਹੈ।[1]

ਆਸਾਮ ਵਿਚ ਬਗਾਵਤ ਮੁਗਲ ਸਰਕਾਰ ਲਈ ਇਕ ਚਿੰਤਾਜਨਕ ਘਟਨਾ ਸੀ। ਕਾਮਰੂਪ ਜਾਦੂ ਟੂਣਿਆਂ ਦੀ ਚਰਚਾ ਨਾਲ ਮੁਗਲ ਸੈਨਾ ਨੂੰ ਭੈ-ਭੀਤ ਕਰਦਾ ਸੀ। ਆਸਾਮ ਦੀ ਮੁਹਿੰਮ ਪਿੱਛੋਂ ਕਮਾਂਡਰ ਮੀਰ ਜੁਮਲਾ ਦੀ ਮੌਤ ਜਾਦੂ-ਟੂਣਿਆਂ ਦਾ ਵਿਸਵਾਸ ਪੱਕਾ ਕਰਦੀ ਸੀ। ਰਾਜਾ ਰਾਮ ਸਿੰਘ ਨੂੰ ਆਸਾਮ ਭੇਜਣਾ ਉਸਦੇ ਪਿਤਾ ਜੈ ਸਿੰਘ ਨੂੰ ਸਜ਼ਾ ਦੇਣ ਦੇ ਤੁਲ ਸਮਝਿਆ ਜਾਂਦਾ ਸੀ। ਕਿਉਂਕਿ ਉਸ ਕੋਲੋਂ ਸਿਵਾ ਜੀ ਕੈਦ ਵਿਚੋਂ ਨੱਸ ਗਏ ਸਨ। ਵੈਸੇ ਵੀ ਔਰੰਗਜ਼ੇਬ ਦਾ ਰਾਜਪੂਤਾਂ ਵੱਲ ਵਤੀਰਾ ਅਕਬਰ ਬਾਦਸ਼ਾਹ ਦੇ ਉਲਟ ਸੀ। ਇਨ੍ਹਾਂ ਹਾਲਤਾ ਵਿਚ ਰਾਜ ਰਾਮ ਸਿੰਘ ਦਾ ਗੁਰੂ ਤੇਗ਼ ਬਹਾਦਰ ਜੀ ਦੀ ਸ਼ਾਰਨ ਆਉਣਾ ਅਤੇ ਕਾਮਰੂਪ ਦੀ ਮੁਹਿੰਮ ਤੇ ਨਾਲ ਜਾਣ ਲਈ ਬੇਨਤੀ ਕਰਨਾ ਕੁਦਰਤੀ ਜਾਪਦਾ ਹੈ।

ਸੋ ਗੁਰੂ ਸਾਹਿਬ ਢਾਕੇ ਤੋਂ ਰਾਜਾ ਰਾਮ ਸਿੰਘ ਨਾਲ ਆਸਾਮ ਵੱਲ ਟੁਰ ਪਏ। ਰਾਜਾ ਰਾਮ ਸਿੰਘ ਨੇ ਆਪਣੇ ਨਾਲ ਪੰਜ ਮੁਸਲਮਾਨ ਪੀਰ ਵੀ ਲੈ ਲਏ[1] ਤੇ ਇਸ ਤਰ੍ਹਾਂ ਮੁਗਲਈ ਫੌਜਾਂ ਦੇ ਨਾਲ ਉਹ ਢਾਕੇ ਤੋਂ ਕੂਚ ਕਰਕੇ ਰੰਗਾਮਈ ਨਾਮੇ ਸਥਾਨ ਤੇ ਪੁੱਜ ਗਿਆ। ਗੁਰੂ ਸਾਹਿਬ ਨੇ ਵੀ ਥੋੜੀ ਦੂਰ ਧੁਬਰੀ ਸਥਾਨ ਤੇ ਡੇਰਾ ਕਰ ਦਿੱਤਾ। ਧੁਬਰੀ ਬ੍ਰਹਮਪੁਤ੍ਰ ਦਰਿਆ ਦੇ ਸੱਜੇ ਕਿਨਾਰੇ ਤੇ ਇਕ ਪੁਰਾਣਾ ਨਗਰ ਸੀ। ਇਥੇ ਗੁਰੂ ਨਾਨਕ ਸਾਹਿਬ ਵੀ ਪਧਾਰੇ ਸਨ। ਅੱਜ ਕਲ ਇਹ ਗੋਆਲਪਾਰਾ ਜ਼ਿਲ੍ਹੇ ਵਿਚ ਹੈ। ਇਥੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਮੁਗਲ ਫ਼ੌਜਾਂ ਅਤੇ ਆਸਾਮੀ ਫ਼ੌਜਾਂ ਦੀ ਸੁਲਹ ਕਰਵਾ ਦਿੱਤੀ ਤੇ ਮੁਗਲ ਫ਼ੌਜਾਂ ਨੂੰ ਪ੍ਰੇਰਨਾ ਕਰਕੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਥੜਾ ਬਣਵਾਇਆ ਜੋ ਹੁਣ ਤੱਕ ਮੌਜੂਦ ਹੈ। ਇਸ ਥੜੇ ਦੇ ਕੋਲ ਗੁਰਦੁਆਰਾ ਬਣਿਆ ਹੈ।[2]

ਗੁਰੂ ਜੀ ਕੁਝ ਸਮਾਂ ਆਸਾਮ ਰਹੇ ਤੇ ਫੇਰ ਪਟਨਾ ਸਾਹਿਬ ਤੋਂ ਹੁੰਦੇ ਹੋਏ ਵਾਪਸ ਅਨੰਦਪੁਰ ਸਾਹਿਬ ਪੁੱਜ ਗਏ। ਗੁਰੂ ਸਾਹਿਬ ਦੇ ਯਾਦਗਾਰੀ ਗੁਰਦੁਆਰਿਆਂ ਤੋਂ ਇਹ ਨਿਰਣੇ ਨਹੀਂ ਹੁੰਦਾ ਕਿ ਗੁਰੂ ਸਾਹਿਬ ਜਾਂਦਿਆਂ ਉਥੇ ਠਹਿਰੇ ਜਾਂ ਆਉਂਦਿਆਂ। ਇਸ ਲਈ ਅਨੁਮਾਨ ਹੀ ਹੈ ਕਿ ਗੁਰੂ ਸਾਹਿਬ ਨੇ ਵਾਪਸੀ ਸਫ਼ਰ ਤੇ ਵੀ ਉਨ੍ਹਾਂ ਹੀ ਥਾਵਾਂ ਦੀਆਂ ਸੰਗਤਾਂ ਨੂੰ ਦਰਸ਼ਨ ਦਿੱਤੇ ਹੋਣਗੇ ਜਿਨ੍ਹਾਂ ਨੂੰ ਪਹਿਲਾਂ ਦਰਸ਼ਨ ਦਿੱਤੇ ਸਨ।

**ਮਾਲਵਾ ਦੇਸ਼ ਰਟਨ**

ਮਾਲਵੇ ਦੇਸ਼ ਦਾ ਦੌਰਾ ਗੁਰੂ ਸਾਹਿਬ ਦਾ ਆਖ਼ਰੀ ਪਰਚਾਰ ਦੌਰਾ ਸੀ। ਭਾਈ ਕਾਨ੍ਹ ਸਿੰਘ ਜੀ ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਫਿਰੋਜ਼ਪੁਰ, ਲੁਧਿਆਣਾ, ਪਟਿਆਲਾ, ਨਾਭਾ ਤੇ ਜੀਂਦ ਦੇ ਮਾਰੂ ਇਲਾਕੇ ਨੂੰ ਸਰਸਬਜ਼ ਹੋਣ ਦਾ ਵਰ ਦਿੱਤਾ ਤੇ ਇਸ ਦਾ ਨਾਂ ਮਾਲਵਾ ਰੱਖਿਆ। ਸਭ ਤੋਂ ਪਹਿਲਾਂ ਇਸ ਇਲਾਕੇ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚਰਨ ਪਾਏ ਪਰ ਜ਼ਿਆਦਾ ਪਰਚਾਰ ਦਾ ਕੰਮ ਗੁਰੂ ਤੇਗ਼ ਬਹਾਦਰ

---

1. ਏ ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ - ਗੰਡਾ ਸਿੰਘ ਤੇਜਾ ਸਿੰਘ ਪੰਨਾ, 55
2. ਦੀ ਸਿੱਖ ਰੀਲੀਜ਼ਨ, ਐਮ. ਏ. ਮੈਕਾਲਿਫ਼ ਜਿਲਦ ਚਾਰ, ਪੰਨਾ 356-57

ਜੀ ਨੇ ਹੀ ਕੀਤਾ। 18ਵੀਂ ਸਦੀ ਈਸਵੀ ਵਿਚ ਇਸ ਇਲਾਕੇ ਵਿਚ ਸਿੱਖ ਰਿਆਸਤਾਂ ਕਾਇਮ ਹੋ ਗਈਆਂ-ਪਟਿਆਲਾ, ਨਾਭਾ, ਜੀਂਦ ਅਤੇ ਫਰੀਦਕੋਟ। ਇਨ੍ਹਾਂ ਰਿਆਸਤਾਂ ਵਿਚ ਜਿਥੇ ਜਿਥੇ ਵੀ ਗੁਰੂ ਤੇਗ਼ ਬਹਾਦਰ ਜੀ ਦੇ ਵਿਚਰਨ ਦੀ ਰਵਾਇਤ ਸੀ ਉਥੇ ਯਾਦਗਾਰੀ ਇਤਿਹਾਸਕ ਗੁਰਦੁਆਰੇ ਬਣਾ ਦਿੱਤੇ। ਇਹੀ ਕਾਰਨ ਹੈ ਕਿ ਇਸ ਇਲਾਕੇ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਇਤਿਹਾਸਕ ਗੁਰਦੁਆਰੇ ਮਿਲਦੇ ਹਨ। ਇਨ੍ਹਾਂ ਗੁਰਦੁਆਰਿਆਂ ਤੋਂ ਗੁਰੂ ਸਾਹਿਬ ਦੇ ਸਫ਼ਰਾਂ ਦੇ ਰਸਤੇ ਦਾ ਪਤਾ ਲਗਦਾ ਹੈ। ਇਉਂ ਜਾਪਦਾ ਹੈ ਕਿ ਉਨੀਵੀਂ ਸਦੀ ਦੇ ਆਰੰਭ ਵਿਚ ਜਾਂ ਉਸ ਤੋਂ ਜ਼ਰਾ ਪਹਿਲਾਂ ਕਿਸੇ ਸਿੱਖ ਨੇ ਗੁਰੂ ਤੇਗ਼ ਬਹਾਦਰ ਜੀ ਦੇ ਇਸ ਇਲਾਕੇ ਵਿਚ ਸਫ਼ਰ ਤੇ ਉਨ੍ਹਾਂ ਨਾਲ ਪ੍ਰਚਲਿਤ ਰਵਾਇਤਾਂ ਨੂੰ ਇਕੱਠਾ ਕੀਤਾ ਹੈ ਤੇ ਉਸ ਪੋਥੀ ਨੂੰ ਸਭ ਤੋਂ ਪਹਿਲਾਂ ਸਰ ਅਤਰ ਸਿੰਘ ਭਦੌੜ ਨੇ ਲੱਭਿਆ। ਅੰਗਰੇਜ਼ੀ ਵਿਚ ਉਲਥਾ ਕੀਤਾ ਤੇ ਛਪਵਾਇਆ। ਭਾਈ ਵੀਰ ਸਿੰਘ ਜੀ ਨੇ ਉਸ ਸੰਚੇ ਨੂੰ ਸਾਖੀ ਪੋਥੀ ਦਾ ਨਾ ਦੇ ਕੇ ਖਾਲਸਾ ਸਮਾਚਾਰ ਦੁਆਰਾ ਪ੍ਰਕਾਸ਼ਿਤ ਕੀਤਾ। ਮਾਲਵਾ ਦੇਸ਼ ਵਿਚ ਗੁਰੂ ਸਾਹਿਬ ਦੇ ਸਫ਼ਰਾਂ ਨੂੰ ਉਲੀਕਣ ਲਈ ਇਹ ਬਹੁਤ ਲਾਭਦਾਇਕ ਹੈ। ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਵੀ ਇਹ ਪੋਥੀ ਗੁਰੂ ਜੀ ਦੇ ਸਫ਼ਰ ਉਲੀਕਣ ਲਈ ਵਰਤੀ ਜਾਪਦੀ ਹੈ।[1]

1672 ਈਸਵੀ[2] ਦੇ ਲਗਭਗ ਗੁਰੂ ਸਾਹਿਬ ਨੇ ਮਾਲਵੇ ਦਾ ਪਰਚਾਰ ਦੌਰਾ ਆਰੰਭ ਕੀਤਾ। ਅਨੰਦਪੁਰ ਸਾਹਿਬ ਤੋ ਚਲ ਕੇ ਕੀਰਤਪੁਰ, ਰੋਪੜ, ਦਾਦੂ ਮਾਜਰਾ , ਬਸੀ ਪਠਾਣਾ, ਨੌਲੱਖੇ ਉਗਾਨੀਆਂ ਜਾਂ ਉਗਾਨਾ ਅਤੇ ਟਹਲਪੁਰ ਤੋਂ ਹੋ ਕੇ ਸੈਫ਼ਾਬਾਦ (ਮੌਜੂਦਾ ਪਟਿਆਲੇ ਕੋਲ) ਪੁੱਜ ਗਏ।[3]

ਸੈਫ਼ਾਬਾਦ ਸੈਫ਼ ਖਾਂ ਨੇ ਅਬਾਦ ਕੀਤਾ ਸੀ। ਮੁਗ਼ਲ ਰਾਜ ਵਿਚ ਇਸ ਦਾ ਰੁਤਬਾ ਪੰਜ ਹਜ਼ਾਰੀ ਸੀ। ਬੜੇ ਧਾਰਮਕ ਸੁਭਾਅ ਦਾ ਸੀ। ਗੁਰੂ ਜੀ ਉਸ ਦੇ ਬਾਗ਼ ਵਿਚ ਜਾ ਠਹਿਰੇ। ਸਾਖੀ ਪੋਥੀ ਦਾ ਕਰਤਾ ਲਿਖਦਾ ਹੈ ਕਿ ਗੁਰੂ ਸਾਹਿਬ ਮਾਲਵਾ ਦੇਸ਼ ਰਟਨ ਵੇਲੇ ਸੈਫ਼ ਖਾਂ ਕੋਲ ਠਹਿਰੇ। ਜਦੋਂ ਕਿ ਸੈਫ਼ ਖਾਂ ਨੂੰ ਪਤਾ ਲੱਗਾ ਤਾਂ ਉਹ ਬਹੁਤ ਪ੍ਰਸੰਨ ਹੋਇਆ। ਸਾਖੀ ਪੋਥੀ ਦਾ ਕਰਤਾ ਲਿਖਦਾ ਹੈ, "ਉਸੀ ਵਖਤ ਲੇਕਰ ਮੇਵਿਓ ਕੀ ਡਾਲੀਆਂ ਲੰਗਰ ਨੂੰ ਰਸਤ ਮੰਗਵਾਇ ਆਪ ਗੁਰੂ ਜੀ ਨੂੰ ਆਇ ਮੱਥਾ ਟੇਕਿਆ। ਕਹਿਣ ਲੱਗਾ, ਗੁਰੂ ਜੀ ਆਜ ਮੇਰਾ ਜਨਮ ਸਫ਼ਲ ਹੁਆ... ਟਹਿਲ ਸੇਵਾ ਨੂੰ ਆਪਣੇ ਮਨੁੱਖ ਸਪੁਰਦ ਕੀਏ ਆਪ ਅੰਦਰ ਆਇਆ। ਆਇਕੇ ਗੁਰੂ ਜੀ ਕੇ ਨਮਿਤ ਅਸਥਾਨ ਬਣਾਉਣੇ ਲੱਗਾ......।" ਫੇਰ ਕਿਹਾ, "ਗੁਰੂ ਜੀ ਏਹਿ ਬਾਗ਼ ਵਡੇ ਭਾਗ ਵਾਲਾ ਹੋਆ, ਗੁਰੂ ਜੀ ਆਪ ਅੰਦਰ ਚਰਨ ਪਾਵੋ ਧਾਮ ਪਵਿਤ੍ਰ ਕਰੋ।" ਗੁਰੂ ਜੀ ਅੰਦਰ ਆਨ ਬੈਠੇ। ਮਹਾਰਾਜਾ ਕਰਮ ਸਿੰਘ ਨੇ ਇਸ ਅਸਥਾਨ ਦੀ ਸੇਵਾ ਕੀਤੀ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਨਾਂ ਤੇ ਬਹਾਦਰਗੜ੍ਹ ਕਿਲ੍ਹਾ ਬਣਵਾਇਆ। ਕਿਲ੍ਹੇ ਦੇ ਅੰਦਰ ਵੀ ਗੁਰੂ ਤੇਗ਼ ਬਹਾਦਰ ਜੀ ਦਾ ਗੁਰਦੁਆਰਾ ਹੈ ਤੇ ਬਾਹਰ ਵੀ। ਸੈਫ਼ ਖਾਂ ਦੀ ਬਣਾਈ ਹੋਈ ਮਸੀਤ ਵੀ ਮੌਜੂਦ ਹੈ। ਸਾਖੀ ਪੋਥੀ ਅਨੁਸਾਰ ਸੈਫ਼ ਖਾਂ ਨੇ ਗੁਰੂ ਜੀ ਨੂੰ ਇਕ ਵਧੀਆਂ ਘੋੜਾ, ਮਾਤਾ ਜੀ ਦੀ ਸਵਾਰੀ ਲਈ ਰੱਥ ਤੇ ਭਾਰ ਆਦਿ ਚੁੱਕਣ ਲਈ ਊਠ ਦਿੱਤੇ। ਗੁਰੂ ਜੀ ਇਥੇ ਚਾਰ ਮਹੀਨੇ ਰਹੇ ਤੇ ਚੌਮਾਸਾ ਕਟਿਆ ਤੇ ਫੇਰ ਅੱਗੇ ਨੂੰ ਚਲ ਪਏ।[4]

---

1. ਵੇਖੋ ਭੂਮਿਕਾ ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ 1950, ਪੰਨਾ ਛ,ਜ
2. ਗਿਆਨੀ ਗਿਆਨ ਸਿੰਘ ਤੇ ਮੈਕਾਲਿਫ਼ ਨੇ ਮਾਲਵੇ ਦਾ ਦੌਰਾ ਪਟਨਾ ਸਾਹਿਬ ਜਾਂਦਿਆਂ ਹੀ ਕੀਤਾ ਲਿਖਿਆ ਹੈ। ਪਰ ਇਹ ਦੌਰਾ 1669 ਈਸਵੀ ਤੋਂ ਪਿਛੋਂ ਕੀਤਾ ਜਾਪਦਾ ਹੈ ਜਦੋਂ ਔਰੰਗਜ਼ੇਬ ਨੇ ਹਿੰਦੂਆਂ ਦੇ ਮੰਦਰ ਢਾਹੁਣ ਦਾ ਹੁਕਮ ਜਾਰੀ ਕੀਤਾ। ਨਵੀਨ ਲੇਖਕ ਡਾ. ਫ਼ੌਜਾ ਸਿੰਘ ਤੇ ਡਾ. ਤਰਲੋਚਨ ਸਿੰਘ ਨੇ ਇਹ ਦੌਰਾ 1669 ਤੋਂ ਪਿਛੋਂ ਮੰਨਿਆ ਹੈ।
3. ਇਸ ਰਸਤੇ ਦਾ ਵਿਸਥਾਰ ਪੂਰਬ ਦੇ ਸਫ਼ਰ ਵਿਚ ਦਿੱਤਾ ਹੈ।
4. ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ, ਖਾਲਸਾ ਸਮਾਚਾਰ, ਅੰਮ੍ਰਿਤਸਰ ਪੰਨਾ 2-5

ਸੈਫ਼ਾਬਾਦ ਤੋਂ ਪਿੱਛੋਂ ਗੁਰੂ ਸਾਹਿਬ ਬਠਿੰਡੇ ਵਾਲੇ ਪਾਸੇ ਮੁੜ ਪਏ । ਰਸਤੇ ਵਿਚ ਇਨ੍ਹਾਂ ਸਥਾਨਾਂ ਤੇ ਆਪ ਦੇ ਯਾਦਗਾਰੀ ਗੁਰਦੁਆਰੇ ਮਿਲਦੇ ਹਨ :-

**ਲੰਗ** :- ਤਹਿਸੀਲ ਫਤਿਹਗੜ੍ਹ ਸਾਹਿਬ ( ਸਰਹੰਦ ) ਥਾਣਾ ਮੂਲੇਪੁਰ ਵਿਚ ਲੰਗ ਪਿੰਡ ਪਟਿਆਲਾ ਰੇਲਵੇ ਸਟੇਸ਼ਨ ਤੋਂ ਸੱਤ ਮੀਲ ਉੱਤਰ ਵੱਲ ਹੈ। ਪਿੰਡ ਤੋਂ ਲਹਿੰਦੇ ਵੱਲ ਗੁਰੂ ਸਾਹਿਬ ਦਾ ਛੋਟਾ ਜਿਹਾ ਗੁਰਦੁਆਰਾ ਹੈ ।

**ਸੀਭੇੜ**:- ਇਹ ਪਿੰਡ ਵੀ ਮੂਲੇਪੁਰ ਥਾਣੇ ਵਿਚ ਸੀ । ਇਹ ਅਸਥਾਨ ਧਬਲਾਨ ਰੇਲਵੇ ਸਟੇਸ਼ਨ ਤੋਂ ਚਾਰ ਮੀਲ ਹੈ । ਪਟਿਆਲਾ ਰਿਆਸਤ ਵਲੋਂ ਗੁਰਦੁਆਰੇ ਦੇ ਨਾਂ ਜ਼ਮੀਨ ਹੈ ।

**ਰੋਹਟਾ** :- ਇਥੇ ਗੁਰੂ ਸਾਹਿਬ ਸੀਭੜੋ ਤੋਂ ਆਏ । ਇਹ ਮੌਜੂਦਾ ਤਹਿਸੀਲ ਨਾਭਾ ਵਿਚ ਹੈ । ਰੇਲਵੇ ਸਟੇਸ਼ਨ ਨਾਭੇ ਤੋਂ ਤਿੰਨ ਮੀਲ ਪੂਰਬ ਵੱਲ ਹੈ । ਪਹਿਲਾਂ ਇਥੇ ਮੰਜੀ ਸਾਹਿਬ ਗੁਰਦੁਆਰਾ ਸੀ ਫੇਰ ਸਿੱਖਾਂ ਨੇ ਉਦਮ ਕਰਕੇ 1920 ਈਸਵੀ ਵਿਚ ਸੁੰਦਰ ਗੁਰਦੁਆਰਾ ਬਣਵਾਇਆ ਹੈ ।

**ਰਾਜੋਮਾਜਰਾ** :-ਇਹ ਮੌਜੂਦਾ ਜ਼ਿਲ੍ਹਾ ਸੰਗਰੂਰ ਵਿਚ ਧੂਰੀ ਸਟੇਸ਼ਨ ਤੋਂ ਚਾਰ ਮੀਲ ਦੱਖਣ ਪੱਛਮ ਵੱਲ ਹੈ । ਪਿੰਡ ਦੇ ਉੱਤਰ-ਪੂਰਬ ਵੱਲ ਗੁਰਦੁਆਰਾ ਹੈ । ਪਹਿਲਾਂ ਇਹ ਇਲਾਕਾ ਪਟਿਆਲਾ ਰਿਆਸਤ ਵਿਚ ਸੀ । ਗੁਰੂ ਸਾਹਿਬ ਦੇ ਪਧਾਰਨ ਦਾ ਸਥਾਨ ਸੁਰੱਖਿਅਤ ਹੈ ।[1]

**ਮੂਲੋਮਾਜਰਾ ਜਾਂ ਮੂਲੋਵਾਲ**:ਮੌਜੂਦਾ ਜ਼ਿਲ੍ਹਾ ਸੰਗਰੂਰ ਵਿਚ ਸ਼ੇਰਪੁਰ ਥਾਣੇ ਵਿਚ ਰੇਲਵੇ ਸਟੇਸ਼ਨ ਤੋਂ ਇਕ ਮੀਲ ਦੱਖਣ ਵੱਲ ਹੈ । ਸਾਖੀ ਪੋਥੀ ਵਿਚ ਇਥੋ ਦੀ ਸਾਖੀ ਇਸ ਤਰ੍ਹਾਂ ਅੰਕਿਤ ਹੈ,"ਆਗੇ ਡੇਰਾ ਕਰੀ ਜਾਂਦੇ ਥੇ ਮੂਲੋਵਾਲ ਕੇ ਕੂਏ ਪਰ ਜਾ ਖੜੇ ਹੋਏ ਬਚਨ ਹੋਇਆ' ਜਲ ਲਿਆਵੋ ਛਕਣ ਨੂੰ' ਉਥੇ ਜ਼ਿਮੀਦਾਰ ਬੈਠੇ ਸਨ ਕਹਿੰਦੇ ਇਸ ਕਾ ਜਲ ਖਾਰਾ ਹੈ । ਖੂਹ ਉੱਤੇ ਮੋੜੇ ਦਿਤੇ ਹੋਏ ਹਨਿ ।" ਗੁਰੂ ਜੀ ਨੇ ਕਿਹਾ ਮੋੜੇ ਉਤੋਂ ਲਾਹਿਕੇ ਲਿਆਵੋ ਜਲ' । ਸਿੱਖਾਂ ਨੇ ਖੂਹ ਉਤੇ ਮੋੜੇ ਲਾਹਕੇ ਆਂਦਾ ਜਲ । ਗੁਰੂ ਜੀ ਨੇ ਚੁਲਾ ਕੀਤਾ ਮੂਹ ਧੋਤਾ । ਬਚਨ ਕੀਤਾ' ਜਲ ਤਾਂ ਮਿਠਾ ਹੈ । ਜਲ ਮਿਠਾ ਹੋਇਆ ।"[2]

**ਸੇਖਾ**: ਮੂਲੋਵਾਨ ਤੋਂ ਪੰਜ ਮੀਲ ਤੇਲਵੇ ਸਟੇਸ਼ਨ ਸੇਖਾਂ ਤੋਂ ਇਕ ਮੀਲ ਦੱਖਣ ਹੈ । ਪਿੰਡ ਤੋਂ ਪੂਰਬ ਵੱਲ ਇਕ ਫਰਲਾਂਗ ਤੇ ਗੁਰਦੁਆਰਾ ਹੈ । ਇਸ ਥਾਂ ਸ੍ਰੀ ਗੁਰੂ ਜੀ ਦੇ ਦੋ ਗੁਰਦੁਆਰੇ ਹਨ । ਪਿੰਡ ਤੋਂ ਅੱਧ ਮੀਲ ਪੱਛਮ ਵੱਲ ਮੰਜੀ ਸਾਹਿਬ ਹੈ । ਇਥੇ ਗੁਰੂ ਸਾਹਿਬ ਇਕ ਮਾਈ ਦਾ ਪ੍ਰੇਮ ਵੇਖਕੇ ਦੁੱਧ ਛਕਣ ਠਹਿਰ ਗਏ ਸਨ ।[3]

**ਖੀਵਾ**:[4] ਇਸ ਤੋਂ ਅਗੇ ਗੁਰੂ ਸਾਹਿਬ ਹੰਢਿਆਏ ਤੇ ਫੇਰ ਧੋਲੇ ਕੇ ਸੋਹੀਵਾਲ ਤੋਂ ਹੋ ਕੇ ਢਿਲਵੀਂ ਤੇ ਡਿਖੀ ਆਏ । ਇਨ੍ਹਾਂ ਸਭ ਥਾਵਾਂ ਤੇ ਗੁਰੂ ਜੀ ਦੇ ਯਾਦਗਾਰੀ ਗੁਰਦੁਆਰੇ ਹਨ । ਇਸ ਤੋਂ ਮਾਈਸਰ ਖਾਨਾ, ਪੰਧਹਰੀ, ਅਲੀਸ਼ੇਰ, ਜੋਗੇ ਤੇ ਭੂਪਾਲਾਂ ਤੋਂ ਹੋ ਕੇ ਖੀਵੇ ਆ ਗਏ । ਸਾਖੀ ਪੋਥੀ ਦੇ ਕਰਤਾ ਨੇ ਖੀਵੇ ਦੀ ਸਾਖੀ ਇਸ ਤਰ੍ਹਾਂ ਲਿਖੀ ਹੈ," ਇਕ ਜਟੂ ਸਿੰਘਾ ਨਉ ਥੀ ਜਾ ਬੈਠਾ ਗੁਰੂ ਜੀ ਪਾਸ । ਡੇਰਾ ਕਰਵਾਇਆ, ਆਸ ਪਠੇ

---

1. ਲੰਗ, ਸੀਭੇੜ, ਰੋਹਟਾ, ਰਾਜੋ ਮਾਜਰਾ ਦਾ ਹਾਲ ਮਹਾਨਕੋਸ, ਭਾਈ ਕਾਨ੍ਹ ਸਿੰਘ ਨਾਭਾ ਦੇ ਆਧਾਰ ਤੇ ਲਿਖਿਆ ਹੈ ।
2. ਸਾਖੀ ਪੋਥੀ, ਪੰਨਾ 6
3. ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ
4. ਖੀਵਾ ਥਾਨਾ ਮਾਨਸਾ ਵਿਚ ਇਕ ਨਗਰ ਜੋ ਰਿਆਸਤ ਪਟਿਆਲਾ ਵਿਚ ਸੀ ਪਾਤਸ਼ਾਹ ਦਾ ਗੁਰਦੁਆਰਾ ਹੈ ।

ਕੀ ਲਕੜੀ ਭਾਂਡੇ ਕੀ ਟਹਿਲ ਕੀਤੀ। ਫੇਰਿ ਉਠਿ ਚਲਿਆ। ਗੁਰੂ ਜੀ ਕਹਿੰਦੇ' ਕਿਉਂ ਜਾਂਦਾ ਹੈ, ਬੈਠ' ਓਨਿ ਆਖਿਆ ਮੁੰਡੇ ਦੀ ਸਗਾਈ ਹੋਈ ਹੈ ਪਿੰਡ ਵਿਚ ਸਕਰ ਵੰਡੀਦੀ ਹੈ ਭਾਈਚਾਰੇ ਸਦਿਆ ਹੈ। ਗੁਰੂ ਜੀ ਕਹਿਆ "ਤੂੰ ਤਾ ਗੁਰੂ ਕੀ ਟਹਿਲ ਵਿਚ ਹੈ, ਟਹਿਲ ਕਰ" ਤੇਰੇ ਦੋ ਵਰਤਾਰੇ ਹੋਏ ਅਜ ਤੇ'। ਜਿਚਰ ਤੀਕ ਉਹ ਰਹਿਆ ਦੋ ਵਰਤਾਰੇ ਮਿਲਦੇ ਰਹੇ।[1]

**ਬਠਿੰਡਾ:** ਫੇਰ ਭਿਖੀ, ਮੋੜ ਤੇ ਹੋ ਕੇ ਤਲਵੰਡੀ ਆ ਗਏ ਤੇ ਫੇਰ ਬਠਿੰਡੇ। ਸਾਖੀ ਪੋਥੀ ਵਿਚ ਬਠਿੰਡੇ ਬਾਰੇ ਇਸ ਤਰ੍ਹਾਂ ਵਾਰਤਾ ਦਿੱਤੀ ਹੈ," ਗੁਰੂ ਜੀ ਸ਼ਿਕਾਰ ਚੜ੍ਹੇ ਸਨ। ਪੰਜ ਕੋਹਾਂ ਤੋਂ ਬਠਿੰਡਾ ਵੇਖਿਆ। ਗੁਰੂ ਜੀ ਨੇ ਕਹਿਆ 'ਈਹ ਉਚੇ ਥਾਇ ਕਿਆ ਹੈ ਦਿਸਦਾ? ਸਿਖਾਂ ਕਹਿਆ" ਜੀ ਬਠਿੰਡਾ"। ਚਲੇ ਖੇਡਦੇ ਖੇਡਦੇ ਜਾਇ ਪਹੁਤੇ। ਦੇਖਕੇ ਗੁਰੂ ਜੀ ਨੇ ਕਹਿਆ, ਵਡੀ ਜਗਾ ਹੈ, ਨੌ ਦਿਨ ਰਹੇ[2]।"

**ਸੂਲੀਸਾਰ:**-ਇਹ ਗੁਰਦੁਆਰਾ ਧਰਮ ਦੇ ਕੋਟ ਨਗਰ ਤੋਂ ਪੌਣ ਮੀਲ ਤੇ ਹੈ। ਇਥੇ ਗੁਰੂ ਸਾਹਿਬ ਨੇ ਘੋੜੇ ਦਾ ਚੋਰ ਆਪਣੀ ਕਰਨੀ ਤੇ ਪਛਤਾਉਂਦਾ ਹੋਇਆ ਜੰਡ ਬ੍ਰਿਛ ਦੇ ਸੁੱਕੇ ਟਾਹਣੇ ਨਾਲ ਪੇਟ ਪਾੜ ਕੇ ਮੋਇਆ ਸੀ ਜਿਸ ਕਰਕੇ ਨਾਉ ਸੂਲੀਸਾਰ ਪ੍ਰਸਿੱਧ ਹੋ ਗਿਆ। ਹੁਣ ਜ਼ਿਲ੍ਹਾ ਸੰਗਰੂਰ ਵਿਚ ਹੈ।

**ਬਛੋਆਣੇ:**-ਸੂਲੀਸਾਰ ਤੋਂ ਬਰੇ ਤੇ ਬਰੇ ਤੋਂ ਬਛੋਆਣੇ ਗੁਰੂ ਜੀ ਪਧਾਰੇ। ਇਹ ਪਿੰਡ ਅਜਕਲ ਜ਼ਿਲ੍ਹਾ ਹਿਸਾਰ(ਹਰਿਆਣਾ) ਵਿਚ ਹੈ। ਇਥੇ ਗੁਰੂ ਤੇਗ਼ ਬਹਾਦਰ ਜੀ ਦਾ ਗੁਰਦੁਆਰਾ ਹੈ। ਸਾਖੀ ਪੋਥੀ ਵਿਚ ਲਿਖਿਆ ਹੈ,"ਪਿਪਲ ਕੀ ਛਾਇ ਡੇਰਾ ਹੋਇਆ। ਤਲਾਓ ਕੇ ਕਿਨਾਰੇ ਵਡੀ ਢਾਬ ਹੰਗੀ। ਗੁਰੂ ਜੀ ਨੇ ਡੇਰਾ ਸਤ ਦਿਨ ਰਖਿਆ। ਗੁਰੂ ਜੀ ਨਾਲ ਬਹੁਤ ਸੰਗਤਾਂ ਸਨਿ ਜੀ। ਲਸੀ ਨੂੰ ਮਹੀ ਬਹੁਤ ਸਨ।[3]"

**ਧਮਧਾਨ:**- ਬਛੋਆਣੇ ਤੋਂ ਗੋਬਿੰਦਪੁਰੇ, ਗਾਗੇ, ਗੁਰਨੀ ਅਤੇ ਮਕਹੋੜ ਦੇ ਨਗਰਾਂ ਤੋਂ ਹੁੰਦੇ ਹੋਏ ਧਮਧਾਨ ਪੁੱਜੇ। ਧਮਧਾਨ ਅੱਜਕਲ ਤਹਿਸੀਲ ਨਰਵਾਣਾ, ਜ਼ਿਲ੍ਹਾ ਹਿਸਾਰ ਵਿਚ ਹੈ। ਗੁਰਦੁਆਰਾ ਰੇਲਵੇ ਸਟੇਸ਼ਨ ਤੋਂ ਇਕ ਮੀਲ ਦੀ ਵਿੱਥ ਤੇ ਹੈ। ਇਥੋਂ ਦੇ ਵਸਨੀਕ ਦਗੋ ਨੇ ਗੁਰੂ ਸਾਹਿਬ ਨੂੰ ਦੁੱਧ ਭੇਟਾ ਕੀਤਾ। ਗੁਰੂ ਸਾਹਿਬ ਨੇ ਲੋਕਾਂ ਦੇ ਹਿਤ ਲਈ ਇਥੇ ਖੂਹ ਲਵਾਇਆ[4]। ਪਹਿਲਾਂ ਇਹ ਇਲਾਕਾ ਪਟਿਆਲਾ ਰਿਆਸਤ ਵਿਚ ਸੀ। ਇਸ ਲਈ ਗੁਰਦੁਆਰੇ ਦੀ ਸੇਵਾ ਮਹਾਰਾਜਾ ਕਰਮ ਸਿੰਘ ਨੇ ਕਰਵਾਈ ਹੈ।

ਧਮਧਾਨ ਤੋਂ ਗੁਰੂ ਸਾਹਿਬ ਵਾਪਸ ਆ ਗਏ।

---

1. ਸਾਖੀ ਪੋਥੀ , ਪੰਨਾ - 14
2. ਉਕਤ- ਪੰਨਾ 22- 23
3. ਸਾਖੀ ਪੋਥੀ, ਪੰਨਾ ਨੰ. 25
4. ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ

# ਗੁਰੂ ਗੋਬਿੰਦ ਸਿੰਘ ਜੀ-ਜੀਵਨ ਤੇ ਇਕ ਝਾਤ

ਗੁਰੂ ਗੋਬਿੰਦ ਸਿੰਘ ਜੀ ਸਿਖਾਂ ਦੇ ਦਸਵੇਂ ਗੁਰੂ ਸਨ। ਆਪ ਨੌਵੇਂ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਪੁਤਰ ਸਨ ਅਤੇ ਆਪ ਜੀ ਦਾ ਜਨਮ 1666 ਈਸਵੀ ਵਿਚ ਪਟਨਾ ਸਾਹਿਬ (ਮੌਜੂਦਾ ਬਿਹਾਰ ਦੀ ਰਾਜਧਾਨੀ) ਵਿਚ ਹੋਇਆ।ਭੱਟ ਵਹੀਆਂ ਅਨੁਸਾਰ 1661 ਈਸਵੀ ਵਿਚ ਗੁਰੂ ਸਾਹਿਬ ਦਾ ਜਨਮ ਹੋਇਆ। ਆਪ ਜੀ ਦੇ ਮਾਤਾ ਪਿਤਾ ਕਈ ਤੀਰਥਾਂ ਤੋਂ ਹੁੰਦੇ ਹੋਏ ਪਟਨਾ ਪੁੱਜੇ ਸਨ, ਜਿਵੇਂ ਕਿ ਬਚਿਤ੍ਰ ਨਾਟਕ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ :-

ਮੁਰ ਪਿਤਾ ਪੂਰਬ ਕੀਯਸ ਪਯਾਨਾ<br>
ਭਾਂਤਿ ਭਾਂਤਿ ਕੇ ਤੀਰਥ ਨਾਨਾ<br>
ਜਬ ਹੀ ਜਾਤ ਤ੍ਰਿਬੇਣੀ ਭਏ<br>
ਪੁੰਨ ਦਾਨ ਦਿਨ ਕਰਤ ਬਿਤਏ<br>
ਤਹੀ ਪ੍ਰਕਾਸ਼ ਹਮਾਰਾ ਭਯੋ<br>
ਪਟਨਾ ਸ਼ਾਹਿਰ ਬਿਖੈ ਭਵ ਲਯੋ।

ਗੁਰੂ ਸਾਹਿਬ ਦਾ ਮੁਢਲਾ ਜੀਵਨ ਪਟਨੇ ਦੀ ਇਤਿਹਾਸਕ ਧਰਤੀ ਤੇ ਗੁਜ਼ਰਿਆ ਜਿਥੇ ਉਨ੍ਹਾਂ ਦੇ ਬਚਪਨ ਦੀਆਂ ਯਾਦਗਾਰਾਂ ਹੁਣ ਤਕ ਕਾਇਮ ਹਨ। ਗੁਰੂ ਸਾਹਿਬ ਦੇ ਜਨਮ ਸਥਾਨ ਦੇ ਨੇੜੇ ਫਤੇਹ ਚੰਦ ਮੈਨੀ ਖੱਤ੍ਰੀ ਰਹਿੰਦਾ ਸੀ। ਉਸਦੇ ਘਰ ਉਲਾਦ ਕੋਈ ਨਹੀਂ ਸੀ। ਉਸ ਦੀ ਧਰਮਾਤਮਾ ਇਸਤ੍ਰੀ ਬਾਲਕ ਗੁਰੂ ਨੂੰ ਦੁੱਧ, ਪੂਰੀ ਅਤੇ ਤਲੇ ਹੋਏ ਛੋਲੇ ਅਰਪਨ ਕਰਦੀ ਹੁੰਦੀ ਸੀ। ਇਸ ਘਟਨਾ ਦੀ ਯਾਦ ਵਿਚ ਫਤੇਹ ਚੰਦ ਦੇ ਘਰ ਵਾਲੀ ਥਾਂ ਤੇ ਹੁਣ ਗੁਰਦੁਆਰਾ ਬਣਿਆ ਹੋਇਆ ਹੈ ਜਿਸ ਨੂੰ ਗੁਰਦੁਆਰਾ ਮੈਨੀ ਸੰਗਤ ਆਖਦੇ ਹਨ। ਇਸ ਗੁਰਦੁਆਰੇ ਵਿਚ ਤਲੇ ਹੋਏ ਛੋਲਿਆਂ ਦਾ ਪ੍ਰਸਾਦ ਵਰਤਦਾ ਹੈ। ਗੁਰੂ ਸਾਹਿਬ ਛੋਟੀ ਅਵਸਥਾ ਵਿਚ ਹੀ ਅਨੰਦਪੁਰ ਆ ਗਏ ਜਿਵੇਂ ਕਿ ਆਪ ਬਚਿਤ੍ਰ ਨਾਟਕ ਵਿਚ ਲਿਖਦੇ ਹਨ :-

ਮਦ੍ਰ ਦੇਸ ਹਮ ਕੋ ਲੇ ਆਏ<br>
ਭਾਂਤਿ ਭਾਂਤਿ ਦਾਈਅਨ ਦੁਲਰਾਏ<br>
ਕੀਨੀ ਅਨਿਕ ਭਾਂਤਿ ਤਨ ਰੱਛਾ<br>
ਦੀਨੀ ਭਾਂਤਿ ਭਾਂਤਿ ਕੀ ਸਿੱਛਾ।

1675 ਈਸਵੀ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਗੱਦੀ ਤੇ ਬੈਠੇ। ਉਸ ਵੇਲੇ ਆਪ ਦੀ ਉਮਰ ਛੋਟੀ ਹੀ ਸੀ ਜਿਵੇ ਕਿ ਆਪ ਫੁਰਮਾਉਂਦੇ ਹਨ :-

ਜਬ ਹਮ ਧਰਮ ਕਰਮ ਮੋਂ ਆਏ
ਦੇਵ ਲੋਕ ਤਬ ਪਿਤਾ ਸਿਧਾਏ।

ਗੁਰਗੱਦੀ ਤੇ ਬੈਠਣ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦੇਸ਼ ਦੇ ਹਾਲਾਤ ਤੇਂ ਇਕ ਨਜ਼ਰ ਫੇਰੀ ਤੇ ਅਨੁਭਵ ਕੀਤਾ ਕਿ ਇਹ ਦੇਸ਼ ਸਦੀਆਂ ਤੋਂ ਬਾਹਰਲੇ ਹਮਲਾਵਾਰਾਂ ਦੇ ਪੈਰਾ ਥੱਲੇ ਲਿਤਾੜਿਆ ਜਾਂਦਾ ਰਿਹਾ ਹੈ। ਕਦੀ ਮਹਿਮੂਦ ਗਜ਼ਨੀ ਦੀਆਂ ਫ਼ੌਜਾਂ ਇੱਥੋਂ ਦੇ ਲੋਕਾਂ ਨੂੰ ਆ ਮਾਰਦੀਆਂ ਸਨ ਕਦੀ ਤੈਮੂਰ ਦੇ ਲਸ਼ਕਰ ਇਸਨੂੰ ਆ ਲਿਤਾੜਦੇ ਸਨ। ਬਾਬਰ ਦੇ ਹਮਲੇ ਵੇਲੇ ਲੋਕਾਂ ਤੇ ਹੋਏ ਜ਼ੁਲਮਾਂ ਨੂੰ ਗੁਰੂ ਨਾਨਕ ਸਾਹਿਬ ਨੇ ਅੰਕਿਤ ਕੀਤਾ ਸੀ ਤੇ ਅਕਾਲਪੁਰਖ ਅਗੇ ਅਰਦਾਸ ਕੀਤੀ ਸੀ, "ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ" ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬੜੇ ਦਰਦ ਨਾਲ ਲਿਖਿਆ "ਠੀਕਰੀ ਫੋਰ ਦਲੀਸ ਸਿਰ ਪ੍ਰਭਪੁਰ ਕੀਓ ਭਿਆਨ, ਤੇਗ ਬਹਾਦਰ ਸੀ ਕਿਰਿਆ ਕਰੀ ਨ ਕਿਨਹੂੰ ਆਨ।" ਹੁਣ ਉਨ੍ਹਾਂ ਅਨੁਭਵ ਕੀਤਾ ਕਿ ਉਨ੍ਹਾਂ ਸਾਹਮਣੇ ਇਕ ਆਦਰਸ਼, ਨਿਤਾਣੀ ਤੇ ਲਤਾੜੀ ਜਾ ਰਹੀ ਜਨਤਾ ਦਾ, ਕਲਿਆਨ ਕਰਨਾ ਹੈ ਅਤੇ ਜ਼ੁਲਮ ਭਾਵੇਂ ਕਿਸੇ ਰੂਪ ਵਿਚ ਸਮਾਜਿਕ, ਧਾਰਮਿਕ ਜਾਂ ਰਾਜਨੀਤਕ ਖੇਤਰ ਵਿਚ ਹੋਵੇ ਉਸ ਨੂੰ ਦੂਰ ਕਰਨਾ ਹੈ। ਦੁਖੀਆਂ ਦੀ ਸਹਾਇਤਾ ਅਤੇ ਦੁਸ਼ਟਾਂ ਦਾ ਨਾਸ਼ ਕਰਨਾ ਹੈ। ਇਸ ਮਨੋਰਥ ਦਾ ਉਲੇਖ ਆਪਣੀ ਰਚਨਾ ਬਚਿਤ੍ਰ ਨਾਟਕ ਵਿਚ ਇਉਂ ਕੀਤਾ ਹੈ :

ਹਮ ਇਹ ਕਾਜ ਜਗਤ ਮੋਂ ਆਏ
ਧਰਮ ਹੇਤ ਗੁਰਦੇਵ ਪਠਾਏ
ਜਹਾਂ ਤਹਾਂ ਤੁਮ ਧਰਮ ਬਿਥਾਰੋ
ਦੁਸ਼ਟ ਦੋਖੀਅਨ ਪਕਰਿ ਪਛਾਰੋ
ਯਹੀ ਕਾਜ ਧਰਾ ਹਮ ਜਨਮੰ
ਸਮਝ ਲੇਹੁ ਸਾਧੂ ਸਭ ਮਨਮੰ
ਧਰਮ ਚਲਾਵਨ ਸੰਤ ਉਬਾਰਨ
ਦੁਸ਼ਟ ਸਭਨ ਕੋ ਮੂਲ ਉਪਾਰਨ

ਆਪਣੇ ਉਦੇਸ਼ ਦੀ ਪੂਰਤੀ ਵਿਚ ਗੁਰੂ ਗੋਬਿੰਦ ਸਿੰਘ ਨੇ ਆਪਣੇ ਦਾਦਾ ਗੁਰੂ ਹਰਿਗੋਬਿੰਦ ਜੀ ਦੀ ਨੀਤੀ ਨੂੰ ਅਪਣਾਇਆ ਅਤੇ ਸਿੱਖਾਂ ਨੂੰ ਸ਼ਸਤਰਧਾਰੀ ਹੋਣ ਦਾ ਉਪਦੇਸ਼ ਦਿੱਤਾ। ਇਸ ਨੀਤੀ ਤੇ ਕਹਿਲੂਰ ਦਾ ਰਾਜਾ ਜਿਸ ਦੇ ਰਾਜ ਵਿਚ ਅਨੰਦਪੁਰ ਸਥਿਤ ਸੀ ਘਬਰਾਇਆ। ਗੁਰੂ ਸਾਹਿਬ ਕੁਝ ਸਮੇਂ ਲਈ ਨਾਹਨ ਦੇ ਰਾਜੇ ਦੇ ਸੱਦੇ ਤੇ ਨਾਹਨ ਰਿਆਸਤ ਵਿਚ ਜਮਨਾ ਦੇ ਉਸ ਰਮਣੀਕ ਕੰਢੇ ਤੇ ਜਾ ਬਿਰਾਜੇ ਜਿਸ ਨੂੰ ਅੱਜ ਕੱਲ੍ਹ ਪਾਉਂਟਾਂ ਸਾਹਿਬ ਕਹਿੰਦੇ ਹਨ। ਇਥੇ ਪਾਉਂਟਾਂ ਸਾਹਿਬ ਤੋਂ ਅੱਠ ਮੀਲ ਉੱਤਰ ਵੱਲ ਜਮਨਾ ਦਰਿਆ ਦੇ ਕੰਢੇ ਤੇ ਭੰਗਾਣੀ ਸਥਾਨ ਤੇ ਗੁਰੂ ਸਾਹਿਬ ਦਾ ਪਹਾੜੀ ਰਾਜਿਆ ਨਾਲ ਇਕ ਯੁੱਧ ਹੋਇਆ। ਭੰਗਾਣੀ ਦੇ ਯੁੱਧ ਵਿਚ ਗੁਰੂ ਸਾਹਿਬ ਦੀ ਪਹਾੜੀ ਰਾਜਿਆਂ ਤੇ ਜਿੱਤ ਹੋਈ। ਇਸ ਯੁੱਧ ਵਿਚ ਸਢੋਰੇ (ਮੌਜੂਦਾ ਜ਼ਿਲ੍ਹਾ ਅੰਬਾਲਾ) ਦਾ ਪੀਰ ਬਦਰਓਦੀਨ (ਬੁਧੂ ਸ਼ਾਹ) ਸ਼ਾਮਲ ਹੋਇਆ ਤੇ ਉਸ ਦੇ ਪੁੱਤਰ ਇਸ ਯੁੱਧ ਵਿਚ ਗੁਰੂ ਸਾਹਿਬ ਵਲੋਂ ਲੜਦੇ ਹੋਏ ਸ਼ਹੀਦ ਹੋਏ। ਭੰਗਾਣੀ ਦੇ ਯੁੱਧ ਪਿਛੋਂ ਗੁਰੂ ਸਾਹਿਬ ਅਨੰਦਪੁਰ ਪੁੱਜ ਗਏ। ਭੰਗਾਣੀ ਦੇ ਯੁੱਧ ਸਥਾਨ ਤੇ ਇਕ ਬਹੁਤ ਵੱਡਾ ਦਰਖ਼ਤ ਹੈ ਤੇ ਇਸ ਨਾਲ ਗੁਰਦੁਆਰਾ ਤੀਰ ਸਾਹਿਬ ਹੈ ਜਿਸਤੋਂ ਇਹ ਰਵਾਇਤ ਪ੍ਰਚਲਿਤ ਹੈ ਕਿ

ਯੁੱਧ ਸਮੇਂ ਗੁਰੂ ਸਾਹਿਬ ਇਸ ਦਰਖਤ ਤੇ ਚੜ੍ਹਕੇ ਤੀਰ ਚਲਾਉਂਦੇ ਸਨ।

ਸਦੀਆਂ ਤੋਂ ਡਿਗੀ ਜ਼ੁਲਮਾਂ ਹੇਠ ਦਬੀ ਜਨਤਾ ਵਿਚ ਸਾਹਸ ਭਰਨਾ ਕੋਈ ਸੌਖੀ ਗੱਲ ਨਹੀਂ ਸੀ। ਪੂਰੇ ਅੱਠ ਸੌ ਸਾਲ ਤੋਂ ਲੈ ਕੇ ਜ਼ੁਲਮ ਨੂੰ ਸਹੀ ਜਾਣ ਕਾਰਣ ਇਹ ਲੋਕ ਜ਼ੁਲਮ ਅਤੇ ਧੱਕੇ ਅੱਗੇ ਖੜੇ ਨਹੀਂ ਸਨ ਸਕਦੇ। ਮਾਨਸਿਕ ਤੌਰ ਤੇ ਜਨਤਾ ਨੂੰ ਤਿਆਰ-ਬਰ-ਤਿਆਰ ਕਰਨ ਲਈ ਗੁਰੂ ਸਾਹਿਬ ਨੇ ਪੁਰਾਤਨ ਸੰਸਕ੍ਰਿਤ ਸਾਹਿਤ ਦੇ ਉਲਥੇ ਕੀਤੇ ਅਤੇ ਬੀਰ-ਰਸੀ ਰਚਨਾ ਦਾ ਮੁੱਢ ਬੰਨਿਆ।

ਅਸਲ ਵਿਚ ਇਹ ਕੇਵਲ ਉਲਥੇ ਹੀ ਨਹੀਂ ਸਨ ਇਨ੍ਹਾਂ ਤੇ ਗੁਰੂ ਸਾਹਿਬ ਨੇ ਆਪਣੀ ਅਮਿੱਟ ਮੋਹਰ ਲਾ ਕੇ ਇਨ੍ਹਾਂ ਨੂੰ ਬੀਰ -ਰਸੀ ਸਾਹਿਤ ਦਾ ਵਿਸ਼ੇਸ਼ ਅੰਗ ਬਣਾ ਦਿੱਤਾ ਸੀ। ਆਪਨੇ ਮਾਰਕੰਡੇ ਪੁਰਾਣ ਦੇ ਤਿੰਨ ਉਲਥੇ ਕੀਤੇ-' ਚੰਡੀ ਦੀ ਵਾਰ' (ਪੰਜਾਬੀ), ਚੰਡੀ ਚਰਿਤ੍ਰ ਅਤੇ ਚੰਡੀ ਚਰਿਤ੍ਰ ਉਕਤ ਬਿਲਾਸ। ਇਨ੍ਹਾਂ ਵਿਚ ਦੁਰਗਾ ਦਾ ਦੈਂਤਾਂ ਨਾਲ ਘੋਰ ਯੁੱਧ ਵਿਖਾਇਆ ਜਿਵੇਂ ਕਿ ਚੰਡੀ ਦੀ ਵਾਰ ਵਿਚ ਲਿਖਿਆ ਹੈ :-

ਚੋਟਾਂ ਪਵਨ ਨਗਾਰੇ ਅਣੀਆ ਜੁਟੀਆਂ<br>
ਧੂਹ ਲਈ ਤਰਵਾਰੀ ਦੇਵਾਂ ਦਾਨਵੀ<br>
ਵਾਹਨ ਵਾਰੋ ਵਾਰੀ ਸੂਰੇ ਸੰਘਰੇ<br>
ਵੰਗ ਰੁੱਤ ਝੁਲਾਰੀ ਜਿਉਂ ਗੇਰੂ ਬਸਤ੍ਰਾਂ<br>
ਦੇਖਨ ਬੈਠ ਅਟਾਰੀ ਨਾਰੀ ਰਾਕਸਾਂ<br>
ਪਾਈ ਧੂਮ ਸਵਾਰੀ ਦੁਰਗਾ ਦਾਨਵੀ ॥ 11 ॥<br>
ਲਖ ਨਗਾਰੇ ਵਜਣ ਆਮੋ ਸਾਮ੍ਹਣੇ<br>
ਰਾਕਸ ਰਣੋ ਨ ਭੱਜਣ ਰੋਹੇ ਰੋਹਲੇ<br>
ਸੀਹਾਂ ਵਾਂਗੂ ਗਜਣ ਸਭੇ ਸੂਰਮੇ<br>
ਤਣਿ ਤਣਿ ਕੈਬਰ ਛੱਡਨ ਦੁਰਗਾ ਸਾਮ੍ਹਣੇ ॥ 12 ॥

ਗੁਰੂ ਸਾਹਿਬ ਨੇ ਬਚਿਤ੍ਰ ਨਾਟਕ ਦੇ ਆਰੰਭ ਵਿਚ ਸ੍ਰੀ ਖੜਗ ਨੂੰ(ਤਲਵਾਰ ਨੂੰ) ਐਸੇ ਪ੍ਰਭਾਵਸ਼ਾਲੀ ਅੱਖਰਾਂ ਵਿਚ ਨਮਸਕਾਰ ਕੀਤੀ ਹੈ ਜਿਸਦੀ ਤੁਲਨਾ ਡਾਕਟਰ ਗੋਕਲ ਚੰਦ ਨਾਰੰਗ ਦੇ ਕਥਨ ਅਨੁਸਾਰ ਸਾਰੇ ਜਗਤ ਦੇ ਇਤਿਹਾਸ ਵਿਚ ਨਹੀਂ ਮਿਲਦੀ। ਬਚਿਤ੍ਰ ਨਾਟਕ ਦਾ ਆਰੰਭ ਇਸ ਤਰ੍ਹਾਂ ਕਰਦੇ ਹਨ :-

ਖਗ ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ ਬਰਬੰਡੰ<br>
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ<br>
ਸੁਖ ਸੰਤਾਂ ਤਰਣੰ ਦੁਰਮਤ ਦਰਣੰ ਕਿਲ ਬਿਖ ਹਰਣੰ ਅਸ ਸਰਣੰ<br>
ਜੈ ਜੈ ਜਗ ਤਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ

ਗੁਰੂ ਗੋਬਿੰਦ ਸਿੰਘ ਜੀ ਨੇ ਨਾ ਕੇਵਲ ਬੀਰ-ਰਸੀ ਸਾਹਿਤ ਦਾ ਨਿਰਮਾਣ ਕੀਤਾ ਸਗੋਂ ਕਈ ਪ੍ਰਚਲਿਤ ਕੁਰੀਤੀਆਂ ਨੂੰ ਖ਼ਤਮ ਕੀਤਾ। ਇਨ੍ਹਾਂ ਪ੍ਰਚਲਿਤ ਕੁਰੀਤੀਆਂ ਵਿਚੋਂ ਇਕ ਮਸੰਦ ਪ੍ਰਥਾ ਸੀ। ਮਸੰਦ ਪ੍ਰਥਾ ਗੁਰੂ ਰਾਮ ਦਾਸ ਜੀ ਦੇ ਸਮੇਂ ਚਲੀ ਸੀ। ਇਸੇ ਲਈ ਆਰੰਭ ਵਿਚ ਮਸੰਦਾਂ ਨੂੰ ਰਾਮਦਾਸ ਹੀ ਕਹਿੰਦੇ ਸਨ ਅਤੇ ਪੁਰਾਤਨ ਲਿਖਤਾਂ ਵਿਚ ਮਸੰਦਾਂ ਨੂੰ ਰਾਮਦਾਸ ਕਰਕੇ ਹੀ ਲਿਖਿਆ ਹੈ। ਮਸੰਦ ਫ਼ਾਰਸੀ ਦੇ ਅੱਖਰ ਮਸਨਦ ਦਾ ਵਿਗੜਿਆ ਰੂਪ ਹੈ। ਭਾਰਤ ਵਿਚ ਪਠਾਣਾਂ ਦੇ ਰਾਜ ਸਮੇਂ ਦਰਬਾਰ ਦੇ ਸਭ ਤੋਂ ਵੱਡੇ ਵਜ਼ੀਰ ਜਾਂ ਸਰਦਾਰ ਨੂੰ 'ਮਸਨਦਾਇ-ਆ ਜਾਹ' ਕਹਿੰਦੇ ਸਨ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਚੌਥੇ ਗੁਰੂ ਰਾਮਦਾਸ ਜੀ ਦੇ ਸਮੇਂ ਤਕ ਸੰਗਤਾਂ ਦੂਰ ਦੂਰ ਤੱਕ ਕਾਇਮ ਹੋ ਗਈਆਂ ਸਨ ਜਿਵੇਂ ਭਾਈ ਗੁਰਦਾਸ ਜੀ ਦੇ ਦਿੱਤੇ ਨਾਵਾਂ-ਕਾਬਲ, ਢਾਕਾ,

ਬੁਰਹਾਨਪੁਰ ਆਦਿ ਤੋਂ ਪਤਾ ਲੱਗਦਾ ਹੈ। ਇਨ੍ਹਾਂ ਸੰਗਤਾਂ ਨਾਲ ਸੰਪਰਕ ਰਖਣ ਲਈ ਗੁਰੂ ਰਾਮਦਾਸ ਜੀ ਨੇ ਮਸੰਦ ਪ੍ਰਥਾ ਤੋਰੀ ਸੀ। ਮਸੰਦਾਂ ਦਾ ਮੁਖ ਕੰਮ ਸਿੱਖੀ ਪਰਚਾਰ ਤੇ ਉਨ੍ਹਾ ਬਿਖੜੇ ਸਮਿਆਂ ਵਿਚ ਸੰਗਤਾਂ ਦੀਆਂ ਦਿੱਤੀਆਂ ਭੇਟਾਵਾਂ ਗੁਰੂ ਸਾਹਿਬ ਤਕ ਪਹੁੰਚਾਉਣੀਆਂ ਸਨ। ਇਹ ਪ੍ਰਥਾ ਆਰੰਭ ਵਿਚ ਬਹੁਤ ਸਫ਼ਲਤਾ ਨਾਲ ਚਲਦੀ ਰਹੀ। ਪਰ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਦੇ ਪਿੱਛੋਂ ਮਸੰਦ ਪ੍ਰਥਾ ਵਿਗੜਨੀ ਆਰੰਭ ਹੋ ਗਈ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਮਸੰਦ ਬਹੁਤ ਲਾਲਚੀ ਤੇ ਸ਼ਰਧਾਹੀਨ ਹੋ ਗਏ ਸਨ। ਇਹ ਜਿਥੇ ਜਾਂਦੇ ਗਰੀਬ ਸਿੱਖਾਂ ਤੇ ਜ਼ੁਲਮ ਕਰਦੇ। ਇਕ ਵਾਰੀ ਗੁਰੂ ਗੋਬਿੰਦ ਸਿੰਘ ਜੀ ਅੱਗੇ ਇਕ ਡਰਾਮੇ ਦੁਆਰਾ ਮਸੰਦਾਂ ਦੇ ਜ਼ੁਲਮਾਂ ਦਾ ਹਾਲ ਦਸਿਆ ਗਿਆ। ਗੁਰੂ ਜੀ ਨੂੰ ਯਕੀਨ ਹੋ ਗਿਆ ਕਿ ਮਸੰਦ ਲੋਕਾਂ ਤੇ ਜ਼ੁਲਮ ਕਰਦੇ ਹਨ। ਇਸ ਲਈ ਆਪ ਨੇ ਮਸੰਦ ਪ੍ਰਥਾ ਨੂੰ ਖਤਮ ਕਰ ਦਿੱਤਾ। ਆਪ ਨੇ ਇਸ ਫ਼ੈਸਲੇ ਨੂੰ ਅਮਲੀ ਰੂਪ ਦੇਣ ਲਈ ਕਈ ਹੁਕਮਨਾਮੇ ਜਾਰੀ ਕੀਤੇ ਜਿਨ੍ਹਾਂ ਵਿਚ ਲਿਖਿਆ ਕਿ ਸੰਗਤਾਂ ਗੁਰੂ ਕੇ ਨਮਿਤ ਕਾਰ ਭੇਟਾਵਾਂ ਆਪ ਲੈ ਕੇ ਆਉਣ ਕਿਸੇ ਮਸੰਦ ਹੱਥ ਨਾ ਭੇਜਣ। ਗੁਰੂ ਜੀ ਦੇ ਦਰਬਾਰੀ ਕਵੀ ਸੈਨਾਪਤ ਨੇ ਗੁਰ-ਸੋਭਾ ਵਿਚ ਇਸ ਤਰ੍ਹਾਂ ਲਿਖਿਆ ਹੈ :-

ਮੰਨਤ ਗੋਲਕ ਅਰ ਦਸਵੰਧ<br>
ਘਰਿ ਮੈਂ ਰਾਖੋ ਤਜੋ ਮਸੰਦ<br>
ਭੇਟ ਕਾਰ ਸਤਿਗੁਰ ਕੀ ਹੋਇ<br>
ਜਾਇ ਹਜ਼ੂਰ ਚੜਾਵੈ ਸੋਇ।

ਇਸੇ ਤਰ੍ਹਾਂ ਹੋਰ ਲਿਖਿਆ ਹੈ :-

ਤਜ ਮਸੰਦ ਪ੍ਰਭ ਏਕ ਜਪੁ ਯਾਹਿ ਬਿਬੇਕ ਤਹਾ ਕੀਨ।<br>
ਸਤਿਗੁਰ ਸੋ ਸੇਵਕ ਮਿਲੇ ਨੀਰ ਮਧਿ ਜੈ ਮੀਨ।

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਸਭ ਤੋਂ ਵਿਸ਼ੇਸ ਤੇ ਮਹੱਤਵਪੂਰਨ ਕੰਮ ਖ਼ਾਲਸਾ ਸਾਜਨਾ ਸੀ। ਸੰਮਤ 1756 ਬਿਕਰਮੀ ਮੁਤਾਬਕ 1699 ਈਸਵੀ ਵਿਸਾਖੀ ਵਾਲੇ ਦਿਨ ਜਦੋਂ ਕਿ ਮਾਰਚ 30, ਅਤੇ ਵੀਰਵਾਰ ਦਾ ਦਿਨ ਸੀ ਗੁਰੂ ਜੀ ਨੇ ਦੂਰ ਦੀਆ ਸੰਗਤਾਂ ਤੇ ਨੇੜੇ ਦੀਆਂ ਸੰਗਤਾਂ ਨੂੰ ਉਚੇਚੇ ਸੱਦੇ ਭੇਜੇ ਹਜ਼ਾਰਾਂ ਨਰ ਨਾਰੀ ਸਤਿਗੁਰ ਦੇ ਦਰਸ਼ਨਾਂ ਵਾਸਤੇ ਸ੍ਰੀ ਅਨੰਦਪੁਰ ਸਾਹਿਬ ਇਕੱਠੇ ਹੋ ਗਏ। ਸ੍ਰੀ ਕੇਸਗੜ੍ਹ ਸਾਹਿਬ ਦੇ ਟਿੱਲੇ ਤੇ ਇਕ ਭਾਰੀ ਦੀਵਾਨ ਸਜਿਆ ਤੇ ਉਸ ਭਰੇ ਦੀਵਾਨ ਵਿਚ ਗੁਰੂ ਸਾਹਿਬ ਨੇ ਪੰਜਾਂ ਸਿਰਾਂ ਦੀ ਮੰਗ ਕੀਤੀ। ਆਖ਼ਿਰ ਇਕ ਇਕ ਕਰਕੇ ਪੰਜ ਸਿੰਘ ਦੀਵਾਨ ਵਿਚੋਂ ਉਠ ਕੇ ਗੁਰੂ ਜੀ ਦੇ ਸਾਹਮਣੇ ਖਲੋ ਗਏ ਆਪਣੇ ਸੀਸ ਗੁਰੂ ਜੀ ਦੀ ਭੇਟ ਕਰ ਦਿੱਤੇ। ਇਹ ਸਨ ਭਾਈ ਦਇਆ ਰਾਮ, ਧਰਮ ਚੰਦ, ਹਿੰਮਤ ਰਾਇ, ਸਾਹਿਬ ਚੰਦ ਅਤੇ ਮੁਹਕਮ ਚੰਦ ਲਈ ਅੰਮ੍ਰਿਤ ਤਿਆਰ ਕੀਤਾ ਤੇ ਇਨ੍ਹਾਂ ਪੰਜਾਂ ਸਿਖਾਂ ਨੂੰ ਛਕਾਇਆ। ਇਸ ਤਰ੍ਹਾਂ ਇਨ੍ਹਾਂ ਦਾ ਜੀਵਨ ਪਲਟਾ ਦਿੱਤਾ। ਭਾਵੇਂ ਇਹ ਪੰਜੇ ਵੱਖ ਵੱਖ ਜਾਤਾਂ ਦੇ ਸਨ ਇਨ੍ਹਾਂ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਾਇਆ। ਅੰਮ੍ਰਿਤਧਾਰੀ ਸ਼ਿੱਖਾਂ ਦੇ ਨਾਮ ਨਾਲ 'ਸਿੰਘ' ਵਰਤਣਾ ਜ਼ਰੂਰੀ ਕਰ ਦਿੱਤਾ। ਗੁਰੂ ਜੀ ਨੇ ਇਹ ਸਪੱਸ਼ਟ ਕਰ ਦਿੱਤਾ ਕਿ ਅੰਮ੍ਰਿਤ ਦੀ ਦਾਤ ਉਸ ਨੂੰ ਦਿੱਤੀ ਜਾਏ ਜੋ ਸੀਸ ਭੇਟ ਕਰਨ ਲਈ ਤਿਆਰ-ਬਰ-ਤਿਆਰ ਹੋਵੇ। ਇਨ੍ਹਾਂ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਇਨ੍ਹਾਂ ਤੋਂ ਆਪ ਅੰਮ੍ਰਿਤ ਛਕਿਆ। ਇਸ ਘਟਨਾ ਨੂੰ ਭਾਈ ਗੁਰਦਾਸ ਦੂਜੇ ਨੇ ਇਸ ਤਰ੍ਹਾਂ ਲਿਖਿਆ ਹੈ:-

ਗੁਰ ਸਿਮਰ ਮਨਾਈ ਕਾਲ ਕਾ ਖੰਡੇ ਕੀ ਵੇਲਾ<br>
ਪੀਓ ਪਹੁਲ ਖੰਡੇਧਾਰ ਹੁਇ ਜਨਮ ਸੁਹੇਲਾ

ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ .
ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ

ਗੁਰੂ ਜੀ ਨੇ ਇਨ੍ਹਾਂ ਪੰਜਾਂ ਸਿੱਖਾਂ ਨੂੰ ਅੰਮ੍ਰਿਤ ਤਿਆਰ ਕਰਨ ਦਾ ਹੁਕਮ ਦਿੱਤਾ ਤੇ ਇਸ ਤਰ੍ਹਾਂ ਕਈ ਹਜ਼ਾਰ ਸਿੱਖ ਅੰਮ੍ਰਿਤ ਛਕ ਕੇ ਤਿਆਰ -ਬਰ-ਤਿਆਰ ਹੋ ਗਏ।ਅੰਮ੍ਰਿਤਧਾਰੀ ਸਿੱਖਾਂ ਦਾ ਸਮੁੱਚਾ ਨਾਂ'ਖਾਲਸਾ' ਰਖਿਆ ਤੇ ਕਿਹਾ ਕਿ ਇਹ ਖ਼ਾਲਸਾ ਉਸੇ ਵਾਹਿਗੁਰੂ ਦਾ ਹੈ ਤੇ ਫਤਹਿ ਵੀ ਸਦਾ ਵਾਹਿਗੁਰੂ ਜੀ ਦੀ ਹੈ। ਇਸ ਤਰ੍ਹਾਂ ਇਹ ਦ੍ਰਿੜ ਕਰਵਾ ਦਿੱਤਾ ਕਿ ਖ਼ਾਲਸੇ ਦਾ ਰਾਖਾ ਅਕਾਲਪੁਰਖ ਆਪ ਹੈ ਤੇ ਖ਼ਾਲਸੇ ਨੇ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣਾ ਹੈ। ਸਿੰਘ ਜਦੋਂ ਇੱਕ ਦੂਜੇ ਨੂੰ ਮਿਲਣ ਤਾਂ ਇਕ ਦੂਜੇ ਨੂੰ ਇਸ ਤਰ੍ਹਾਂ ਸੰਬੋਧਨ ਕਰਿਆ ਕਰਨ-"ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ" ਗੁਰੂ ਜੀ ਨੇ ਖ਼ਾਲਸੇ ਨੂੰ ਨਵਾਂ ਜਨਮ ਦਿੱਤਾ ਤੇ ਕਿਹਾ ਖ਼ਾਲਸਾ ਅਨੰਦਪੁਰ ਦਾ ਵਾਸੀ ਹੈ ਉਸਦਾ ਪਿਤਾ ਗੁਰੂ ਗੋਬਿੰਦ ਸਿੰਘ ਹੈ ਤੇ ਸਾਹਿਬ ਕੌਰ ਉਨ੍ਹਾਂ ਦੀ ਮਾਤਾ ਹੈ ਗੁਰੂ ਜੀ ਨੇ ਕਿਹਾ ਖ਼ਲਾਸਾ ਗੁਰੂ ਦਾ ਰੂਪ ਹੇ ਤੇ ਗੁਰੂ ਖ਼ਾਲਸੇ ਵਿਚ ਵਸਦਾ ਹੈ।

ਖ਼ਾਲਸਾ ਮੇਰੋ ਰੂਪ ਹੈ ਖਾਸ
ਖ਼ਾਲਸੇ ਮਹਿ ਹਉ ਕਰਉ ਨਿਵਾਸ
ਖ਼ਾਲਸਾ ਮੇਰੇ ਪਿੰਡ ਪਰਾਨ
ਖ਼ਾਲਸਾ ਮੇਰੀ ਜਾਨ ਕੀ ਜਾਨ
ਖ਼ਾਲਸਾ ਮੇਰੋ ਸਤਿਗੁਰੂ ਪੂਰਾ
ਖ਼ਾਲਸਾ ਮੇਰੋ ਸਜਨ ਸੂਰਾ
ਯਾ ਮੇਂ ਰੰਚ ਨ ਮਿਥਿਆ ਭਾਖੀ
ਪਾਰਬ੍ਰਹਮ ਗੁਰੂ ਨਾਨਕ ਸਾਖੀ

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜ ਕੇ ਗੁਰੂ ਨਾਨਕ ਸਾਹਿਬ ਦੀ ਚਲਾਈ ਲਹਿਰ ਨੂੰ ਨੇਪਰੇ ਚਾੜ੍ਹਿਆ ਤੇ ਸਿੱਖ ਮਤ ਦੇ ਬਾਨੀ ਦੇ ਆਰੰਭ ਕੀਤੇ ਕੰਮਾਂ ਨੂੰ ਸੰਪੂਰਨ ਕੀਤਾ ਜਿਵੇਂ ਕਿ ਨਿਮਨ ਗੱਲਾਂ ਤੋਂ ਪਤਾ ਚਲਦਾ ਹੈ:-

1. ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਾਤ-ਪਾਤ ਦੀ ਨਿਖੇਧੀ ਕੀਤੀ ਸੀ। ਲੰਗਰ ਦੀ ਪ੍ਰਥਾ ਸਥਾਪਤ ਕਰਕੇ ਤੇ ਆਪ ਮਰਦਾਨੇ ਮਰਾਸੀ ਨੂੰ ਸਾਰੀ ਉਮਰ ਨਾਲ ਰਖ ਕੇ ਲੋਕਾਂ ਵਿਚ ਜਾਤ-ਪਾਤ ਦੇ ਵਹਿਮ ਦੂਰ ਕਰਨ ਦਾ ਉਪਰਾਲਾ ਕੀਤਾ। ਇਸੇ ਕਰਕੇ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਬਾਰੇ ਲਿਖਿਆ ਸੀ" ਚਾਰ ਵਰਣ ਕਰ ਇਕ ਕਰਾਇਆ" ਜਾਤ ਪਾਤ ਦੀ ਨਿਖੇਧੀ ਕਰਨ ਲਈ ਤੇ ਜਾਤ-ਪਾਤ ਦੇ ਭਿੰਨ ਭੇਦ ਮਿਟਾਉਣ ਲਈ ਦਸਮ ਪਾਤਸ਼ਾਹ ਪੰਜਾਂ ਪਿਆਰਿਆਂ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਾ ਖ਼ਾਲਸਾ ਸਾਜਿਆ। ਪੰਜ ਪਿਆਰੇ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਤੇ ਫੇਰ ਉਨ੍ਹਾਂ ਨੂੰ ਛਕਾਇਆ ਉਹ ਖੱਤਰੀ, ਜਟ, ਨਾਈ, ਝਿਉਰ ਤੇ ਛੀਬਾ ਜਾਤਾਂ ਵਿਚੋਂ ਸਨ। ਗੁਰੂ ਸਾਹਿਬ ਸਭ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਾ ਕੇ ਜਾਤ- ਪਾਤ ਦਾ ਭਿੰਨ ਭੇਦ ਦੂਰ ਕੀਤਾ।

2. ਗੁਰੂ ਨਾਨਕ ਸਾਹਿਬ ਜਿਥੇ ਜਿਥੇ ਗਏ ਉਥੇ ਸਿੱਖ ਸੰਗਤਾਂ ਸਥਾਪਤ ਕੀਤੀਆਂ। ਗੁਰੂ ਨਾਨਕ ਸਾਹਿਬ ਤੋਂ ਪਿਛੋਂ ਇਹ ਸੰਗਤਾਂ ਗੁਰੂਆਂ ਨਾਲ ਜੁੜੀਆਂ ਰਹੀਆਂ ਤੇ ਵਿਸਾਖੀ ਤੇ ਦੀਵਾਲੀ ਤੇ ਆ ਕੇ ਗੁਰੂਆਂ ਦੇ ਦਰਸ਼ਨ ਕਰਦੀਆਂ ਰਹੀਆਂ। ਦੀਵਾਲੀ ਤੇ ਵਿਸਾਖੀ ਤੇ ਇਕੱਠੇ ਹੋ ਕੇ ਮਿਲਣ ਦੀ ਪਰਪਾਟੀ ਤੀਸਰੇ ਗੁਰੂ ਅਮਰਦਾਸ ਜੀ ਨੇ ਤੋਰੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸਭ ਸੰਗਤਾਂ ਦਾ ਪੁਨਰ ਸੰਗਠਨ ਕੀਤਾ ਤੇ ਇਕ ਨਵੇਂ ਸਮਾਜ ਦੀ

ਨੀਂਹ ਰੱਖੀ ਜਿਸ ਦਾ ਨਾਂ 'ਖ਼ਾਲਸਾ' ਰਖਿਆ। ਇਸ ਨਵੇਂ ਸਮਾਜ ਨੂੰ ਸਮਾਜਿਕ ਤੇ ਧਾਰਮਿਕ ਰੀਤੀ ਦੇ ਕੇ ਇਸ ਨੂੰ ਹਿੰਦੂ ਤੇ ਮੁਸਲਮਾਨ ਦੋਹਾਂ ਨਾਲੋਂ ਨਿਆਰਾ ਬਣਾ ਦਿੱਤਾ ਇਸ ਮਹਲ ਦੀ ਨੀਂਹ ਗੁਰੂ ਨਾਨਕ ਸਾਹਿਬ ਨੇ ਰਖੀ, ਉਸਾਰੀ ਬਾਕੀ ਦੇ ਅੱਠ ਗੁਰੂਆਂ ਨੇ ਕੀਤੀ ਤੇ ਦਸਮ ਗੁਰੂ ਨੇ ਇਸ ਨੂੰ ਅੰਤਮ ਛੋਹ ਇਸ ਪ੍ਰਕਾਰ ਦਿੱਤੀ ਕਿ ਸਾਰੀ ਬਣਤਰ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਦੱਸਣ ਲਗ ਪਈ। ਖ਼ਾਲਸਾ ਉਨ੍ਹਾਂ ਦਾ ਵਿਸ਼ੇਸ਼ ਰੂਪ ਬਣ ਗਿਆ ਤੇ ਉਹ ਖ਼ਾਲਸੇ ਦੇ ਹਮੇਸ਼ਾਂ ਲਈ ਹੋ ਗਏ।

3. ਗੁਰੂ ਨਾਨਕ ਸ਼ਾਹਿਬ ਨੇ ਆਪਣੇ ਆਪ ਨੂੰ ਸਦਾ ਨੀਵਾਂ ਤੇ ਗਰੀਬਾਂ ਵਿਚੋ ਗਿਣਿਆ ਤੇ ਸਦਾ ਨੀਵਿਆਂ ਨੂੰ ਚੁੱਕਣ ਲਈ ਯਤਨ ਕੀਤੇ। ਦੂਰ ਦੂਰ ਥਾਵਾਂ ਤੇ ਜਾ ਕੇ ਭਾਈ ਲਾਲੋ, ਮਜਨੂੰ ਆਦਿ ਨਿਮਾਣਿਆਂ ਨੂੰ ਮਾਣ ਬਖਸ਼ਿਆ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੀਆਂ ਮਹਾਨ ਪ੍ਰਾਪਤੀਆਂ ਦਾ ਸਿਹਰਾ 'ਖ਼ਾਲਸੇ' ਨੂੰ ਦਿੱਤਾ ਤੇ ਕਿਹਾ :-

ਇਨ ਹੀ ਕੀ ਕਿਰਪਾ ਤੇ ਸਜੇ ਹਮ ਹੈਂ
ਨਹੀਂ ਮੋ ਸੋ ਗਰੀਬ ਕਰੋਰ ਪਰੇ।

ਭਾਈ ਨੰਦ ਲਾਲ ਜੀ ਨੇ ਲਿਖਿਆ ਹੈ :-

ਬੇਕਸਾ ਰਾ ਯਾਰ ਗੁਰੂ ਗੋਬਿੰਦ

4. ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਰਚ ਕੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਨੀਂਹ ਰੱਖੀ। ਗੁਰੂ ਅਰਜਨ ਸਾਹਿਬ ਨੇ ਸਭ ਗੁਰੂਆਂ ਤੇ ਭਗਤਾਂ ਦੀ ਬਾਣੀ ਨੂੰ ਤਰਤੀਬ ਦੇ ਕੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਲੋਕ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਇਸ ਵਿਚ ਦਰਜ ਕਰਕੇ ਅੰਤਮ ਰੂਪ ਦਿੱਤਾ। ਸਿਧਾਂ ਨਾਲ ਚਰਚਾ ਕਰਦਿਆਂ ਗੁਰੂ ਨਾਨਕ ਸਾਹਿਬ ਨੇ "ਸ਼ਬਦ ਗੁਰੂ" ਦਸਿਆ ਸੀ। ਦਸਮ ਪਾਤਸ਼ਾਹ ਨੇ ਇਸ ਕਥਨ ਨੂੰ ਅਮਲੀ ਰੂਪ ਦਿਤਾ ਤੇ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਸਿੱਧ ਕਰ ਦਿਤਾ ਕਿ ਅਸਲ ਵਿਚ "ਗੁਰੂ ਸ਼ਬਦ" ਹੀ " ਗੁਰੂ ਮੂਰਤਾ" ਹੈ।

ਪਹਾੜੀ ਰਾਜੇ ਗੁਰੂ ਜੀ ਦੇ ਖ਼ਾਲਸਾ ਸਾਜਣ ਤੇ ਬਹੁਤ ਘਬਰਾ ਗਏ। ਦੂਰ ਦੂਰ ਤੋਂ ਸੰਗਤਾਂ ਆਉਂਦੀਆਂ ਤੇ ਆ ਕੇ ਅੰਮ੍ਰਿਤ ਪਾਨ ਕਰਦੀਆਂ ਤੇ ਪਹਾੜੀ ਰਾਜੇ ਗੁਰੂ ਜੀ ਦੀ ਤਾਕਤ ਵਿਚ ਵਾਧਾ ਸਮਝ ਕੇ ਆਪਣੇ ਆਪ ਨੂੰ ਖ਼ਤਰੇ ਵਿਚ ਸਮਝਣ ਲਗ ਪਏ। ਅਖ਼ੀਰ ਪਹਾੜੀ ਰਾਜ਼ਿਆਂ ਨੇ ਔਰੰਗਜ਼ੇਬ ਜੋ ਸਮੇਂ ਦਾ ਮੁਗ਼ਲ ਬਾਦਸ਼ਾਹ ਸੀ, ਨੂੰ ਗੁਰੂ ਜੀ ਦੇ ਵਿਰੁੱਧ ਭੜਕਾਇਆ। ਅਨੰਦਪੁਰ ਸਾਹਿਬ ਦੇ ਨੇੜੇ ਵਜ਼ੀਰ ਖਾਂ ਸੂਬਾ ਸਰਹੰਦ ਸੀ, ਉਸ ਨੇ ਬਹੁਤ ਸਾਰੀ ਫ਼ੌਜ ਨਾਲ ਅਨੰਦਪੁਰ ਨੂੰ ਘੇਰਾ ਪਾ ਦਿੱਤਾ। ਗੁਰੂ ਸਾਹਿਬ ਨੂੰ ਅਨੰਦਪੁਰ ਛਡਣਾ ਪਿਆ। ਮੁਗਲਾਂ ਦੀਆਂ ਫੌਜਾਂ ਆਪਣੀਆਂ ਕਸਮਾਂ ਤੋੜ ਕੇ ਗੁਰੂ ਸਾਹਿਬ ਦੇ ਪਿੱਛੇ ਲਗ ਟੁਰੀਆਂ। ਗੁਰੂ ਸਾਹਿਬ ਚਮਕੌਰ ਨਾਮੇ ਇਕ ਪੁਰਾਣੇ ਟਿੱਬੇ ਤੇ ਰਾਜਪੂਤਾਂ ਦੇ ਕਿਲ੍ਹੇ ਵਿਚ ਆ ਠਹਿਰੇ ਤੇ ਇਥੇ ਮੁਗ਼ਲ ਸੈਨਾ ਦਾ ਟਾਕਰਾ ਕੀਤਾ। ਫੇਰ ਇਥੋਂ ਨਿਕਲ ਕੇ ਲੱਖੀਂ ਜੰਗਲ ਵਿਚ ਫਿਰਦੇ ਪਿੰਡ ਦੀਨੇ ਪੁੱਜੇ। ਇਥੇ ਜ਼ਫਰਨਾਮਾ ਗੁਰਦੁਆਰਾ ਬਣਿਆ ਹੈ। ਇੱਥੇ ਗੁਰੂ ਸਾਹਿਬ ਨੇ ਔਰੰਗਜ਼ੇਬ ਨੂੰ ਇਕ ਖੱਤ ਲਿਖਿਆ ਜਿਸ ਨੂੰ ਜ਼ਫਰਨਾਮਾ ਕਹਿੰਦੇ ਹਨ।

ਜ਼ਫ਼ਰਨਾਮਾ ਗੁਰੂ ਗੋਬਿੰਦ ਸਿੰਘ ਜੀ ਦੀ ਦ੍ਰਿੜਤਾ ਅਤੇ ਨਿਰਭੈਤਾ ਦੀ ਮੂੰਹ ਬੋਲਦੀ ਤਸਵੀਰ ਹੈ। ਜ਼ਫਰਨਾਮੇ ਦਾ ਹਰ ਸ਼ਬਦ ਚੜ੍ਹਦੀ ਕਲਾ ਦਾ ਸੂਚਕ ਹੈ। ਗੁਰੂ ਸਾਹਿਬ ਨੇ ਔਰੰਗਜ਼ੇਬ ਬਾਦਸ਼ਾਹ ਨੂੰ ਲਿਖਿਆ "ਜੇਕਰ ਤੈਨੂੰ ਲਸ਼ਕਰ ਅਤੇ ਦੌਲਤ ਤੇ ਮਾਣ ਹੈ ਤਾਂ ਮੇਰਾ ਧਿਆਨ ਉਸ ਸਰਬ ਸ਼ਕਤੀਮਾਨ ਅਕਾਲਪੁਰਖ ਵਲ ਹੈ। ਗੁਰੂ ਸਾਹਿਬ ਨੂੰ ਕਿੰਨਾ ਵਿਸ਼ਵਾਸ ਸਰਬਸ਼ਕਤੀ ਮਾਨ ਅਕਾਲਪੁਰਖ ਤੇ ਚਮਕੌਰ ਤੇ ਸਰਹਿੰਦ ਵਿਚ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਤੇ ਵੀ ਆਪ ਖ਼ਾਲਸੇ ਦੀਆਂ ਚੜ੍ਹਦੀਆਂ ਕਲਾਂ ਵਿਚ ਭਰੋਸਾ ਰਖਦੇ ਹਨ ਤੇ

ਜ਼ਫਰਨਾਮੇ ਵਿਚ ਲਿਖਦੇ ਹਨ "ਕੀ ਹੋਇਆ ਜੇਕਰ ਮੇਰੇ ਚਾਰ ਮਾਸੂਮ ਬੱਚੇ ਸ਼ਹੀਦ ਹੋ ਗਏ ਹਨ, ਖ਼ਾਲਸਾ ਹਾਲੀ ਕਾਇਮ ਹੈ ਅਤੇ ਸਦਾ ਲਈ ਵਧੇ ਫੁਲੇਗਾ।" (2) ਚਮਕੌਰ ਦਾ ਹਾਲ ਲਿਖਦੇ ਹੋਏ ਗੁਰੂ ਸਾਹਿਬ ਨੇ ਲਿਖਿਆ ਕਿ ਕਿਵੇਂ ਚਮਕੌਰ ਦੀ ਛੋਟੀ ਜਿਹੀ ਗੜ੍ਹੀ ਵਿਚ ਹਜ਼ਾਰਾ ਫ਼ੌਜੀਆਂ ਨੇ ਹਮਲਾ ਕਰ ਦਿੱਤਾ ਚਾਲੀ ਸਿੱਖ ਕਿੰਨਾ ਕੁ ਚਿਰ ਟਾਕਰਾ ਕਰ ਸਕਦੇ ਸਨ।

ਜ਼ਫ਼ਰਨਾਮਾ ਲਿਖਣ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਮੁਕਤਸਰ ਵਾਲੇ ਪਾਸੇ ਆ ਗਏ। ਇਥੇ ਮੁਕਤਸਰ ਦੀ ਲੜਾਈ ਮੁਗ਼ਲ ਸੈਨਾ ਨਾਲ ਹੋਈ। ਇਸ ਤੋਂ ਪਿਛੋਂ ਗੁਰੂ ਸਾਹਿਬ ਦਮਦਮਾ ਸਾਹਿਬ ਤਲਵੰਡੀ ਸਾਬੋ ਚਲੇ ਗਏ ਤੇ ਉਥੇ ਕੁਝ ਸਮਾਂ ਟਿਕ ਕੇ ਬੈਠੇ। ਫੇਰ ਤਲਵੰਡੀ ਸਾਬੋ ਹੀ ਸ਼ਾਇਦ ਜ਼ਫ਼ਰਨਾਮੇ ਦਾ ਉੱਤਰ ਗੁਰੂ ਜੀ ਨੂੰ ਬਾਦਸ਼ਾਹ ਵਲੋਂ ਮਿਲ ਗਿਆ ਤੇ ਆਪ ਬਾਦਸ਼ਾਹ ਨੂੰ ਮਿਲਣ ਲਈ ਦੱਖਣ ਵਲ ਟੁਰ ਪਏ। ਹਾਲੀ ਆਪ ਰਾਜਸਥਾਨ ਦੇ ਨਗਰ ਬਘੌਰ ਹੀ ਪੁੱਜੇ ਸਨ ਕਿ ਆਪ ਨੂੰ ਪਤਾ ਲਗ ਗਿਆ ਕਿ ਔਰੰਗਜ਼ੇਬ ਦੀ ਮ੍ਰਿਤੂ ਹੋ ਗਈ ਹੈ। ਆਪ ਦਖ਼ਣ ਵਲ ਜਾਣ ਦੀ ਥਾਂ ਦਿੱਲੀ ਮੁੜ ਗਏ।

*1707* ਈ. ਵਿਚ ਔਰੰਗਜ਼ੇਬ ਦੀ ਮੌਤ ਪਿਛੋਂ ਉਸ ਦੇ ਪੁੱਤਰਾਂ ਵਿਚ ਤਖ਼ਤ ਪ੍ਰਾਪਤ ਕਰਨ ਦੀ ਜੰਗ ਛਿੜ ਗਈ। ਔਰੰਗਜ਼ੇਬ ਦਾ ਸਭ ਤੋਂ ਵੱਡਾ ਪੁੱਤਰ ਮੁਅੱਜ਼ਮ ਸੀ ਦੂਜਾ ਨਾਂ ਸ਼ਾਹ ਆਲਮ ਸੀ। ਇਸ ਦਾ ਛੋਟਾ ਭਰਾ ਆਜ਼ਮ ਸੀ। ਆਜ਼ਮ ਦੱਖਣ ਵਾਲੇ ਪਾਸਿਉਂ ਦਿੱਲੀ ਵਲ ਜਾ ਰਿਹਾ ਸੀ ਅਤੇ ਮੁਅੱਜ਼ਮ ਦਿੱਲੀ ਵਲੋਂ ਆਜ਼ਮ ਦਾ ਟਾਕਰਾ ਕਰਨ ਆ ਰਿਹਾ ਸੀ। ਰਸਤੇ ਵਿਚ ਮੁਅੱਜ਼ਮ ਗੁਰੂ ਸਾਹਿਬ ਨੂੰ ਮਿਲ ਪਿਆ। ਮੁਅੱਜ਼ਮ ਗੁਰੂ ਸਾਹਿਬ ਨੂੰ ਪਹਿਲਾਂ ਵੀ ਜਾਣਦਾ ਸੀ। ਗੁਰੂ ਜੀ ਦੀ ਮੁਅੱਜ਼ਮ ਨਾਲ ਜਾਣਕਾਰੀ ਭਾਈ ਨੰਦ ਲਾਲ ਦੀ ਰਾਹੀਂ ਹੋਈ ਸੀ। ਭਾਈ ਨੰਦ ਲਾਲ ਜੀ ਕੁਝ ਸਮਾਂ ਸ਼ਾਹਜ਼ਾਦਾ ਮੁਅੱਜ਼ਮ ਦੀ ਨੌਕਰੀ ਕਰਦੇ ਰਹੇ ਸਨ ਤੇ ਸ਼ਾਹਜ਼ਾਦੇ ਨੂੰ ਆਪਣੀ ਇਲਮੀ ਯੋਗਤਾ ਨਾਲ ਪ੍ਰਭਾਵਿਤ ਕੀਤਾ ਸੀ। ਭਾਈ ਨੰਦ ਲਾਲ ਜੀ ਗੁਰੂ ਜੀ ਦੇ ਸਿੱਖ ਸਨ ਆਪ ਦੀ ਪ੍ਰਸਿੱਧ ਰਚਨਾ ਦੀਵਾਨ-ਇ-ਗੋਯਾ ਹੈ।

ਖਾਫੀ ਖਾਂ ਦੇ ਕਥਨ ਅਨੁਸਾਰ ਜਿਸ ਵੇਲੇ ਮੁਅੱਜ਼ਮ ਗੁਰੂ ਜੀ ਨੂੰ ਮਿਲਿਆ ਉਸ ਵੇਲੇ ਗੁਰੂ ਜੀ ਕੋਲ ਤਿੰਨ ਚਾਰ ਸੌ ਨੇਜ਼ਾਬਰਦਾਰ ਸਨ। ਮੁਅੱਜ਼ਮ ਦੇ ਕਹਿਣ ਤੇ ਉਹ ਸਿੰਘ ਜਾਜੋ ਦੀ ਲੜਾਈ ਵਿਚ ਸ਼ਾਮਲ ਹੋਏ ਤੇ ਇਸ ਲੜਾਈ ਵਿਚ ਮੁੱਅਜ਼ਮ ਦੀ ਜਿੱਤ ਹੋਈ। ਇਸ ਜਿੱਤ ਪਿੱਛੋਂ ਮੁਅੱਜ਼ਮ ਬਹਾਦਰ ਸ਼ਾਹ ਦਾ ਖਿਤਾਬ ਧਾਰਨ ਕਰਕੇ ਦਿੱਲੀ ਦੇ ਤਖ਼ਤ ਤੇ ਬੈਠੇ। ਤਖ਼ਤ ਤੇ ਬੈਠਣ ਪਿੱਛੋਂ ਉਸਨੇ ਗੁਰੂ ਜੀ ਨੂੰ ਆਗਰੇ ਦੇ ਕਿਲ੍ਹੇ ਵਿਚ ਸਦਿਆ ਤੇ ਉਥੇ ਗੁਰੂ ਜੀ ਦਾ ਧੰਨਵਾਦ ਕੀਤਾ ਤੇ ਇਕ ਕੀਮਤੀ ਖਿਲਅਤ ਦਿੱਤੀ, ਜਿਵੇਂ ਕਿ ਗੁਰੂ ਜੀ ਦਾ ਦਰਬਾਰੀ ਕਵੀ ਸੈਨਾਪਤ ਗੁਰ-ਸੋਭਾ ਵਿਚ ਲਿਖਦਾ ਹੈ :-

ਕਲਗੀ ਅਉਰ ਧੁਗਧੁਗੀ ਆਨੀ
ਖਿਲਅਤ ਏਕ ਸ਼ਾਹ ਮਨਮਾਨੀ
ਸ਼ਾਹ ਪ੍ਰਭੂ ਕੋ ਭੇਟ ਚੜ੍ਹਾਈ
ਖੁਸੀ ਕਰੋ ਤੁਮ ਸੋ ਬਨ ਆਈ
ਤਾਹਿ ਸੈਮ ਪ੍ਰਭ ਨੇ ਫਰਮਾਯੋ
ਅੰਦਰਿ ਸ਼ਾਹਿ ਪੈ ਸਿੰਘ ਬੁਲਾਯੋ
ਬਸਤ੍ਰ ਤਾਹਿ ਪਾਸ ਉਠਵਾਏ
ਬਿਦਾ ਭਏ ਪ੍ਰਭ ਡੇਰੇ ਆਏ।

ਗੁਰੂ ਸਾਹਿਬ ਜੀ ਅਤੇ ਬਹਾਦਰ ਸ਼ਾਹ ਦੀ ਗੱਲ ਬਾਤ ਹੋ ਹੀ ਰਹੀ ਸੀ ਕਿ ਦੱਖਣ ਵਿਚ ਬਹਾਦਰ ਸ਼ਾਹ

ਦੇ ਛੋਟੇ ਭਰਾ ਕਾਮਬਖਸ਼ ਨੇ ਬਗਾਵਤ ਕਰ ਦਿੱਤੀ। ਬਹਾਦਰ ਸ਼ਾਹ ਦੱਖਣ ਵਲ ਟੁਰ ਪਿਆ ਤੇ ਉਸ ਨੇ ਗੁਰੂ ਜੀ ਨੂੰ ਦੱਖਣ ਵੱਲ ਨਾਲ ਜਾਣ ਲਈ ਪਰੇਰ ਲਿਆ। ਸਮੇਂ ਦਾ ਪ੍ਰਸਿੱਧ ਇਤਿਹਾਸਕਾਰ ਖਾਫ਼ੀ ਖਾਂ ਲਿਖਦਾ ਹੈ ਕਿ ਗੁਰੂ ਜੀ ਨੇ ਬਾਦਸ਼ਾਹਤ ਦਾ ਸਾਥ ਕੀਤਾ। ਇਸ ਤਰ੍ਹਾਂ ਜਦੋਂ ਮੁਗ਼ਲ ਫ਼ੌਜਾਂ ਨੰਦੇੜ ਪੁੱਜੀਆਂ ਤੇ ਗੁਰੂ ਜੀ ਨੇ ਗੋਦਾਵਰੀ ਦਰਿਆ ਦੇ ਕੰਢੇ ਡੇਰਾ ਕਰ ਦਿੱਤਾ। ਇਥੇ ਹੀ ਬੰਦੇ ਬਹਾਦਰ ਗੁਰੂ ਜੀ ਨੂੰ ਮਿਲਿਆ ਤੇ ਉਨ੍ਹਾਂ ਨੇ ਪੰਜਾਬ ਵਲ ਤੋਰਿਆ।

ਨੰਦੇੜ ਵਿਚ ਗੁਰੂ ਸਾਹਿਬ ਨੇ ਅਕਾਲ ਚਲਾਣਾ ਕੀਤਾ। ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਇਕ ਦਿਨ ਇਕ ਪਠਾਨ ਨੇ ਆਪ ਤੇ ਤਲਵਾਰ ਦਾ ਵਾਰ ਕੀਤਾ। ਗੁਰੂ ਸਾਹਿਬ ਉਸ ਨਾਲ ਜ਼ਖ਼ਮੀ ਹੋ ਗਏ। ਕੁਝ ਸਮੇਂ ਪਿਛੋਂ ਉਹ ਜਖ਼ਮ ਖੁਲ ਗਏ ਤੇ ਗੁਰੂ ਸਾਹਿਬ ਜੋਤੀ ਜੋਤ ਸਮਾਉਣ ਦਾ ਕਾਰਣ ਬਣੇ। ਹਮਲਾ ਕਰਨ ਵਾਲੇ ਪਠਾਣ ਬਾਰੇ ਅੱਡ ਅੱਡ ਰਾਵਾਂ ਹਨ। ਭਾਈ ਸੰਤੋਖ ਸਿੰਘ ਕਰਤਾ 'ਸੂਰਜ ਪ੍ਰਕਾਸ਼' ਉਸ ਨੂੰ ਗੁਲ ਖਾਂ ਕਹਿੰਦਾ ਹੈ। ਬਖ਼ਤਮਲ 'ਖ਼ਾਲਸਾ ਨਾਮੇ' ਵਿਚ ਉਸਨੂੰ ਇਕ ਘੋੜਿਆਂ ਦਾ ਵਪਾਰੀ ਦਸਦਾ ਹੈ। ਕਈ ਅੰਗਰੇਜ਼ ਲਿਖਾਰੀ ਜਿਵੇਂਕਿ ਕਨ੍ਹਿੰਘਮ ਉਸ ਪਠਾਨ ਨੂੰ ਵਪਾਰੀ ਹੀ ਮੰਨਦੇ ਹਨ। ਪਰ ਸਮਕਾਲੀ ਲੇਖਕ ਖਾਫ਼ੀ ਖ਼ਾਂ (ਕਰਤਾ ਮੁੰਤਖਿਬ ਅਲ ਲਬਾਬ) ਅਤੇ ਸੈਨਾਪਤ ਕਰਤਾ 'ਗੁਰ ਸੋਭਾ' ਉਸ ਨੂੰ ਇਕ ਨਾਵਾਕਿਫ਼ ਪਠਾਨ ਦਸਦੇ ਹਨ ਜੋ ਗੁਰੂ ਸਾਹਿਬ ਤੇ ਹਮਲਾ ਕਰਨ ਲਈ ਸਮੇਂ ਦੀ ਭਾਲ ਵਿਚ ਕਈ ਵਾਰੀ ਗੁਰੂ ਜੀ ਦੇ ਡੇਰੇ ਆਇਆ ਤੇ ਗੁਰੂ ਸਾਹਿਬ ਨੂੰ ਇਕੱਲਾ ਵੇਖ ਕੇ ਵਾਰ ਕਰ ਦਿੱਤਾ। ਗੁਰੂ ਜੀ ਦਾ ਦਰਬਾਰੀ ਕਵੀ ਸੈਨਾਪਤੀ ਕਵੀ ਸੈਨਾਪਤ ਲਿਖਦਾ ਹੈ :-

ਘਨੀ ਬਾਰ ਆਯਾ ਲੀਓ ਭੇਦ ਸਾਰਾ
ਸੰਮਾ ਸ਼ਿਆਮ ਕਾ ਭਾਪ ਕੈ ਯੋ ਬਿਚਾਰਾ
ਦਿਨੰ ਏਕ ਸ਼ਿਆਮੰ ਸਮੇਂ ਦੁਸ਼ਟ ਆਯੋ
ਸਜੀ ਸ਼ਾਹਿਬੰ ਅਤੰ ਤਾ ਕੋ ਬੁਲਾਯੋ
ਫਿਰੰ ਜਾਇ. ਬੈਠਾ ਕਿ ਪ੍ਰਸਾਦਿ ਦੀਨਾ
ਗਹੀ ਮੁਸਟਿ ਦੁਸਟਿ ਮੁਖ ਮਾਹਿ ਦੀਨਾ
ਨਹੀਂ ਸਿੰਘ ਕੋਈ ਤਹਾਂ ਪਾਸ ਔਰੇ
ਰਹੇ ਏਕ ਹੀ ਉਘ ਸੋਈ ਗਯੋ ਰੇ
ਇਤ ਮੈ ਪ੍ਰਭੂ ਆਪ ਬਿਸਰਾਮ ਕੀਨਾ
ਗਹੀ ਦੁਸਟ ਜਮ ਧਾਰ ਉਰਵਾਰ ਕੀਨਾ।

ਇਸ ਤਰ੍ਹਾਂ ਇਸ ਮਹਾਨ ਕਲਾਧਾਰੀ ਵਿਅਕਤੀ ਦਾ ਅੰਤ ਹੋਇਆ ਜਿਸ ਨੇ ਛੋਟੀ ਜਿਹੀ ਅਵਸਥਾ ਵਿਚ ਸਮਾਜਿਕ, ਧਾਰਮਿਕ ਅਤੇ ਰਾਜਨੀਤਕ ਖੇਤਰ ਵਿਚ ਇਕ ਮਹਾਨ ਕਰਾਂਤੀ ਲਿਆਂਦੀ ਸੀ।[1]

---

1. ਗੁਰੂ ਸਹਿਬ ਦੀ ਸ਼ਹੀਦੀ ਦੇ ਵਿਸਥਾਰ ਲਈ ਵੇਖੋ ਮੇਰਾ ਲੇਖ "ਮਾਰਟੇਅਡਮ ਆਫ਼ ਗੁਰੂ ਗੋਬਿੰਦ ਸਿੰਘ" ਮੇਰੀ ਪੁਸਤਕ "ਪਰਸਪੈਕਟਿਵ ਆਨ ਸਿਖ ਗੁਰੂਜ਼"

## ਚਿਤ੍ਰੋ ਪਾਖਿਯਾਨ - ਬੀਰ-ਰਸੀ ਰਚਨਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਰਦਾ ਦਿਲਾਂ ਨੂੰ ਉਭਾਰਨ ਲਈ ਡਿਗੀ ਤੇ ਲਤਾੜੀ ਕੌਮ ਨੂੰ ਬੀਰ ਰਸ ਪ੍ਰਦਾਨ ਕਰਨ ਲਈ ਬੀਰ ਗਾਥਾ ਦਾ ਉਚਾਰਨ ਕੀਤਾ। ਦਸਮ ਪਿਤਾ ਦੀ ਇਹ ਬੀਰ ਰਸੀ ਰਚਨਾ ਦਸਮ ਗ੍ਰੰਥ ਦੀ ਹਰ ਬਾਣੀ ਵਿਚ ਮੌਜੂਦ ਹੈ ਪਰ ਮੈਂ ਇਸ ਨਿਬੰਧ ਨੂੰ ਕੇਵਲ ਸ਼ਸ਼ਤਰ ਨਾਮਾ ਮਾਲਾ, ਚਰਿਤ੍ਰ ਪਾਖਯਾਨ ਤੇ ਜ਼ਫ਼ਰਨਾਮਾ ਵਿਚ ਆਈਆਂ ਬੀਰ ਰਸੀ ਟੂਕਾਂ ਦੇ ਆਧਾਰ ਤੇ ਲਿਖਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰਾਂ ਨੂੰ ਅਕਾਲ ਪੁਰਖ ਦਾ ਰੂਪ ਤੇ ਅਕਾਲ ਪੁਰਖ ਨੂੰ ਸ਼ਸਤਰਾਂ ਦੇ ਰੂਪ ਵਿਚ ਵੇਖਿਆ ਹੈ। ਭਾਈ ਨੰਦ ਲਾਲ ਜੀ ਨੇ ਲਿਖਿਆ ਹੈ "ਰੌਂਗ ਰਾਏ ਮੁਖਤਲਿਫ ਦਾਰਦ ਬੁਤੇ ਅਯਾਰੇ ਮਾਂ" ਬਚਿਤਰ ਨਾਟਕ ਦੇ ਆਰੰਭ ਵਿਚ ਆਪ ਨੇ ਸ੍ਰੀ ਖੜਗ ਨੂੰ ਐਸੀ ਪ੍ਰਭਾਵਸ਼ਾਲੀ ਅਖਰਾਂ ਵਿਚ ਨਮਸਕਾਰ ਕੀਤੀ ਹੈ ਜਿਸ ਦੀ ਤੁਲਨਾ ਡਾਕਟਰ ਗੋਕਲ ਚੰਦ ਨਾਰੰਗ ਦੇ ਕਥਨ ਅਨੁਸਾਰ ਸਾਰੇ ਜਗਤ ਦੇ ਸਾਹਿਤ ਵਿਚ ਨਹੀਂ ਮਿਲਦੀ।

ਖਗ ਖੰਡ ਬਿਹੰਡ ਖਲ ਦਲ ਖੰਡੰ ਅਤਿ ਰਣ ਮੰਡੰ ਧਰਬੰਡੰ ॥
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥
ਸੁਖ ਸੰਤਾ ਕਰਣੰ ਦੁਰਮਤਿ ਦਰਣੈ ਕਿਲਬਿਖ ਹਰਣੰ ਅਸ ਸਰਣੰ ॥
ਜੈ ਜੈ ਜਗਕਾਰਣ ਸ੍ਰਿਸਟ ਉਚਾਰਣ ਮਮ ਪ੍ਰਤਿਪਾਰਣ ਜੈ ਤੇਗੰ ॥ 2 ॥

ਕੱਟ ਕੇ ਖਲਾਰ ਦੇਣ ਵਾਲੀ ਖੜਗ ਦੀ ਜੈ ਹੋਵੇ। ਵੈਰੀ ਦਲ ਨੂੰ ਵਢਣ ਵਾਲੀ ਨੂੰ, ਜੰਗ ਨੂੰ ਮਚਾਉਣ ਵਾਲੀ ਇਸ ਬਲਵਾਨ ਨੂੰ ਨਮਸਕਾਰ ਹੋਵੇ।

ਨਾ ਟੁੱਟਣ ਵਾਲੇ ਡੌਲਿਆਂ ਨੂੰ (ਜਿਨ੍ਹਾਂ ਸ੍ਰੀ ਖੜਗ ਨੂੰ ਫੜਿਆ ਹੈ) ਤੇ ਉਸ ਤਿਖੇ ਤੇਜ ਵਾਲੀ ਨੂੰ ਅਬੁਝ ਜੋਤ ਨੂੰ ਜੋ ਸੂਰਜ ਦੀ ਚਮਕ ਨੂੰ ਫਿਕਿਆਂ ਕਰਦੀ ਹੈ-ਮੇਰੀ ਨਮਸਕਾਰ

ਸੰਤਾਂ ਨੂੰ ਸੁਖੀ ਕਰਨ ਵਾਲੀ, ਕੁਮਤੀਆਂ ਨੂੰ ਦਲ੍ਹ ਦੇਣ ਵਾਲੀ, ਪਾਪਾਂ ਨੂੰ ਨਾਸ਼ ਕਰਨ ਵਾਲੀ, ਭਗਉਤੀ ਮੈਂ ਤੇਰੀ ਸਰਨ ਲੈਂਦਾ ਹਾਂ।

ਹੇ ਤੇਗ। ਤੇਰੀ ਜੈ ਹੋਵੇ ਕਿਉਂਕਿ ਤੂੰ ਹੀ ਜਗਤ ਦਾ ਕਾਰਨ ਹੈ, ਸ੍ਰਿਸ਼ਟੀ ਨੂੰ ਬਚਾਉਣ ਵਾਲੀ ਹੈ ਮੇਰੀ ਪ੍ਰਤਪਾਲਨਾ ਕਰਨ ਵਾਲੀ ਹੈ।

"ਸਸ਼ਤਰ ਨਾਮ ਮਾਲਾ" ਰਚਨਾ ਵਿਚ ਸੂਰਵੀਰਤਾ ਦੇ ਅਵਤਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਸਤਰ ਤੇ ਅਸਤਰਾਂ ਦੇ ਨਾਂ ਲੈ ਲੈ ਕੇ ਉਨ੍ਹਾਂ ਨੂੰ ਨਮਸਕਾਰ ਕਰਦੇ ਹਨ ਤੇ ਮੁਕਤੀ ਦਾ ਸਾਧਨ ਦੱਸਦੇ ਹਨ ।

ਉਨ੍ਹਾਂ ਨੂੰ "ਪੀਰ" ਭਾਵ ਪੂਜਨੀਕ ਮੰਨਦੇ ਹਨ ਤੇ ਦਸਦੇ ਹਨ ਕਿ ਉਨ੍ਹਾਂ ਨੂੰ ਧਿਆਉਣ ਵਾਲਾ ਮੁਕਤੀ ਦਾ ਲਖਾਇਕ ਹੈ :-

ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥
ਸੈਫ ਸਰੋਹੀ ਸੈਹਥੀ ਯਹੇ ਹਮਾਰੈ ਪੀਰ ॥ 3 ॥
ਤੀਰ ਤੁਹੀ ਸੈਥੀ ਤੁਹੀ ਤੁਹੀ ਤਾਰ ਤਰਵਾਰ ॥
ਨਾਮ ਤਿਹਾਰੇ ਜੋ ਜਪੈ ਭਏ ਸਿਧੰ ਭਵ ਪਾਰ ॥ 4 ॥

ਸ੍ਰੀ ਖੜਗ ਨੂੰ ਨਮਸਕਾਰ ਕਰਦਿਆਂ ਹੋਇਆਂ ਉਸ ਨੂੰ ਵਿਜੇ ਦਾ ਚਿੰਨ੍ਹ ਸੂਰਮਗਤੀ ਦਾ ਸਾਧਨ ਤੇ ਸਰਬ ਵਿਆਪੀ ਸ਼ਕਤੀ ਮੰਨਿਆ ਹੈ । ਆਪ ਫਰਮਾਉਂਦੇ ਹਨ :-

ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ ॥
ਤੁਹੀ ਨਿਸਾਨੀ ਜੀਤ ਕੀ ਆਜੁ ਤੁਹੀ ਜਗਬੀਰ ॥ 5 ॥
ਤੁਹੀ ਸੂਲ ਸੈਥੀ ਤਾਰ ਤੂੰ ਨਿਖੰਗ ਅਰੁ ਬਾਨ ॥
ਤੁਹੀ ਕਟਾਰੀ ਸੈਲ ਸਭ ਤੁਮਹੀ ਕਰਦ ਕ੍ਰਿਪਾਨ ॥ 6 ॥
ਸਸਤ੍ਰ ਅਸਤ੍ਰ ਤੁਮਹੀ ਸਿਪਰ ਤੁਮਹੀ ਕਵਚ ਨਿਖੰਗ ॥
ਕਵਚਾਂਤਕ ਤੁਮਹੀ ਬਨੈ ਤੁਮ ਬਯਾਪਕ ਸਰਬੰਗ ॥ 7 ॥

ਸੂਰਮਗਤੀ ਦੇ ਅਵਤਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਲਵਾਰ ਦੀ ਸ਼ਕਤੀ ਨੂੰ ਹੀ ਵਿਦਿਆ ਦਾ ਤੱਤ ਤੇ ਰਾਜ ਦੀ ਥਾਂ ਤੇ ਸੁਸੋਭਤ ਹੋਣ ਵਾਲੀ ਲਿਖਿਆ ਹੈ । ਉਸੇ ਸ਼ਕਤੀ ਨੂੰ ਚਾਨਣਾ ਕਰਨ ਵਾਲੀ ਤੇ ਉਸੇ ਨੂੰ ਹਨੇਰਾ ਫੈਲਾਉਣ ਵਾਲੀ ਤੇ ਯੁੱਧ ਦਾ ਕਉਤਕ ਵੇਖਣ ਵਾਲੀ ਸ਼ਕਤੀ ਮੰਨਿਆ ਹੈ ਤੇ ਅਖੀਰ ਲਿਤਾੜੇ ਜੀਵਾਂ ਨੂੰ ਉਭਾਰਨ ਲਈ ਤੇ ਰਖਿਆ ਕਰਨ ਲਈ ਪ੍ਰਾਰਥਨਾ ਕੀਤੀ ਹੈ :-

ਸ੍ਰੀ ਤੂੰ ਸਭ ਕਾਰਨ ਤੁਹੀ ਤੂੰ ਬਿੰਦਯਾ ਕੋ ਸਾਰ ॥
ਤੁਮ ਸਭ ਕੋ ਉਪਰਾਜਹੀ ਤੁਮਹੀ ਲੇਹੁ ਉਬਾਰ ॥ 8 ॥
ਤੁਮਹੀ ਦਿਨ ਰਜਨੀ ਤੁਹੀ ਤੁਮਹੀ ਜੀਅਨ ਉਪਾਇ ॥
ਕਉਤਕ ਹੇਰਨ ਕੇ ਨਮਿਤ ਤਿਨ ਮੋ ਬਾਦ ਬਢਾਇ ॥ 9 ॥
ਅਸ ਕ੍ਰਿਪਾਨ ਖੰਡੋ ਖੜਗ ਸੈਫ ਤੇਗ ਤਰਵਾਰ ॥
ਕਰੋਰਹਮਰੀ ਸਦਾ ਕਵਚਾਂਤਕ ਕਰਵਾਰ ॥ 10 ॥
ਤੁਹੀ ਕਟਾਰੀ ਦਾੜ੍ਹ ਜਮ ਤੂੰ ਬਿਛੂਓ ਅਰ ਬਾਨ ॥
ਤੋਪ ਤਪਦ ਜੇ ਲੀਜੀਐ ਰੱਛ ਦਾਸ ਮਹਿ ਜਾਨ ॥ 11 ॥

ਦਸਮ ਪਾਤਸ਼ਾਹ ਜੀ ਨੇ ਤਲਵਾਰ ਦੀ ਸ਼ਕਤੀ ਨੂੰ ਸਰਬ ਵਿਆਪੀ ਮੰਨਿਆ ਹੈ ਤੇ ਦਸਿਆ ਹੈ ਕਿ ਇਹ ਸ਼ਕਤੀ ਕਈ ਸ਼ਸਤਰਾਂ ਦਾ ਰੂਪ ਧਾਰਦੀ ਹੈ । ਪੂਰਬ ਤੇ ਪੱਛਮ ਦੇ ਦੇਸ਼ਾਂ ਵਿਚ ਜਿਥੇ ਵੇਖੋ ਇਹ ਸ਼ਕਤੀ ਹਰ ਪਾਸੇ ਨਜ਼ਰ ਆਉਂਦੀ ਹੈ । ਚਰਿਤ੍ਰੋ ਪਾਖਯਾਨ ਦੇ ਆਰੰਭ ਵਿਚ ਆਪ ਲਿਖਦੇ ਹਨ :-

ਤੁਹੀ ਖੜਗਧਾਰਾ ਤੁਹੀ ਬਾਢਵਾਰੀ ॥
ਤੁਹੀ ਤੀਰ ਤਰਵਾਰ ਕਾਤੀ ਕਟਾਰੀ ॥
ਹਲੱਬੀ ਜੁੱਨਬੀ ਮਗਰਬੀ ਤੁਹੀ ਹੈ ॥
ਨਿਹਾਰੋ ਜਹਾਂ ਆਪੁ ਨਾਢੀ ਵਹੀ ਹੈ ॥

ਗੁਰੂ ਸਾਹਿਬ ਫਰਮਾਉਂਦੇ ਹਨ ਕਿ ਸ਼ਸਤਰਾਂ ਦੇ ਕਈ ਰੂਪ ਹਨ ਪਰ ਉਨ੍ਹਾਂ ਨੂੰ ਬਨਾਉਣ ਵਾਲੀ ਇਕੋ ਸ਼ਕਤੀ ਕੰਮ ਕਰਦੀ ਹੈ । ਉਸ ਸ਼ਕਤੀ ਦੀ ਅਰਾਧਨਾ ਕਰਦੇ ਹਨ :-

ਤੁਮ੍ਹੀ ਗੁਰਜ ਤੁਮ ਹੀ ਗਦਾ ਤੁਮਹੀ ਤੀਰ ਤੁਫੰਗ
ਦਾਸ ਜਾਨ ਮੋਰੀ ਸਦਾ ਰਛਾ ਕਰੋ ਸਰਬੰਗ ॥ 13 ॥

ਤੂੰ ਹੀ ਗੁਰਜ ਹੈ ਤੂੰ ਹੀ ਗਦਾ ਹੈ ਅਤੇ ਤੂੰ ਹੀ ਤੀਰ ਤੇ ਬੰਦੂਕ ਹੈ । ਮੈਨੂੰ ਆਪਣਾ ਦਾਸ ਜਾਣ ਕੇ ਸਦਾ ਹੀ ਸਾਰੇ ਰੂਪਾਂ ਵਿਚ ਮੇਰੀ ਰਖਿਆ ਕਰੋ ।

ਛੁਰੀ ਕਲਮ-ਰਿਪ ਕਰਦ ਭਨਿ ਖੰਜਰ ਬੁਗਦਾ ਨਾਇ
ਅਰਧ ਰਿਜਕ ਸਭ ਜਗਤ ਕੋ ਮੁਹਿਤੁਮ ਲੇਹੁ ਬਚਾਇ ॥ 14 ॥

ਛੁਰੀ, ਚਾਕੂ ਕਰਦ, ਟੋਕਾ ਆਦਿ ਨਾਮਾਂ ਵਾਲੇ ਜਿੰਨੇ ਸ਼ਸਤਰ ਹਨ ਸਾਰੇ ਹੀ ਜਗਤ ਨੂੰ ਪ੍ਰਾਪਤ ਹੋਣ ਯੋਗ ਦੌਲਤ ਹਨ । ਤੁਸੀਂ (ਤੇ ਸ੍ਰੀ ਖੜਗ) ਮੇਰੀ ਰਖਿਆ ਕਰੋ ।

ਸੈਫ ਸਰੋਹੀ ਸਤ ਅਰਿ ਸਾਰੰਗ ਗਾਰਿ ਜਿਹ ਨਾਮ
ਸਦਾ ਹਮਾਰੇ ਚਿਤ ਬਸੋ ਸਦਾ ਕਰੋ ਮਮਕਾਮ ॥ 20 ॥

ਸੈਫ, ਸਰੋਹੀ ਸਤ੍ਰ ਅਰਿ ਤੇ ਸਾਰੰਗਾਰਿ ਜਿਸ ਦਾ ਨਾਮ ਹੈ ਉਹ ਤਲਵਾਰ ਸਦਾ ਮੇਰੇ ਚਿਤ ਵਸੈ ਅਤੇ ਸਦਾ ਹੀ ਮੇਰੇ ਕੰਮ ਪੂਰੇ ਕਰੇ ।

ਗੁਰੂ ਸਾਹਿਬ ਸ੍ਰੀ ਸਾਹਿਬ ਦੀ ਮਹਾਨਤਾ ਦਸਦੇ ਹੋਏ ਕਹਿੰਦੇ ਹਨ ਕਿ ਨਾ ਕੇਵਲ ਕਿਰਪਾਨ ਹੀ ਨਮਸਕਾਰ ਦੇ ਯੋਗ ਹੈ ਸਗੋਂ ਕ੍ਰਿਪਾਨ ਧਾਰੀ ਵੀ । ਆਪ ਖੜਗਧਾਰੀ ਅਕਾਲਪੁਰਖ ਅਗੇ ਬੇਨਤੀ ਕਰਦੇ ਹਨ ਕਿ ਉਹ ਉਸ ਦੀ ਸਰਨ ਹਨ ਤੇ ਏ ਅਕਾਲਪੁਰਖ ਰਖਿਆ ਕਰੋ :-

ਕ੍ਰਿਪਾਣ ਪਾਣ ਧਾਰੀਐਂ-ਕਰੋਰ ਪਾਪ ਟਾਰੀਐਂ ॥
ਗਦਾ ਗ੍ਰਿਸਟ ਪਾਨਿਐਂ-ਕਮਾਣ ਬਾਣ ਤਾਨਿਐਂ ॥ 47 ॥
ਸਬਦ ਸੰਖ ਬਜਿਯੰ-ਘਣੰਕ ਘੁਘਰ ਗਜਿਯੰ ॥
ਸਰਨਿ ਨਾਥ ਤੋਰੀਯੰ-ਉਬਾਰ ਲਾਜ ਮੋਰੀਯੰ ॥ 48 ॥

ਜੋ ਹੱਥ ਵਿਚ ਤਲਵਾਰ ਧਾਰਨ ਵਾਲਾ ਹੈ ਉਹ ਕਰੋੜਾਂ ਪਾਪਾਂ ਨੂੰ ਦੂਰ ਕਰਨ ਵਾਲਾ ਹੈ । ਉਸ ਨੇ ਵੱਡੀ ਗਦਾ ਫੜੀ ਹੋਈ ਹੈ ਅਤੇ ਕਮਾਨ ਵਿਚ ਬਾਣ ਚੜ੍ਹਾਇਆ ਹੋਇਆ ਹੈ । ਸੰਖ ਵਜਨ ਦਾ ਸ਼ਬਦ ਹੁੰਦਾ ਹੈ । ਬਹੁਤੇ ਘੁੰਘਰੂਆਂ ਦਾ ਛਣਕਾਰ ਹੁੰਦਾ ਹੈ । ਹੇ ਨਾਥ ਮੈਂ ਤੇਰੀ ਸਰਨੀ ਆਇਆ ਹਾਂ । ਮੇਰੀ ਲੱਜਾ ਰੱਖ ਲੇ ।

ਗੁਰੂ ਸਾਹਿਬ ਉਸ ਸਸ਼ਤਰਾਂ ਦੇ ਧਾਰਨੀ ਅਕਾਲ ਪੁਰਖ ਨੂੰ ਨਮਸਕਾਰ ਕਰਦੇ ਹਨ ਤੇ ਅੰਤ ਵਿਚ ਸਭ ਪ੍ਰਕਾਰ ਦੇ ਸਸ਼ਤਰਾਂ ਤੇ ਅਸ਼ਤਰਾਂ ਨੂੰ ਪ੍ਰਣਾਮ ਕਹਿੰਦੇ ਹਨ :-

ਨਮੋ ਚਕ੍ਰ ਪਾਣੰ ਅਭੂਤੰ ਭਯਾਣੰ

ਨਮੋ ਉਗਰ ਦਾੜੰ ਮਹਾਗ੍ਰਿਸਟ ਗਾੜੰ ॥ 89 ॥
ਨਮੋ ਤੀਰ ਤਪੰ ਜਿਨੰ ਸ਼ਤ੍ਰੂ ਘੋਪੰ
ਨਮੋ ਧੋਪ ਪਟੰ ਜਿਨੰ ਦੁਸਟ ਦਣੰ ॥ 90 ॥
ਜਿਤੇ ਸਸਤ੍ਰ ਨਾਮੰ ਨਮਸਕਾਰ ਤਾਮੰ
ਜਿਤੇ ਅਸਤ੍ਰ ਭੇਯੰ ਨਮਸ਼ਕਾਰ ਤੇਯੰ ॥ 91 ॥

ਚਕ੍ਰਧਾਰੀ ਨੂੰ ਨਮਸਕਾਰ ਹੈ ਜੋ ਤਤਾ ਤੋਂ ਬਿਨਾਂ ਹੀ ਹੋਇਆ ਹੈ । ਤਿਖੀਆਂ ਦਾੜ੍ਹਾ ਵਾਲੇ ਨੂੰ ਨਮਸਕਾਰ ਜਿਹੜੀਆਂ ਵੱਡੀਆਂ ਮੋਟੀਆਂ ਤੇ ਮਜਬੂਤ ਹਨ । ਤੀਰ ਤੇ ਤੋਪ ਨੂੰ ਨਮਸਕਾਰ ਜਿਸ ਨੇ ਵੈਰੀਆਂ ਨੂੰ ਮਾਰਿਆ ਹੈ । ਤੋਪ ਤੇ ਪਟਹਿ ਨੂੰ ਨਮਸਕਾਰ ਹੈ ਜਿਸ ਨੇ ਦੁਸ਼ਟਾਂ ਨੂੰ ਛਾਂਟਿਆ ਹੈ । ਜਿੰਨੇ ਨਾਵਾਂ ਦੇ ਸ਼ਸ਼ਤ੍ਰ ਹੈ ਤਿਨਾਂ ਨੂੰ ਨਮਸਕਾਰ ਹੈ ਜਿੰਨੇ ਕਿਸਮਾਂ ਦੇ ਅਸਤਰ ਹਨ ਤਿਨਾਂ ਨੂੰ ਨਮਸਕਾਰ ਹੈ ।

ਇਸਤਰੀ ਨੂੰ ਕਮਜ਼ੋਰ ਤੇ ਦੁਰਬਲ ਮੰਨਿਆ ਗਿਆ ਹੈ । ਪਰ ਦਸਮ ਗ੍ਰੰਥ ਵਿਚ ਇਸਤ੍ਰੀ ਚੰਡੀ ਦਾ ਰੂਪ ਧਾਰਦੀ ਹੈ ਤੇ ਸੰਗਰਾਮ ਵਿਚ ਜੁਝਦੀ ਹੈ । ਚਰਿਤ੍ਰੋ ਪਾਖਯਾਨ ਵਿਚ ਵੀ ਬਹਾਦਰ ਤੇ ਦਲੇਰ ਇਸਤ੍ਰੀਆਂ ਦੀ ਘਾਟ ਨਹੀਂ । ਚਰ੍ਰਿਤ ਨੰਬਰ 52 ਵਿਚ ਉਸ ਰਾਜ ਕੁਮਾਰੀ ਦਾ ਕਥਨ ਹੈ ਜਿਹੜੀ ਉਸ ਪੁਰਖ ਨੂੰ ਪਤੀ ਬਨਾਉਣਾ ਚਾਹੁੰਦੀ ਹੈ ਜਿਹੜਾ ਉਸ ਨੂੰ ਯੁੱਧ ਵਿਚ ਜਿਤੇ । ਗ੍ਰੰਥ ਕਰਤਾ ਨੇ ਸਵੰਬਰ ਨੂੰ ਇਥੇ ਯੁੱਧ ਦਾ ਰੂਪ ਦੇ ਦਿੱਤਾ ਹੈ । ਰਾਜਕੁਮਾਰੀ ਕਹਿੰਦੀ ਹੈ :-

''ਤਬ ਕੰਨਯਾ ਐਸੇ ਕਹੀ ਬਚਨ ਪਿਤਾ ਕੇ ਸਾਥ
ਜੋ ਕੋ ਜੁਧ ਜੀਤੇ ਮੁਝੇ ਵਹੈ ਹਮਾਰੈ ਨਾਥ''

ਰਾਜ ਕੰਨਿਆ ਨੇ ਘੋਰ ਯੁੱਧ ਕੀਤਾ ਤੇ ਕਈਆਂ ਨੂੰ ਤੀਰਾਂ ਨਾਲ ਵਿੰਨ ਕੇ ਸੁੱਟ ਦਿੱਤਾ :

ਮਚਯੋ ਤੁਮਲ ਜੁਧਤਾ ਭਾਰੀ, ਨਾਚੈ ਸੂਰਬੀਰ ਹੰਕਾਰੀ
ਤਾਲ ਧਨੁ ਹਿਯਨ ਬਿਸਿਖ ਚਲਾਵਤ ਮਾਇ ਮਰਿ ਪਦ ਕੂਕਿ ਸੁਨਾਵਤਿ

ਉਥੇ ਬਹੁਤ ਭਾਰੀ ਯੁੱਧ ਹੋਇਆ । ਦੋਹਾਂ ਪਾਸਿਆਂ ਤੋਂ ਧਨੁਸ਼ਾਂ ਨੂੰ ਖਿਚ ਕੇ ਚਲਾਉਂਦੇ ਪਏ ਹਨ । ਕਈਆਂ ਨੂੰ ਗੁੱਸਾ ਆ ਗਿਆ ਹੈ ਤੇ ਉਹ ਮੈਦਾਨ ਵਿਚ ਘੋੜੇ ਨਚਾ ਰਹੇ ਹਨ । ਯੁੱਧ ਦਾ ਨਕਸ਼ਾ ਇਉਂ ਖਿਚਿਆ ਹੈ :-

ਬਿਨ ਸੀਧਨ ਕੇਤਿਕ ਭਟ ਡੋਲਹਿ
ਕਿਤੇ ਤਮਕਿ ਰਨ ਤੁਰੇ ਨਚਾਵੈ
ਕਤਕ ਮਾਹਿ ਮਾਹਿ ਕਰ ਬੋਲਹਿ
ਜੂਝਿ ਕਿਤਕਿ ਜ ਮਲੋਕ ਸਿਧਾਵੈ ॥ 35 ॥
ਕਟਿ ਕਟਿ ਪਰੇ ਸੁਭਟ ਛਿਤ ਭਾਰੇ
ਭੂਪ ਸੁਤਾ ਕਰ ਕੋਪ ਪਛਾਰੇ ॥

ਮੈਦਾਨੇ ਜੰਗ ਵਿਚ ਹੋਈ ਤਬਾਹੀ ਤੇ ਯੋਧਿਆਂ ਦੇ ਕੀਤੇ ਕਾਰਨਾਮਿਆਂ ਦਾ ਚਿਤਰ ਖਿਚਿਆ ਹੈ । ਰਾਜਕੁਮਾਰਾਂ ਨੇ ਕਿਵੇਂ ਹਥਿਆਰ ਫੜੇ ਹਨ ਤੇ ਮੈਦਾਨ ਵਿਚ ਕੁੱਦ ਪਏ ਹਨ ਤੇ ਕਿਵੇਂ ਉਨ੍ਹਾਂ ਨੇ ਤਬਾਹੀ ਕੀਤੀ ਹੈ । ਕਿਧਰੇ ਹਥ ਟੁੱਟੇ ਪਏ ਹਨ ਤੇ ਘੋੜੇ ਹਿਨਕ ਰਹੇ ਹਨ ਕਿਧਰੇ ਰਾਜਿਆਂ ਦੇ ਸਿਰਾਂ ਦੇ ਤਾਜ ਪਏ ਹਨ ਤੇ ਕਿਧਰੇ

ਵਡੇ ਹਾਥੀਆਂ ਦੀਆਂ ਸੁੰਡਾਂ ਡਿਗੀਆਂ ਪਈਆਂ ਹਨ ਕਿਧਰੇ ਘੋੜੇ ਸਵਾਰਾਂ ਤੋਂ ਬਿਨਾਂ ਭੱਜ ਰਹੇ ਹਨ :-

ਕਾਢ ਕ੍ਰਿਪਾਨ ਮਹਾ ਕੁਪਿ ਕੈ ਭਟਕੂਦਿ ਪਰੇ ਸਰਦਾਰ ਕਰੋਰੇ
ਬਾਲਰਨੇ ਬਲਵਾਨ ਘਨੇ ਇਕ ਫਾਂਸਨ ਸੋ ਗਹਿ ਕੈ ਝਕ ਝੋਰੇ ।
ਸਾਜ ਪਰੇ ਕਾਹੂੰ ਤਾਜ ਗਿਰੇ ਗਜਰਾਜ ਗਿਰੇ ਛਿਤ ਪੈ ਸਿਰ ਤੋਰੇ
ਲੂਟੇ ਰਥੀ ਰਥ ਫੂਟੇ ਕਹੂੰ ਬਿਨ ਸ ਵਾਰ ਫਿਰੈ ਹਿਹਨਾਵਤ ਘੋਰੇ
ਬਲਵਾਨ ਰਾਜਕੁਮਾਰੀ ਨੇ ਸਭ ਯੋਧਿਆਂ ਨੂੰ ਮਾਰ ਲਿਆ ਤੇ ਸੁਵੰਬਰ ਜਿਤ ਲਿਆ :-
ਹੈ ਗੈ ਰਥ ਬਾਜੀ ਘਨੇ ਜੋਧਾ ਹਨੇ ਅਨੇਕ
ਜੀਤ ਸੁਵੰਬਰ ਰਨ ਰਹੀ ਭੂਪਤਿ ਬਚਾ ਨੇ ਏਕ ॥ 80 ॥

ਅਖੀਰ ਵਿਚ ਉਸ ਯੋਧਾ ਰਾਜਕੁਮਾਰੀ ਨੇ ਯੁਧ ਵਿਚ ਘਾਇਲ ਹੋਏ ਇਕ ਸੂਰਬੀਰ ਨੂੰ ਆਪਣਾ ਪਤੀ ਮੰਨ ਲਿਆ ਤੇ ਉਸਦੀ ਜਾਨ ਬਚਾ ਕੇ ਉਸ ਨੂੰ ਨਵਾਂ ਜਨਮ ਦਿੱਤਾ ।

ਚਰਿਤ੍ਰ ਨੰਬਰ 96 ਵਿਚ ਉਸ ਇਸਤ੍ਰੀ ਦੀ ਬਹਾਦਰੀ ਦਾ ਵਰਣਨ ਹੈ ਜਿਹੜੀ ਉਸ ਵੇਲੇ ਮੈਦਾਨ ਵਿਚ ਆਉਂਦੀ ਹੈ ਜਦੋਂ ਉਸ ਦਾ ਪਤੀ ਦਿਲ ਢਾਹ ਦੇਂਦਾ ਹੈ ਤੇ ਮੈਦਾਨ ਵਿਚੋਂ ਨਸ ਜਾਂਦਾ ਹੈ । ਉਹ ਆਪਣੇ ਪਤੀ ਨੂੰ ਕਹਿੰਦੀ ਹੈ ਕਿ ਮੈਨੂੰ ਸਸ਼ਤਰ ਬਸਤਰ ਦੇ ਦੇਵੋ ਮੈਂ ਵੈਰੀ ਨਾਲ ਲੜਾਂਗੀ :-

ਆਪਨੀ ਪਗੀਆਂ ਮੋਹ ਕਹਿ ਦੀਜੈ
ਮੇਰੀ ਪਹਿਰ ਇਜਾਰਹਿ ਲੀਜੈ
ਜਬ ਮੈਂ ਸਸ਼ਤ੍ਰ ਤਿਹਾਰੇ ਧਰ ਹੋ
ਟੂਕ ਟੂਕ ਬੈਰਿਨ ਕੇ ਕਰ ਹੋ ॥ 8 ॥

ਇਹ ਇਸਤ੍ਰੀ ਬਹੁਤ ਸੂਰਮਗਤੀ ਨਾਲ ਲੜੀ ਤੇ ਕਈਆਂ ਵੈਰੀਆਂ ਨੂੰ ਤਲਵਾਰ ਦੇ ਘਾਟ ਉਤਾਰਿਅ ਬਰਛੀਆਂ ਵਾਲੇ ਅਨੇਕ ਯੋਧੇ ਮੈਦਾਨ ਵਿਚ ਜੂਝ ਰਹੇ ਸਨ ਤੇ ਅਨੇਕ ਚਕਰਾਂ ਵਾਲੇ ਚਲਾ ਰਹੇ ਸਨ । ਯੋਧਾ ਇਸਤ੍ਰੀ ਦੇ ਤੀਰ ਦੋਹਾਂ ਪਾਸੇ ਮਾਰ ਕਰਦੇ ਸਨ :-

ਬੰਧੇ ਗੋਲ ਹਾਰੇ ਹਰੀ ਖੇਤ ਆਏ
ਮਹ ਕੋਪ ਕੇ ਬਾਲ ਕੇ ਤੀਰ ਢੂਕੇ
ਦਹੂੰ ਓਰ ਤੇ ਮਾਰ ਹੀ ਮਾਰ ਕੂਕੇ ॥ 13 ॥

ਝੰਡਿਆਂ ਦੇ ਨਿਸ਼ਾਨ ਝੂਲ ਰਹੇ ਸਨ, ਸੂਰਮੇ ਢੋਲਾਂ ਤੇ ਡੱਗੇ ਦੇ ਕੇ ਹਮਲੇ ਲਈ ਪ੍ਰੇਰ ਰਹੇ ਸਨ । ਹੱਥਾਂ ਵਿਚ ਤਲਵਾਰਾਂ ਸਨ ਤੇ ਦਸਾਂ ਪਾਸਿਆਂ ਤੋਂ ''ਮਾਰੋ ਮਾਰੋ'' ਦੀਆਂ ਅਵਾਜ਼ਾਂ ਆ ਰਹੀਆਂ ਸਨ । ਗੋਲੇ ਇੰਨੇ ਜ਼ੋਰ ਨਾਲ ਵਜ ਰਹੇ ਸਨ ਕਿ ਸੋਨੇ ਵਰਗੇ ਸਰੀਰ ਨਸ਼ਟ ਹੋ ਰਹੇ ਸਨ ਤੇ ਲੋਹੇ ਦੀਆਂ ਸੰਜੋਆਂ ਦੇ ਸੜਨ ਤੇ ਬਲਣ ਦੇ ਚੰਗਿਆੜੇ ਉਠ ਰਹੇ ਸਨ :-

ਛੋਰਿ ਨਿਸ਼ਾਨਨ ਕੇ ਹਰੇ ਭਟ ਢੋਲ ਢਮਾਕ ਦੇ ਕਰਿ ਢੂਕੇ
ਢਾਲਨ ਕੋ ਗਹਿ ਕੈ ਕਰ ਭੀਤਰ ਮਾਰ ਹੀ ਮਾਹਿ ਦਸੋ ਦਿਸਿ ਕੂਕੇ
ਵਾਰ ਅਪਾਰ ਬਰੇ ਕਈ ਬਾਰ ਗਏ ਛੁਟਿ ਕੰਚਨ ਕੋਟਿ ਕਨੂਕੇ
ਲੋਹਾਰ ਗੜ੍ਹੈ ਜਨ ਜਾਰਿ ਉਠੇ ਇਕ ਬਾਰਿ ਤਿਲਾਰਿ ਭਭੂਕੇ ॥ 14 ॥

ਸੂਰਮਿਆਂ ਦੇ ਦਿਲ ਵਿਚ ਚਾਅ ਹਨ। ਉਹ ਲੜਦੇ ਡਿਗਦੇ ਤੇ ਫਿਰ ਉਠ ਕੇ ਯੁੱਧ ਆਰੰਭ ਦੇਂਦੇ ਹਨ:-

ਲਗੇ ਬ੍ਰਿਨਨ ਕੇ ਸੂਰਮਾ ਪਰੇ ਧਰਨਿ ਪੈ ਆਇ
ਗਿਰੇ ਪਰੇ ਉਨਿ ਪੁਨ ਲਰੇ ਅਧਿਕ ਹ੍ਰਿਦੈ ਕਰਿ ਚਾਇ ॥ 22 ॥

ਵਖ ਵਖ ਸ਼ਸਤਰ ਹੱਥਾਂ ਵਿਚ ਹਨ ਤੇ ਹਰ ਕੋਈ ਆਪਣੀ ਬੀਰਤਾ ਦਿਖਾਉਣ ਲਈ ਉਤਾਵਲਾ ਹੈ

ਕਿਤੇ ਗੋਠਨ ਗੁਰਜ ਗੋਲੇ ਉਭਾਰੇ
ਕਿਤੇ ਦੰਦ੍ਰ ਤਿਸੂਲ ਸੈਕੀ ਸੰਭਾਰੈ
ਕਿਤੇ ਪਰਘ ਠਹੇ ਸੀ ਲਏ ਹਾਥ ਡੋਲੈ
ਕਿਤੇ ਮਾਰ ਹੀ ਮਾਰ ਕੈ ਬੀਰ ਬੋਲੈ ॥ 23 ॥

ਗੋਲਿਆਂ ਤੇ ਬਾਨਾ ਨੇ ਬੜੀ ਭੀੜ ਪਾ ਦਿੱਤੀ, ਤੀਰ ਤਲਵਾਰ ਤੇ ਕਟਾਰ ਖ਼ੂਬ ਚਲੇ। ਗੋਲਾ ਚਲਾਉਣ ਵਾਲੇ ਯੋਧੇ ਸੂਰਬੀਰ ਵੀ ਮੈਦਾਨ ਵਿਚ ਡੱਟ ਗਏ ਹਨ :-

ਪਰੀ ਬਾਨ ਗੋ ਲਾਨ ਕੀ ਭੀਰ ਭਾਰੀ
ਬਹੈ ਤੀਰ ਤਰਵਾਰਿ ਕਾਤੀ ਕਟਾਰੀ
ਹੇਠ ਐਨਿ ਯਾਰ ਮਾਰ ਬੀਰ ਧਾਏ
ਬੱਧੇ ਗੋਲ ਗਾੜੈ ਚਲੇ ਖੇਤ ਆਏ ॥ 28 ॥

ਜਦੋਂ ਬਹੁਤ ਸਾਰੇ ਸੂਰਮੇ ਮਾਰੇ ਗਏ ਤਾਂ ਉਹ ਮਹਾ ਯੋਧਾ ਇਸਤ੍ਰੀ ਸਸ਼ਤਰ ਸੰਭਾਲ ਕੇ ਯੁੱਧ ਵਿਚ ਆਈ। ਵੈਰੀਆਂ ਨੇ ਇਕੋਵਾਰੀ ਬਰਛੀਆਂ ਕੁਹਾੜੇ ਉਸ ਦੇ ਸਰੀਰ ਵੱਲ ਚਲਾਏ ਪਰ, ਕਈ ਪਿਛਾਂ ਹੱਟ ਗਏ, ਕਈ ਦੇਖ ਕੇ ਡਰ ਗਏ ਤੇ ਕਈ ਬਿਨਾਂ ਮਾਰਿਆਂ ਹੀ ਮਰ ਗਏ :-

ਸੂਰ ਗਏ ਕਟਿ ਕੈ ਝੱਟ ਦੇ ਤਬ ਬਾਲਕੁ ਪੀ ਹਥਿਆਰ ਸੰਭਾਰੇ
ਪਟਿਸ ਲੋਹ ਹਥੀ ਪਰੋਸੇ ਇਕ ਬਾਰ ਹੀ ਬੈਰਨਿ ਕੇ ਤਨ ਝਾਰੇ
ਏਕ ਲਰੇ ਇਕ ਹਾਰਿ ਟਰੇ ਇਕ ਦੇਖਿ ਡਰੇ ਮਰਿਗੇ ਬਿਨ ਮਾਰੇ
ਬੀਰ ਕਰੋਰਿ ਸਰਾਸਨ ਛੋਰਿ ਤ੍ਰਿਨਾਨ ਕੋ ਤੋਰਿ ਸੁਆਨਨ ਡਾਰੇ ॥ 30 ॥

ਇਸ ਤਰ੍ਹਾਂ ਉਸ ਮਹਾਸੂਰਬੀਰ ਇਸਤਰੀ ਨੇ ਯੁੱਧ ਜਿੱਤ ਲਿਆ।

ਚਰਿਤ੍ਰ ਨੰਬਰ 151 ਵਿਚ ਦਸਿਆ ਹੈ ਕਿ ਕਿਵੇਂ ਇਕ ਰਾਜੌਰੀ ਦੇ ਰਾਜੇ ਦੀ ਰਾਣੀ ਨੇ ਜੰਗ ਜਿਤਿਆ। ਲੜਾਈ ਦੇ ਮੈਦਾਨ ਵਿਚ ਰਾਜਾ ਮਾਰਿਆ ਜਾਂਦਾ ਹੈ ਪਰ ਰਾਣੀ ਜਿਹੜੀ ਕਿ ਰਾਜੇ ਦੇ ਨਾਲ ਅੰਬਾਰੀ ਵਿਚ ਬੈਠੀ ਹੈ ਨੇ ਬਹੁਤ ਬਹਾਦਰੀ ਵਿਖਾਈ। ਸੂਰਬੀਰਾਂ ਨੂੰ ਲੜਨ ਲਈ ਪ੍ਰੇਰਿਆ ਤੇ ਜੰਗ ਨੂੰ ਜਿਤਿਆ। ਸੂਰਮਿਆਂ ਨੂੰ ਉਤਸ਼ਾਹ ਦੇਣ ਲਈ ਰਾਣੀ ਨੇ ਫੌਜ ਦੀ ਅਗਵਾਈ ਕਰਨੀ ਆਰੰਭ ਦਿੱਤੀ ਤੇ ਆਪ ਆਪਣਾ ਰੱਥ ਮੈਦਾਨ ਵਿਚ ਲੈ ਗਈ।

ਬਹੁਤ ਭਿਆਨਕ ਲੜਾਈ ਹੋਈ :-

ਪੀਸਿ ਪੀਸਿ ਕਰਿ ਦਾਂਤ ਸੂਰਮਾ ਰਿਸਿ ਭਰੇ
ਟੂਕ ਟੂਕ ਲੈ ਪਰੇ ਤਊ ਪਗੁ ਨ ਟਰੈ

ਤੋਨ ਸੈਨ ਸੰਗ ਰਾਜਾ ਜਲੀਨੇ ਆਇਕੈ
ਹੈ ਜੀਤ ਨਗਾਰੇ ਬਜੇ ਅਧਿਕ ਹਰਖਾਇ ਕੈ ॥ 14 ॥

ਚਰ੍ਰਿਤ ਨੰਬਰ 147 ਵਿਚ ਇਕ ਇਸਤ੍ਰੀ ਦੇ ਪਤੀ ਨੂੰ ਰਾਜਾ ਕੈਦ ਕਰ ਲੈਂਦਾ ਹੈ । ਉਹ ਬਲਵਾਨ ਇਸ੍ਤ੍ਰੀ ਰਾਜੇ ਨਾਲ ਜੰਗ ਕਰਦੀ ਹੈ ਤੇ ਆਪਣੇ ਪਤੀ ਨੂੰ ਸਵਤੰਤਰ ਕਰਵਾ ਲੈਂਦੀ ਹੈ । ਜੰਗ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ ਕਿ ਕਈ ਨਾ ਮਾਰੇ ਜਾਣ ਵਾਲੇ ਸੂਰਮੇ ਮਰ ਗਏ । ਕਈ ਹਾਥੀ ਖਤਮ ਹੋ ਗਏ । ਪੈਦਲ ਚਲਣ ਵਾਲੇ ਵੀ ਕਈ ਮਾਰ ਦਿਤੇ । ਇਸਤਰੀ ਤਲਵਾਰ ਚਲਾਉਂਦੀ ਹੈ ਤੇ ਕਈ ਰਾਜਿਆਂ ਦੇ ਪੁਤਰ ਨੱਠ ਉਠੇ ਹਨ:-

ਖੱਗ ਪਰੇ ਕਹੂੰ ਖੋਲ ਡਰੇ ਕੁਟ ਟੂਕ ਗਿਰੇ ਛਿਤ ਤਾਜਨ ਕੇ
ਅਰ ਬਾਨ ਕਹੂੰ ਬਰਛੀ ਕਤਹੂੰ ਕਟੂੰ ਅੰਗ ਕਟੇ ਬਰਬਾਜਨ ਕੇ
ਕਹੂ ਬੀਰ ਪਰੈ ਕਹੰ ਚੀਰ ਦਿਪੈ ਕਹੂੰ ਸੁੰਡ ਗਿਰੇ ਗਜਗਾਜਨ ਕੇ
ਅਤਿਮਾਰ ਪਰੀ ਨ ਸੰਭਾਰਿ ਰਹੀ ਸਭ ਭਾਜ ਚਲੇ ਸੁਤਰਾਜਨ ਕੇ ॥ 91 ॥

''ਜਫਰਨਾਮਾ'' ਫ਼ਾਰਸੀ ਦੇ ਉਸ ਪੱਤਰ ਦਾ ਨਾਂ ਹੈ ਜਿਹੜਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1705 ਈ: ਵਿਚ ਪਿੰਡ ਦੀਨੇ ਜ਼ਿਲ੍ਹਾ ਫ਼ੀਰੋਜ਼ਪੁਰ ਤੋਂ ਔਰੰਗਜ਼ੇਬ ਨੂੰ ਲਿਖਿਆ ਸੀ । ਇਹ ਚਿਠੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦ੍ਰਿੜ੍ਹਤਾ ਤੇ ਨਿਰਭੈਤਾ ਦੀ ਮੂੰਹ ਬੋਲਦੀ ਤਸਵੀਰ ਹੈ । ਜਫ਼ਰਨਾਮੇ ਦਾ ਹਰ ਸ਼ਬਦ ਚੜ੍ਹਦੀ ਕਲਾ ਦਾ ਸੂਚਕ ਹੈ । ਗੁਰੂ ਸਾਹਿਬ ਨੇ ਕਿਵੇਂ ਵੰਗਾਰ ਕੇ ਔਰੰਗਜ਼ੇਬ ਨੂੰ ਕਿਹਾ ਹੈ ਕਿ ਜੇਕਰ ਤੈਨੂੰ ਲਸ਼ਕਰ ਤੇ ਦੌਲਤ ਤੇ ਮਾਨ ਹੈ ਤਾਂ ਮੇਰਾ ਧਿਆਨ ਉਸ ਸਰਬ ਸ਼ਕਤੀਮਾਨ ਅਕਾਲਪੁਰਖ ਵੱਲ ਹੈ । ਕਿੰਨਾ ਭਰੋਸਾ ਤੇ ਸਿਦਕ ਹੈ :-

ਤੁਰਾ ਗਰ ਨਜਰ ਹਸਤ ਲਸ਼ਕਰ ਵਾਜ਼ਰ ।
ਕਿ ਮਾਰਾ ਨਿਗਾਹ-ਅਸਤ ਯਜ਼ਦਾਂ ਸ਼ੁਕਰ ।
ਕਿ ਊਰਾ ਗ਼ਰੂਰ ਅਸਤ ਬਰ ਮੁਲਕੋ ਮਾਲ ।
ਵ ਮਾਰਾ ਪਨਾਹ ਹਸਤ ਯਜ਼ਦਾਂ ਅਕਾਲ ।,

ਗੁਰੂ ਸਾਹਿਬ ਨੂੰ ਕਿਨਾ ਵਿਸ਼ਵਾਸ ਹੈ ਅਕਾਲ ਪੁਰਖ ਤੇ ਕਿ ਉਹ ਅਨੰਦਪੁਰ ਸਾਹਿਬ ਦੀ ਬਰਬਾਦੀ ਅਤੇ ਚਮਕੌਰ ਸਾਹਿਬ ਤੇ ਸਰਹੰਦ ਵਿਚ ਸਾਹਿਬਜਾਦਿਆਂ ਦੇ ਸ਼ਹੀਦ ਹੋਣ ਤੇ ਵੀ ਸਬਰ ਸ਼ੁਕਰ ਕਰਦੇ ਹਨ ਤੇ ਖ਼ਾਲਸੇ ਦੀਆਂ ਚੜ੍ਹਦੀਆਂ ਕਲ੍ਹਾ ਵਿਚ ਯਕੀਨ ਰਖਦੇ ਹਨ । ਆਪ ਫ਼ੁਰਮਾਉਂਦੇ ਹਨ ''ਕੀ ਹੋਇਆ ਜੇਕਰ ਮੇਰੇ ਚਾਰ ਮਾਸੂਮ ਬੱਚੇ ਸ਼ਹੀਦ ਹੋ ਗਏ ਹਨ ਭੰਝੰਗੀ ਖ਼ਾਲਸਾ ਸਦਾ ਲਈ ਵਧੇ ਫੂਲੇਗਾ :-

ਚਹਾ ਸੂਦ ਕਿ ਚੂੰ ਬਚਗਾਂ ਕੁਸ਼ਤਾਂ ਚਾਰ ।
ਕਿ ਬਾਕੀ ਬਿਮਾਂਦ ਅਸਤ ਪੇਚੀਦਾ ਮਾਰ ।

ਸਿਖਾਂ ਦੇ ਫੌਜੀ ਇਤਿਹਾਸ ਵਿਚ ਚਮਕੌਰ ਸਾਹਿਬ ਦੀ ਜੰਗ ਸਦਾ ਚਾਨਣ ਮੁਨਾਰੇ ਦਾ ਕੰਮ ਦੇਵੇਗੀ । ਇਸ ਲੜਾਈ ਵਿਚ ਕੇਵਲ ਚਾਲੀ ਸਿਖਾਂ ਨੇ ਹਜ਼ਾਰਾਂ ਦਾ ਟਾਕਰਾ ਕੀਤਾ । ਇਸ ਲੜਾਈ ਨੇ ਗੁਰੂ ਸਾਹਿਬ ਦੀ ਇਸ ਕਹਾਵਤ ਨੂੰ ਸਿਧ ਕੀਤਾ :-

ਸਵਾ ਲਾਖ ਸੇ ਏਕ ਲੜਾਊਂ ਤਬੈ ਗੋਬਿੰਦ ਸਿੰਘ ਨਾਮ ਕਹਾਊਂ

ਚਮਕੌਰ ਸਾਹਿਬ ਦੀ ਲੜਾਈ ਨੂੰ ਚੇਤੇ ਰਖਦਿਆਂ ਹੋਇਆਂ ਭਾਰਤ ਦੇ ਨਵੀਨ ਇਤਿਹਾਸ ਵਿਚ ਸਿਖ ਫੌਜੀਆਂ ਨੇ ਥੋੜ੍ਹੇ ਹੋਇਆਂ ਵੀ ਵਡੇ ਵਡੇ ਕੰਮ ਕੀਤੇ ਹਨ ਤੇ ਆਪਣੇ ਤੋਂ ਬਹੁਤ ਵੱਧ ਗਿਣਤੀ ਵਿਚ ਦੁਸ਼ਮਨ ਨੂੰ

ਭਾਜ ਦਿੱਤੀ ਹੈ। ਚਮਕੌਰ ਸਾਹਿਬ ਦੀ ਲੜਾਈ ਦਾ ਹਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਫ਼ਰਨਾਮੇ ਵਿਚ ਅੰਕਿਤ ਕੀਤਾ ਹੈ। ਕਿਵੇਂ ਚਮਕੌਰ ਦੀ ਛੋਟੀ ਜਿਹੀ ਗੜ੍ਹੀ ਤੇ ਹਜ਼ਾਰਾਂ ਫੌਜੀਆਂ ਨੇ ਹਮਲਾ ਕੀਤਾ :-

ਬਰੰਗਿ ਮਗਸ ਸਯਾਰ-ਪੋਸ਼ ਆਮਦੰਦ।
ਬਯਕ ਬਾਰਗੀ ਦਰ ਖਰੋਸ਼ ਆਮਦੰਦ।

ਤੇਰੀ ਕਾਲੀ ਪੋਸ਼ ਫੌਜ਼ ਮਖੀਆਂ ਵਾਂਗੂੰ ਆ ਪਈ ਤੇ ਸ਼ੋਰ ਮਚਾਉਂਦੀ ਇਕ ਦਮ ਟੁੱਟ ਪਈ :-

ਹਰ ਆਂ ਕੱਸ ਜਿ ਦੀਵਾਰ ਆਮਦ ਬਰੂੰ
ਬਖ਼ੁਰਦਨ ਯਕੇ ਤੀਰ ਸ਼ੁਦ ਗਰਕ ਖ਼ੂੰ

ਜੋ ਭੀ ਕੋਈ ਦੀਵਾਰ ਦੀ ਓਟ ਤੋਂ ਜ਼ਰਾ ਬਾਹਰ ਆਇਆ ਉਹ ਇਕੋ ਤੀਰ ਖਾ ਕੇ ਲਹੂ ਵਿਚ ਗਰਕ ਹੋ ਗਿਆ।

ਕਿ ਬੇਰੂ ਨਯਾਮਦ ਕਸੇ ਜਾ ਦੀਵਾਰ
ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖਵਾਰ

ਫਿਰ ਉਸ ਦੀਵਾਰ ਤੋਂ ਕੋਈ ਵੀ ਬਾਹਰ ਨਾ ਆਇਆ। ਨਾ ਉਨ੍ਹਾਂ ਤੀਰ ਖਾਧੇ ਤੇ ਨਾ ਹੀ ਖ਼ੁਆਰ ਹੋਏ।

ਚੁ ਦੀਦਮ ਕਿ ਨਾਹਰ ਬਿਆਮਦ ਬਜੰਗ
ਚਸ਼ੀਦ ਯਕੇ ਤੀਰ ਮਨ ਬੇਦਰੰਗ

ਜਦ ਮੈਂ ਮਲੇਰਕੋਟਲੇ ਦੇ ਪਠਾਨ ਨਾਹਰ ਖਾਂ ਨੂੰ ਮੈਦਾਨੇ ਜੰਗ ਵਿਚ ਆਇਆ ਵੇਖਿਆ ਤਾਂ ਉਸ ਨੇ ਫੌਰਨ ਮੇਰੇ ਤੀਰ ਦਾ ਸੁਆਦ ਚਖਿਆ ਅਰਥਾਤ ਉਹ ਤੀਰ ਖਾ ਕੇ ਥਾਂ ਤੇ ਹੀ ਢਹਿ ਢੇਰੀ ਹੋ ਗਿਆ।

ਹਮਾਖਿਰ ਗੁਰੇਜੰਦ ਬਜਾਇ ਮਸਾਫ .
ਬਸ ਖਾਨਾ ਖ਼ੁਰੰਦੰਦ ਬੇਰੂੰ ਗੁਜ਼ਾਫ

ਅਖ਼ੀਰ ਉਹ ਪਠਾਨ ਜੋ ਬਾਹਰ ਖੜੋਤੇ ਸ਼ੇਖੀਆਂ ਪਏ ਮਾਰਦੇ ਸਨ ਰਣ ਭੂਮੀ ਤੋਂ ਭੱਜ ਗਏ।

ਕਿ ਅਫਗਾਨਿ ਦੀਗਰ ਬਯਾਮਦ ਬਜੰਗ
ਚੁ ਸੈਲ ਸਵਾ ਹਮਚੁ ਤੀਰੋ ਤੁਫੰਗ

ਇਸ ਪਿਛੋਂ ਇਕ ਹੋਰ ਪਠਾਨ ਤੇਜ ਹੜ੍ਹ ਵਾਂਙ ਤੁਫੰਗ(ਭਾਵ ਬੰਦੂਕ ਦੀ ਗੋਲੀ) ਵਾਂਙ ਲੜਨ ਲਈ ਆਇਆ।

ਬਸੇ ਹਮਲਾ ਕਰਦੰਦ ਬਮਰਦਾਨਗੀ
ਹਮ ਅਜ਼ ਹੋਸ਼ਗੀ ਹਮ ਜ਼ਿ ਦੀਵਾਨਗੀ

ਉਸ ਨੇ ਬਹਾਦਰੀ ਨਾਲ ਬਹੁਤ ਸਾਰੇ ਹਮਲੇ ਕੀਤੇ। ਕੁਝ ਸੂਝ ਬੂਝ ਨਾਲ ਕੀਤੇ ਕੁਝ ਬੇ-ਸਮਝੀ ਵਿਚ ਕੀਤੇ

ਬਸੇ ਹਮਲਾ ਕਰਦੋ ਬਸੇ ਜ਼ਖਮ ਖ਼ੁਰਦ
ਦੋ ਕੱਸ ਰਾਬਜਾਂ ਕੁਸ਼ਤ ਹਮ ਜਾਂ ਸਪੁਰਦ

ਉਸ ਨੇ ਕਈ ਹੱਲੇ ਕੀਤੇ ਅਤੇ ਖ਼ੁਦ ਵੀ ਬਹੁਤ ਸਾਰੇ ਫੱਟ ਖਾਧੇ। ਉਸ ਨੇ ਦੋ ਜਣਿਆਂ ਨੂੰ ਜਾਨੋ ਮਾਰ

ਦਿੱਤਾ ਆਖ਼ਰ ਆਪ ਵੀ ਆਪਣੀ ਜਾਨ ਦੇ ਗਿਆ।

ਕਿ ਆਂ ਖਵਾਜਾ ਮਰਦੂਦ ਸਾਯੇ ਏ ਦੀਵਾਰ
ਨਯਾਮਦ ਬਮੈਦਾਂ ਬ-ਮਰਦਾਨਾ ਵਾਰ

ਉਹ ਮਰਦੂਦ ਖਵਾਜਾ ਜ਼ਫਰ ਬੇਗ ਦੀਵਾਰ ਦੀ ਓਟ ਹੇਠ ਹੀ ਰਿਹਾ। ਬਹਾਦਰਾਂ ਵਾਂਙ ਮੈਦਾਨ ਵਿਚ ਨਹੀਂ ਆਇਆ। ਬਹਾਦਰੀ ਨਾਲ ਬਹੁਤ ਸਾਰੇ ਹਮਲੇ ਕੀਤੇ

ਦਰੇਗਾ ਅਗਰ ਰੁਏ ਊ ਦੀਦਮੇ
ਬ-ਯਕ ਤੀਰ ਲਾਚਾਰ ਬਖਸ਼ੀਦ ਮੇ

ਜੇਕਰ ਉਸ ਦਾ ਚੇਹਰਾ ਮੈਂ ਵੇਖ ਲੈਂਦਾ ਤਾਂ ਇਕ ਤੀਰ ਉਸ ਨੂੰ ਵੀ ਬਖਸ਼ ਦਿੰਦਾ। ਭਾਵ ਉਸ ਨੂੰ ਪਾਰ ਬੁਲਾਉਂਦਾ।

ਹਮਾਖਿਰ ਬਸੇ ਜ਼ੁਖਮਿ ਤੀਰੋ ਤੁਫੰਗ
ਚੁ ਸੂਏ ਬਸੇ ਕੁਸ਼ਤ ਸੁਦ ਬੇ ਦਰੰਗ

ਆਖ਼ਰ ਤੀਰਾਂ ਤੇ ਬੰਦੂਕਾਂ ਦੇ ਫੱਟ ਖਾ ਖਾ ਥੋੜੇ ਚਿਰ ਵਿਚ ਹੀ ਦੋਹਾਂ ਪਾਸਿਆਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ।

ਬਸੇ ਬਾਰ ਬਾਰੀਦ ਤੀਰੋ ਤੁਫੰਗ
ਜ਼ਿਮੀ ਗਸ਼ਤ ਹਮਚੁੰ ਗੁਲੇ.ਲਾਲਾ ਰੰਗ

ਬੰਦੂਕਾਂ ਤੇ ਤੀਰਾਂ ਦੀ ਇੰਨੀ ਬਰਖਾ ਹੋਈ ਕਿ ਧਰਤੀ ਲਹੂ ਨਾਲ ਪੋਸਤ ਦੇ ਫੁੱਲਾਂ ਵਾਂਗ ਲਾਲੋ ਲਾਲ ਹੋ ਗਈ।

ਸਰੋਪਾਇ ਅੰਬੋਹ ਚੰਦਾ ਸੁਦਹ
ਕਿ ਮਦਾ ਪੁਰ ਅਜ਼ ਗੂਓ ਚੋਗਾਨ ਸੁਦਹ।

ਮਾਰੇ ਗਏ ਬੰਦਿਆਂ ਦੇ ਸਿਰ ਪੈਰਾਂ ਦੇ ਇਉਂ ਢੇਰ ਲਗ ਗਏ ਜਿਵੇਂ ਖੇਡ ਦਾ ਮੈਦਾਨ ਖਿਦੋ ਖੂੰਡੀਆਂ ਨਾਲ ਭਰਿਆ ਹੋਵੇ ਭਾਵ ਰਣ ਭੂਮੀ ਵਿਚ ਸਿਰ ਖਿਦੋਆਂ ਵਾਂਙ ਅਤੇ ਲੱਤਾਂ ਬਾਹਾਂ ਖੂੰਡੀਆਂ ਵਾਂਙ ਖਿਲਰੀਆਂ ਪਈਆਂ ਸਨ।

ਤਰੰਕਾਰ ਤੀਰੋ ਤਰੰਗਿ ਕਮਾਂ
ਬਰਾਮਦ ਯਕੇ ਹਾਂ ਓ ਹੂੰ ਅਜ ਜਹਾਂ

ਤੀਰਾਂ ਤੇ ਕਮਾਣਾਂ ਦੀਆਂ ਟਣਕਾਰਾਂ ਨਾਲ ਲੋਕਾਂ ਵਿਚ ਚੀਕ ਚਿਹਾੜਾ ਪੈ ਗਿਆ।

ਦਿਗਰ ਸ਼ੋਰਸ਼ਿ ਕੈਬਰਿ ਕੀਨ: ਕੋਸ਼
ਜ਼ਿ ਮਰਦਾਨਿ ਮਰਦਾਨ ਬਿਰੂੰ ਰਫ਼ਤ ਹੋਸ਼

ਇਸ ਪਿਛੋਂ ਮਾਰੂ ਬਰਛਿਆਂ ਨੇ ਇਸ ਤਰ੍ਹਾਂ ਗੜਬੜ ਮਚਾ ਦਿੱਤੀ ਕਿ ਵੱਡੇ ਵੱਡੇ ਸੂਰਮਿਆਂ ਦੇ ਵੀ ਹੋਸ਼ ਗੁੰਮ ਹੋ ਗਏ।

ਹਮ ਆਖਰ ਚਿ: ਮਰਦੀ ਕੁਨਦ ਕਾਰਜ਼ਾਰ।
ਕਿ ਕਬਰ ਚਿ ਹਲ ਤਨ ਆਬਦਸ ਬੇ ਸ਼ੁਮਾਰ।

ਆਖ਼ਰ ਲੜਾਈ ਵਿਚ ਇਕੱਲੀ ਸੂਰਮਗਤੀ ਕੀ ਕਰ ਸਕਦੀ ਹੈ ਜੇ ਕਰ ਚਾਲੀ ਆਦਮੀਆਂ ਉਤੇ ਅਣਗਿਣਤ ਫੌਜ਼ ਧਾਵਾ ਬੋਲ ਦੇਵੇ ।

ਚਰਾਗਿ ਜਹਾਂ ਚੂੰ ਸ਼ੁਦ: ਬੁਰਕਅ ਪੋਸ਼
ਸ਼ਹੇ ਸ਼ਬ ਬਰਾਮਦ ਹਮ: ਜਲਵਾ ਜੋਸ਼

ਜਿਸ ਵੇਲੇ ਸੰਸਾਰ ਦਾ ਦੀਵਾ ਸੂਰਜ ਡੁਬ ਗਿਆ ਤਾਂ ਰਾਤ ਦਾ ਬਾਦਸ਼ਾਹ ਚੰਦ੍ਰਮਾ ਪੂਰੀ ਸੱਜ ਧੱਜ ਨਾਲ ਨਿਕਲ ਆਇਆ ।

ਹਰ ਆਂ ਕੱਸ ਬਕੋਲੇ ਕੁਰਾਨ ਆਯਦਸ਼
ਕਿ ਯਜ਼ਦਾਂ ਬਰੇ ਰਹਨੁਮਾ ਆਯਦਸ਼

ਜੋ ਕੋਈ ਕੁਰਾਨ ਦੀ ਸਹੁੰ ਉਤੇ ਭਰੋਸਾ ਕਰੇ ਪਰਮਾਤਮਾ ਉਸ ਨੂੰ ਰਸਤਾ ਵਿਖਾਉਂਦਾ ਹੈ ।

ਨ ਪੇਚੀਦ ਸਮੂਏ ਨਾ ਰੰਜੀਦ ਤਨ
ਕਿ ਬਰੂੰ ਖ਼ੁਦਾ ਵਰਦ ਦੁਸ਼ਮਨ ਸ਼ਿਕਨ

ਨਾ ਸਾਡਾ ਰਤਾ ਵਾਲ ਵਿੰਗਾ ਹੋਇਆ ਤੇ ਨਾ ਸਾਡੇ ਸਰੀਰ ਨੂੰ ਕੋਈ ਖੇਦ ਪਹੁੰਚਿਆ ਕਿਉਂਕਿ ਸਤਰੂ-ਹਰਤਾ ਪਰਮੇਸ਼ਰ ਨੇ ਆਪ ਸਾਨੂੰ ਮੁਸੀਬਤਾਂ ਵਿਚੋਂ ਕੱਢ ਲਿਆ ।

ਚਮਕੌਰ ਸਾਹਿਬ ਦੇ ਯੁੱਧ ਦਾ ਇਸ ਤੋਂ ਚੰਗੇਰਾ ਚਿੱਤਰ ਕਿਸੇ ਥਾਂ ਤੇ ਨਹੀਂ ਲੱਭਦਾ ਜਿਵੇਂ ਗੁਰੂ ਸਾਹਿਬ ਨੇ ਭੰਗਾਣੀ ਦੇ ਯੁੱਧ ਦਾ ਵਰਣਨ ਬਚਿਤਰ ਨਾਟਕ ਵਿਚ ਕੀਤਾ ਹੈ ਤੇ ਉਸ ਨੂੰ ਪੜ੍ਹਿਆ ਇਉਂ ਜਾਪਦਾ ਹੈ ਕਿ ਜਿਵੇਂ ਲੜਾਈ ਦੇ ਵੱਖ ਵੱਖ ਸੀਨ ਸਾਡੀਆਂ ਅੱਖਾਂ ਸ਼ਾਹਮਣੇ ਆ ਰਹੇ ਹਨ ਇਸੇ ਤਰ੍ਹਾਂ ਜ਼ਫਰਨਾਮੇ ਵਿਚ ਗੁਰੂ ਸਾਹਿਬ ਦੀ ਲੜਾਈ ਦਾ ਨਕਸ਼ਾ ਖਿਚਿਆ ਹੈ । ਹਰ ਦ੍ਰਿਸ਼ ਵਾਰੀ ਵਾਰੀ ਸਾਹਮਣੇ ਆ ਜਾਂਦਾ ਹੈ ।

ਸਿਖਾਂ ਦੀ ਬਹਾਦਰੀ ਤੇ ਸੂਰਮਗਤੀ ਦੀ ਸਰੋਤ ਚਮਕੌਰ ਸਾਹਿਬ ਦੀ ਲੜਾਈ ਰਹੀ ਹੈ ਤੇ ਆਉਣ ਵਾਲੇ ਸਮੇਂ ਵਿਚ ਵੀ ਇਹ ਉਤਸ਼ਾਹ-ਜਨਕ ਰਹੇਗੀ ।

## ਸਾਖੀਆਂ ਭਾਈ ਮੂਲ ਚੰਦ
### ਮਹਾਰਾਜਾ ਪਟਿਆਲਾ ਦੀ ਲਾਇਬ੍ਰੇਰੀ ਵਿਚ ਇਕ ਖਰੜਾ

ਪੰਜਾਬੀ ਗੁਰਮਖੀ ਦੇ ਅਨੇਕ ਖਰੜਿਆਂ ਵਿਚੋਂ ਜ਼ਿਆਦਾ ਕਰਕੇ ਧਾਰਮਿਕ ਤੇ ਦਾਰਸ਼ਨਿਕ ਵਿਸ਼ਿਆਂ ਤੇ ਲਿਖਤਾਂ, ਪੁਰਾਤਨ ਗ੍ਰੰਥਾਂ ਦੇ ਉਲਥੇ, ਲੋਕ ਪ੍ਰਿਯ ਸਾਹਿਤ ਕਿੱਸੇ, ਕਹਾਣੀਆਂ ਮਿਲਦੇ ਹਨ। ਬਹੁਤ ਹੀ ਘੱਟ ਐਸੇ ਖਰੜੇ ਮਿਲਦੇ ਹਨ ਜਿਹੜੇ ਕਿ ਆਪਣੇ ਸਮੇਂ ਦੇ ਇਤਿਹਾਸ ਨੂੰ ਨਿਰੂਪਣ ਕਰਦੇ ਹੋਣ ਜਿਸ ਥਾਂ ਤੇ ਘਟਨਾ ਵਾਪਰੀ ਹੋਵੇ, ਉਥੋਂ ਦੇ ਸ਼ਹਿਰ ਦਾ ਹਾਲ, ਹਾਕਮ ਦਾ ਹਾਲ ਤੇ ਆਮ ਜਨਤਾ ਦਾ ਹਾਲ ਦਸਿਆ ਹੋਵੇ। ਇਸ ਦ੍ਰਿਸ਼ਟੀਕੋਣ ਤੋਂ 'ਸਾਖੀਆਂ ਭਾਈ ਮੂਲ ਚੰਦ' ਕ੍ਰਿਤ ਭਾਈ ਭਗਵਾਨ ਸਿੰਘ ਇਕ ਅਦੁੱਤੀ ਖਰੜਾ ਹੈ ਜਿਹੜਾ ਕਿ ਮਹਾਰਾਜਾ ਪਟਿਆਲਾ ਦੀ ਜ਼ਾਤੀ ਲਾਇਬ੍ਰੇਰੀ ਮੋਤੀ ਬਾਗ ਪਟਿਆਲੇ ਵਿਚ ਪਿਆ ਹੈ ਇਸ ਖਰੜੇ ਦੇ ਲਿਖੇ ਜਾਣ ਦਾ ਸੰਮਤ 1850, ਬਿਕਰਮੀ ਜਾਂ 1793 ਈਸਵੀ ਹੈ। ਲਿਖਾਰੀ ਲਿਖਦਾ ਹੈ :-

> 'ਭਾਦੋਂ ਬਦੀ ਤਿਥ ਅਸ਼ਟਮੀ ਅਠਾਰਾ ਸੈ ਪੰਜਾਹ,
> (ਭਗਵਾਨ ਸਿੰਘ ਸਾਖੀ ਮੂਲ ਚੰਦ ਲਿਖਤ ਪਾਇਓ ਸੁਖਰੀਦਾ)

ਭਾਈ ਮੂਲ ਚੰਦ ਮਾਲਵੇ ਦੇ ਇਕ ਉਘੇ ਤੇ ਉਚ ਕੋਟੀ ਦੇ ਸੰਤ ਹੋਏ ਹਨ। ਆਪ ਨੂੰ ਆਮ ਕਰਕੇ 'ਬੱਗੀ ਬੋਦੀ' ਵਾਲੇ ਸੰਤ ਕਿਹਾ ਜਾਂਦਾ ਸੀ। ਆਪ ਨੂੰ ਗੁਰਸਿਖੀ ਦੀ ਲਗਨ ਭਾਈ ਗੰਗਾ ਰਾਮ ਜੀ ਬਠਿੰਡਾ ਨਿਵਾਸੀ ਤੋਂ ਲਗੀ ਸੀ। ਆਪ ਦਾ ਜਨਮ ਸਤਾਰ੍ਹਵੀਂ ਸ਼ਤਾਬਦੀ ਦੇ ਆਖ਼ਰੀ ਹਿੱਸੇ ਵਿਚ ਬਠਿੰਡੇ ਹੋਇਆ। ਆਪ ਦੇ ਮਾਤਾ ਪਿਤਾ ਦੁੱਗਲ ਖਤਰੀ ਸਨ ਤੇ ਬਠਿੰਡੇ ਰਹਿੰਦੇ ਸਨ। ਬਠਿੰਡੇ ਦਾ ਹਾਲ ਲੇਖਕ ਨੇ ਇਉਂ ਚਿਤਰਿਆ ਹੈ :-

> 'ਸ਼ਹਿਰ ਬਠਿੰਡੇ ਅਧਕ ਬਸਾਇਓ
> ਕਿਸੇ ਕੋਟ ਤਿਸ ਦੂਰ ਦੇਖਾਇਓ
> ਚੌਪੜ ਬਜਾਰਿ ਹੈ ਹਟਾ ਹਜਾਰੇ
> ਬਨੀਏ ਖਤਰੀ ਕਰੇ ਵਾਪਾਰੇ ।
> ਗਡੇ ਊਟ ਘੋੜੇ ਮਹਿ ਗਾਂਈ

ਔਰ ਦੇਸ ਮੇਂ ਐਸੇ ਨਾਹੀ
ਜ਼ਮੀਦਾਰ ਗਡੋ ਊਟ ਲੀਨੋ
ਦੇਸ ਦੇਸ ਜਾ ਬਨਜ ਸੁਕੀਨੋ ।

ਬਠਿੰਡਾ ਸ਼ਹਿਰ ਭੱਟੀ ਰਾਜਪੂਤਾਂ ਦੀ ਰਾਜਧਾਨੀ ਸੀ । ਜਿਸ ਵੇਲੇ ਤੈਮੂਰ ਨੇ ਹਿੰਦ ਤੇ 1399 ਈਸਵੀਂ ਵਿਚ ਹੱਲਾ ਬੋਲਿਆ ਤਾਂ ਭੱਟੀਆਂ ਨੇ ਕਿਲ੍ਹੇ ਦੀ ਓਟ ਲੈ ਕੇ ਖੂਬ ਟਾਕਰਾ ਕੀਤਾ ਪਰ ਅਖ਼ੀਰ ਮੁਗਲਾਂ ਦੀ ਈਨ ਮੰਨਣੀ ਪਈ । ਜਦੋਂ ਬੰਦਾ ਬਹਾਦਰ ਨੇ ਸ੍ਰੀ ਸਾਹਿਬ ਚੁੱਕੀ ਤਾਂ ਇਸ ਇਲਾਕੇ ਵਿਚ ਈਸਾ ਖਾਂ ਮੰਝ ਰਾਜਪੂਤ ਦੀਆਂ ਧੁੰਮਾਂ ਪਈਆਂ ਸਨ । ਬੰਦੇ ਬਹਾਦਰ ਦੀ ਸ਼ਹੀਦੀ ਤੋਂ ਪਿਛੋਂ 1718 ਈਸਵੀ ਵਿਚ ਲਾਹੌਰ ਦੇ ਸੂਬੇਦਾਰ ਨੇ ਸਰਹੰਦ ਦੇ ਸੂਬੇਦਾਰ ਦੀ ਸਹਾਇਤਾ ਨਾਲ ਈਸ ਖਾਂ ਕੋਟ ਈਸਾ ਖਾਂ ਨੂੰ ਸਰ ਕੀਤਾ । ਇਸ ਤਰ੍ਹਾਂ ਅਠਾਰਵੀਂ ਸਦੀ ਦੇ ਆਰੰਭ ਵਿਚ ਇਸ ਇਲਾਕੇ ਦਾ ਰਾਜ ਪ੍ਰਬੰਧ ਬਹੁਤ ਢਿੱਲਾ ਰਿਹਾ । ਵਰਖਾ ਦੀ ਥੁੜ ਕਰਕੇ ਇਸ ਇਲਾਕੇ ਵਿਚ ਕਾਲ ਪੈ ਜਾਇਆ ਕਰਦਾ ਸੀ । ਕਾਲ ਤੋਂ ਤੰਗ ਆ ਕੇ ਲੋਕ ਦੂਜੇ ਇਲਾਕਿਆਂ ਵਿਚ ਟੁਰ ਜਾਂਦੇ ਸਨ । ਸੰਮਤ 1751 ਬਿਕਰਮੀ ਜਾਂ 1694 ਈਸਵੀਂ ਵਿਚ ਇਕ ਵੱਡਾ ਕਾਲ ਪਿਆ । ਜਿਸ ਕਰਕੇ ਬਠਿੰਡਾ ਸ਼ਹਿਰ ਉਜੜ ਗਿਆ :-

'ਸਤ੍ਰਾਂ ਸੈ ਪੰਜਾਹ ਇਕ ਕਹਿਤ ਪਯੋ ਤਹਾ ਆਇ
ਸ਼ਹਿਰ ਬਠਿੰਡਾ ਉਜੜਿਓ ਲੋਗ ਗਏ ਥਾਇ ਥਾਇ'

ਹਾਲੀ ਲੋਕ ਇਸ ਕਹਿਰ ਤੋਂ ਸੰਭਲੇ ਨਹੀਂ ਸਨ ਕਿ 1713 ਈਸਵੀ ਵਿਚ ਇਕ ਹੋਰ ਕਾਲ ਪੈ ਗਿਆ । ਇਨ੍ਹਾਂ ਕਾਲਾਂ ਨੇ ਲੋਕਾਂ ਦਾ ਲੱਕ ਤੋੜ ਦਿੱਤਾ । ਰਾਜਸੀ ਅਸਥਿਰਤਾ ਨੇ ਚੋਰਾਂ ਡਾਕੂਆਂ ਨੂੰ ਲੋਕਾਂ ਦੀ ਮੁਸੀਬਤ ਤੋਂ ਲਾਭ ਉਠਾਉਣ ਲਈ ਪ੍ਰੇਰਿਆ ਤੇ ਉਨ੍ਹਾਂ ਨੇ ਲੁੱਟ ਮਾਰ ਕਰਨੀ ਆਰੰਭ ਦਿੱਤੀ । ਡਾਕੂਆਂ ਦੀਆਂ ਵਾਹਰਾਂ ਘੋੜਿਆਂ ਤੇ ਖੱਚਰਾਂ ਤੇ ਚੜ੍ਹਕੇ ਢੋਲ ਵਜਾ ਕੇ ਪਿੰਡ ਦੇ ਪਸ਼ੂ ਅਗੇ ਲਾ ਲੈਂਦੀਆਂ ਤੇ ਪਿੰਡਾਂ ਦੇ ਪਿੰਡ ਲੁੱਟੇ ਜਾਂਦੇ । ਭਾਈ ਭਗਵਾਨ ਸਿੰਘ ਲਿਖਦੇ ਹਨ :-

'ਸਤਰਾ ਸੈ ਸਤ੍ਰ ਤੋ ਸਾਲਾ
ਕਹਿਤ ਪਯੋ ਤੋ ਭਾਰੀ ਉਬਾਲਾ
ਰਲ ਮਿਲ ਤੋਸ ਸਭ ਕੌਮ ਪਠਾਨਾ
ਆਪਸ ਮੇ ਬਹਿ ਮਤਾ ਮਕਾਨਾ
ਮਾਲ ਲੂਟ ਸਰਸ ਖਾਵੇ ਤੋ ਹਥ ਹਮਾਰੇ ਆਏ
ਲੜਾਈ ਮੇ ਤੋਲੀ ਏਕਾ ਕਿਸੁ ਨਾ ਪਜੇ ਪਾਏ'

1694 ਦੇ ਕਾਲ ਸਮੇਂ ਭਾਈ ਮੂਲ ਚੰਦ ਜੀ ਬਠਿੰਡੇ ਨੂੰ ਛੱਡ ਕੇ ਸੁਨਾਮ ਆ ਗਏ । ਨਿਤਾ ਨੰਦ ਹਿੰਦੂ ਇਥੋਂ ਦਾ ਅਜਾਰੇਦਾਰ ਸੀ ਪਰ ਲੋਕਾਂ ਤੇ ਬਹੁਤ ਜ਼ੁਲਮ ਕਰਦਾ ਸੀ :-

ਨਿਤਾ ਨੰਦ ਰਾਜਪੂਤ ਸੁਨਾਮਾ
ਅਜਾਰੇਦਾਰ ਬਾਦਸ਼ਹਾ ਤੁਰਕਾਨਾ
ਲੋਕਾਂ ਨੇ ਤਿਸ ਤੇ ਦੁਖ ਪਾਇਓ
ਘਰ ਆਪਦੇ ਤੋਂ ਛੱਡ ਛਡ ਜਾਯੋ
ਖਾਣ ਪਹਿਰਣ ਤੇ ਪਏ ਲਾਚਾਰਾ

ਤੰਗੀ ਮੇਂ ਕਛ ਕਰੈ ਨਾ ਕਾਰਾ

ਆਲੇ ਦੁਆਲੇ ਦੇ ਜ਼ਿਮੀਂਦਾਰਾ ਨੇ ਇਹ ਵੇਖਕੇ ਕਿ ਨਿਤਾ ਨੰਦ ਤੋਂ ਜਨਤਾ ਬਹੁਤ ਤੰਗ ਹੈ, ਸੁਨਾਮ ਤੇ ਹੱਲਾ ਬੋਲ ਦਿੱਤਾ ਤੇ ਨਿਤਾ ਨੰਦ ਨੂੰ ਮਾਰ ਦਿੱਤਾ। ਹਮਲਾ ਕਰਨ ਵਾਲੇ ਕੌਣ ਸਨ :- ਸਾਖੀਆਂ ਭਾਈ ਮੂਲ ਚੰਦ ਦਾ ਕਰਤਾ ਲਿਖਦਾ ਹੈ :-

ਧੌਲ ਗਾਓ ਤਪੇ ਕੇ ਮਾਹੀ
ਰਾਇ ਬੂਲਾ ਜਟ ਬਸੇ ਉਸ ਥਾਈਂ
ਦੇਸੂ ਸਿੰਘ ਜਟ ਚਾਹਲ ਹੋਈ
ਗਾਓ ਭਿਖੀ ਮੈ ਰਹੇ ਥਾ ਸੋਈ
ਅਬਦਲ ਰਹਿਮਾਨ ਰਾਜਪੂਤ ਕਹਾਵੇ
ਬੁਢਲਾਡੇ ਨਗਰ ਮੇ ਸੋਈ ਕਹਾਵੇ
ਇਨ ਤੀਨੋ ਨੇ ਕਰੀ ਵਿਚਾਰਾ
ਨਿਤਾਂ ਨੰਦ ਹੈ ਦੁਸ਼ਟ ਹਮਾਰਾ

ਭੱਟੀ ਰਾਜਪੂਤ ਹਿੰਦੂ ਸਨ ਪਰ ਹੌਲੀ ਹੌਲੀ ਮੁਸਲਮਾਨ ਬਣਦੇ ਗਏ। ਜਿਸ ਵੇਲੇ ਤੈਮੂਰ ਦਾ ਹਮਲਾ ਹੋਇਆ ਅੱਧੇ ਭੱਟੀ ਹਿੰਦੂ ਸਨ ਅੱਧੇ ਮੁਸਲਮਾਨ। ਬਠਿੰਡੇ ਦੇ ਰਾਜੇ ਦਾ ਇਕ ਭਰਾ ਮੁਸਲਮਾਨ ਸੀ ਇਕ ਹਿੰਦੂ। ਪਰ ਜਦੋਂ ਭੱਟੀ ਮੁਸਲਮਾਨ ਬਣੇ ਉਹ ਬਹੁਤ ਕੱਟੜ ਮੁਸਲਮਾਨ ਸਨ। ਮਹਾਰਾਜਾ ਆਲਾ ਸਿੰਘ ਤੇ ਅਮਰ ਸਿੰਘ ਕਈ ਸਾਲ ਇਨ੍ਹਾਂ ਨਾਲ ਯੁੱਧ ਕਰਦੇ ਰਹੇ। ਅਨਾਇਤ ਖਾਂ, ਵਲਾਇਤ ਖਾਂ ਭੱਟੀ, ਮਹਾਰਾਜਾ ਆਲਾ ਸਿੰਘ ਦੀ ਬਹੁਤ ਵਿਰੋਧਤਾ ਸੀ। ਭੱਟੀਆਂ ਦੀਆਂ ਵਾਹਰਾਂ ਰੰਗੜ ਤੇ ਪਚਾਦੇ ਇਲਾਕੇ ਦੇ ਉਘੇ ਲੁਟੇਰੇ ਸਨ। ਇਹ ਆਮ ਕਰਕੇ ਮਾਲ ਡੰਗਰ ਤੇ ਬੱਚੇ ਚੁੱਕ ਕੇ ਲੈ ਜਾਂਦੇ ਸਨ। ਸੁਨਾਮ ਸ਼ਹਿਰ ਇਨ੍ਹਾਂ ਦੀ ਮਾਰ ਤੋਂ ਨਾ ਬਚ ਸਕਿਆ :-

ਕਟਕ ਚੜਯੋ ਤੋ ਭਟੀਆਂ ਆਯੋਂ ਸ਼ਹਿਰ ਸੁਨਾਮ
ਗਾਇ ਮੇ ਸਾਤੋ ਲੈ ਗਯੋ ਰੋਲਾ ਪਾਯੋ ਆਮ।

ਭੱਟੀਆਂ ਵਿਚੋਂ ਸਿੱਧੂ ਹੋਏ ਹਨ ਤੇ ਸਿੱਧੂਆਂ ਦੀਆਂ ਕਈ ਪੀੜ੍ਹੀਆਂ ਪਿਛੋਂ ਬਰਾੜਾਂ ਦੀ ਪੀੜ੍ਹੀ ਸ਼ੁਰੂ ਹੋਈ। (ਵਿਸਥਾਰ ਨਾਲ ਵੇਖੋ ਲੇਖਕ ਦਾ ਮਹਾਰਾਜਾ ਆਲਾ ਸਿੰਘ ਆਫ਼ ਪਟਿਆਲਾ ਅਤੇ ਹਿਜ਼ ਟਾਈਮਜ਼) ਬਰਾੜ ਭੱਟੀਆਂ ਵਾਂਗੂੰ ਹੀ ਲੜਾਕੇ ਤੇ ਦਲੇਰ ਸਨ। ਗੁਰੂ ਗੋਬਿੰਦ ਜੀ ਦੇ ਸਮੇਂ ਕੁਝ ਬਰਾੜ ਸਿੰਘ ਸਜ ਚੁੱਕੇ ਸਨ। ਬਰਾੜਾਂ ਨੇ ਭੱਟੀਆਂ ਵਾਂਗੂੰ ਹੀ ਜਥੇ ਬਣਾ ਲਏ ਤੇ ਉਹ ਕੁਝ ਕਰਨ ਲਗੇ ਜੋ ਭਟੀ ਕਰਦੇ ਆ ਰਹੇ ਸਨ।

ਕਟਕ ਬਰਾੜਾ ਤੋਂ ਚੜ ਆਈ
ਸੁਨਾਮ ਸ਼ਹਿਰ ਕੇ ਪਸੂ ਲੈ ਜਾਈ
ਬਛੜੇ ਉਨ ਘਰਾ ਰਿਹਾਈ
ਦੂਧ ਬਿਨਾ ਭੂਖੇ ਮਰ ਜਾਈ
ਕਟਕ ਕੇ ਆਗੇ ਕੋਓ ਜਾਵੈ
ਜਾਨ ਨਾਲ ਤੋ ਸੋਈ ਲੁਟਾਵੈ

ਜਿਥੇ ਸਾਖੀਆਂ ਭਾਈ ਮੂਲ ਚੰਦ ਦੇ ਕਰਤਾ ਨੇ ਉਸ ਸਮੇਂ ਦੇ ਸੋਹਣੇ ਹਾਲਾਤ ਚਿਤਰੇ ਹਨ ਉਥੇ ਉਸ ਨੇ ਸਿੱਖਾਂ ਦੇ ਸਮੇਂ ਵਸਾਏ ਪਿੰਡਾਂ ਦਾ ਹਾਲ ਵੀ ਚੰਗਾ ਚਿਤਰਿਆ ਹੈ । ਉਸ ਸਮੇਂ ਪਿੰਡ ਆਬਾਦ ਕਰਨਾ ਕੋਈ ਸੋਖਾ ਨਹੀਂ ਸੀ ਜਦੋਂ ਕੋਈ ਪਿੰਡ ਆਬਾਦ ਹੋਣ ਲੱਗਦਾ ਤਾਂ ਇਲਾਕੇ ਦੇ ਲੁਟੇਰਿਆਂ ਨੂੰ ਇਕ ਨਵਾਂ ਅਵਸਰ ਮਿਲ ਜਾਂਦਾ । ਉਸ ਸਮੇਂ ਦੇਸ਼ ਦਾ ਅਮਨ ਅਮਾਨ ਖ਼ਤਮ ਸੀ । ਮੁਗਲ ਰਾਜ ਦਾ ਸੂਰਜ ਅਸਤ ਹੋ ਚੁੱਕਾ ਸੀ । ਈਸ ਖਾਂ ਮੰਝ, ਨਾਦਰ ਸ਼ਾਹ, ਤੈਮੂਰ ਵਰਗਿਆਂ ਦਾ ਸਮਾਂ ਸੀ । ਕੋਈ ਲੁਟੇਰਿਆਂ ਤੇ ਡਾਕੂਆਂ ਨੂੰ ਦੰਡ ਦੇਣ ਵਾਲਾ ਨਹੀਂ ਸੀ ਇਸ ਲਈ ਲੋਕ ਉਨ੍ਹਾਂ ਤੋਂ ਭੈ ਭੀਤ ਸਨ । ਇਹ ਆਪਣਾ ਸਿੱਕਾ ਬਿਠਾਉਣ ਲਈ ਨਵੇਂ ਵਰਸੋਏ ਪਿੰਡ ਨੂੰ ਉਜਾੜ ਦੇਂਦੇ ।ਰਾਨੀਆਂ ਪਿੰਡ ਦਾ ਇਹੋ ਹੀ ਹਾਲ ਹੋਇਆ :-

ਗਾਓ ਰਾਨੀਆਂ ਬਸਨ ਨਾ ਪਾਇਓ
ਕਈ ਬਾਰ ਤੋਂ ਉਜੜ ਜਾਇਓ

ਲੋਕ ਭਾਈ ਮੂਲ ਚੰਦ ਦੀ ਅਸੀਸ ਤੇ ਸਿਖਿਆ ਨਾਲ ਪਿੰਡ, ਵਸਾਉਂਦੇ ਤੇ ਉਹ ਉਨ੍ਹਾਂ ਨੂੰ ਜੁਗਤੀ ਦੱਸਦੇ ਤੇ ਅਸੀਸ ਦਿੰਦੇ ਤਾਂ ਪਿੰਡ ਵਸ ਜਾਂਦਾ ।

ਭਾਈ ਸਾਹਿਬ ਨੇ ਸਤਿਗੁਰੇ ਧਿਆਈ
ਗਾਓ ਛਾਜਲੀ ਮੋੜੀ ਗਡਾਈ

ਮਹਾਰਾਜਾ ਆਲਾ ਸਿੰਘ ਨੇ ਲੋਂਗੋਵਾਲ ਕਿਸ ਤਰ੍ਹਾਂ ਵਸਾਇਆ? ਇਸ ਦਾ ਹਾਲ ਇਸ ਨੁਸਖੇ ਵਿਚ ਇਉਂ ਲਿਖਿਆ ਹੈ । ਮਹਾਰਾਜਾ ਆਲਾ ਸਿੰਘ ਭਾਈ ਮੂਲ ਚੰਦ ਜੀ ਕੋਲ ਆਏ ਤੇ ਦਸਿਆ :-

ਆਲਾ ਸਿੰਘ ਆਇਓ ਉਸ ਠੋਰ
ਅਰਜ ਕਰੀ ਦੋਨੋਂ ਕਰ ਜੋਰ
ਜਿਮੀਂਦਾਰ ਢੰਡਰੀ ਚੜ ਆਇਓ
ਲੋਂਗੋਵਾਲ ਮੇਂ ਢੋਲ ਵਜਾਇਉ

ਦੋਹਰਾ

ਦਾਵਾ ਕਰਤ ਹੈ ਆਪਣਾ ਹਮਰੋ ਹੈ ਯਹ ਥਾਓ,
"ਹਮ ਬਿਨ ਤੋ ਇਸ ਜਗ ਮੈਂ ਕੋ ਬਸਾਵੈ ਗਾਓ"
ਮੋਹੜੀ ਮੇਰੀ ਕੋ ਪਟ ਕ੍ਰ ਲਿਆਇਓ
ਲੋਂਗੋਵਾਲ ਕੇ ਕੂਏ ਮੈਂ ਪਾਇਓ
ਗੜੀ ਮੋਰੀ ਢਾਹ ਥੇਹ ਕਰ ਦੀਨੋ
ਸਭ ਕੰਧਾ ਕਾ ਡਲਾ ਡਲਾ ਕੀਨੋ
ਭਾਈ ਸਾਹਿਬ ਜੀ ਕ੍ਰਿਪਾ ਕਰੀਯੋ ਸਭ ਦੁਸ਼ਮਨ ਮੋਰੇ ਜਾਮਰੀਯੋ
*** *** *** ***
ਆਲਾ ਸਿੰਘ ਭਾਈ ਬਚਨ ਸਨਾਓ
ਲੋਂਗੋਵਾਲ ਫੇਰ ਜਾਇ ਬਸਾਇਓ
ਭਾਈ ਦਿਆਲ ਸਿੰਘ ਸਿਓ ਵਸਿਓ ਲੋਂਗੋਵਾਲ

ਉਲਾਦ ਆਲਾ ਸਿੰਘ ਕੀ ਲੇਵੈ ਹਾਲ
ਜਟਕਾ ਗਾਓਂ ਐਸਾ ਨਹੀਂ ਕੋਈ
ਲੌਂਗੋਵਾਲ ਹੈ ਜੈਸਾ ਤੋਈ

ਫੂਲ ਦੇ ਚਾਚੇ ਕਾਲੇ ਸਿੱਧੂ ਦਾ ਝਗੜਾ ਲਾਲੇ ਭੁਲਰ ਨਾਲ ਤੇ ਸ੍ਰੀ ਗੁਰੂ ਹਰ ਰਾਇ ਜੀ ਦਾ ਵਰ ਦੇਣਾ- ਇਹ ਸਾਰਾ ਸਮਾਚਾਰ ਸਾਖੀਆਂ ਭਾਈ ਮੂਲ ਚੰਦ ਵਿਚ ਕਵੀ ਸੰਤੋਖ ਸਿੰਘ ਦੇ ਕਥਨ ਨਾਲੋਂ ਪੰਜਾਹ ਸਾਲ ਪਹਿਲਾਂ ਇਸ ਖਰੜੇ ਵਿਚ ਲਿਖਿਆ ਹੈ । ਇਸ ਵਿਚ ਸਾਰਾ ਵਿਸਥਾਰ ਉਹ ਹੀ ਦਿੱਤਾ ਹੈ ਜੋ ਪਿਛੋਂ ਕਵੀ ਸੰਤੋਖ ਸਿੰਘ ਜੀ ਨੇ ਆਪਣੇ ਗ੍ਰੰਥ ਵਿਚ ਲਿਖਿਆ । ਰਤਨ ਸਿੰਘ ਭੰਗੂ ਦੇ ਪੰਥ ਪ੍ਰਕਾਸ਼ ਵਿਚ ਲਿਖਣ ਤੋਂ ਕਈ ਸਾਲ ਪਹਿਲਾਂ ਭਾਈ ਭਗਵਾਨ ਸਿੰਘ ਦੇ ਸਰਹਿੰਦ ਨੂੰ ਸਿੱਖਾਂ ਦੇ ਆਖ਼ਰੀ ਵਾਰੀ ਜਿੱਤਣ ਦਾ ਹਾਲ ਲਿਖਿਆ ਤੇ ਤਾਰੀਖ ਆਦਿ ਠੀਕ ਦਸੀ ਹੈ :-

ਕਿਰਪਾ ਭਈ ਅਕਾਲ ਕੀ ਚੜੇ ਸਿੰਘ ਸਰਦਾਰਾ
ਸਾਲ ਠਾਰਾ ਸੈ ਬੀਸੇ ਹੀ ਜੈਨ ਖਾਂ ਲੀਯੋ ਮਾਰਾ

ਚੋਪਈ : ਖੁਸਿਆਲ ਸਿੰਘ ਜਬ ਲਈ ਬਨੂੜ
ਔਰ ਗਾਓਂ ਤੌਂ ਨੇੜੇ ਦੂਰ
ਲਧਾ ਸਿੰਘ ਕੋ ਦਈ ਠਾਣੇਦਾਰੀ
ਚੂਹੜ ਸਿੰਘ ਕੋ ਕੀਯੋ ਲਖਾਰੀ
ਖੁਸਿਆਲ ਸਿੰਘ ਜਬ ਸੁਰਗ ਸਿਧਾਰੇ
ਬੁਧ ਸਿੰਘ ਸਾਂਭ ਲੀਯੋ ਘਰ ਬਾਰੇ

ਸਾਖੀਆਂ ਭਾਈ ਮੂਲ ਚੰਦ ਵਿਚ ਲਿਖੀ ਬੋਲੀ ਬਹੁਤ ਠੇਠ ਤੇ ਸਰਲ ਹੈ । ਬੋਲੀ ਤੇ ਮਾਲਵੇ ਦਾ ਅਸਰ ਹੈ ਜਿਵੇਂ ਕਿ ਕਵੀ ਲਿਖਦਾ ਹੈ :-

ਮੁਲਕ ਮਾਲਵੇ ਰਾਜਨ ਦੇਸਾ
ਤਿਸ ਮੈਂ ਦਿਆ ਕਰਤ ਪਰਵੇਸਾ
ਨਰ ਨਾਰੀ ਤਿਹ ਬਡੇ ਜਵਾਨਾ
ਸੁੰਦ੍ਰ ਰੂਪ ਸਖੀ ਬਲਵਾਨਾ

ਲਿਖਾਰੀ ਦੀ ਕਵਿਤਾ ਭਾਵੇਂ ਭਾਈ ਰਤਨ ਸਿੰਘ ਭੰਗੂ ਵਾਂਗੂੰ ਬਹੁਤ ਉਚੇ ਦਰਜੇ ਦੀ ਨਹੀਂ ਪਰ ਉਸ ਵਿਚ ਸਰਲਤਾ ਤੇ ਸੁਖੈਨਤਾ ਇੰਨੀ ਹੈ ਕਿ ਅੱਜ ਵੀ ਕੋਈ ਮਾਮੂਲੀ ਪੰਜਾਬੀ ਪੜ੍ਹਿਆ ਲਿਖਿਆ ਉਸ ਨੂੰ ਸਮਝ ਸਕਦਾ ਹੈ । ਲਿਖਾਰੀ ਵਿਸ਼ੇਸ਼ ਕਰਕੇ ਅਲੰਕਾਰਾਂ ਆਦਿ ਦੀ ਚੋਖੀ ਵਰਤੋਂ ਨਹੀਂ ਕਰਦਾ । ਕਿਧਰੇ ਕਿਧਰੇ, ਗਕੋਲ, ਬਿੰਦਰਾਬਨ, ਗੋਪੀਆਂ ਆਦਿ ਦੇ ਅਲੰਕਾਰ ਵਰਤੇ ਹਨ । ਬੋਲੀ ਦੀ ਦ੍ਰਿਸ਼ਟੀਕੋਣ ਤੋਂ ਸੁਖੈਨਤਾ ਤੇ ਸਰਲਤਾ ਤੇ ਠੇਠ ਬੋਲੀ ਕਰਕੇ ਤੇ ਇਤਿਹਾਸਕ ਤੋਰ ਤੇ ਵਧੇਰੇ ਜਾਣਕਾਰੀ ਤੇ ਆਪਣੇ ਸਮੇਂ ਦੇ ਹਾਲ ਦੀ ਵਾਚਨਾ ਕਰਕੇ ਸਾਖੀਆਂ ਭਾਈ ਮੂਲ ਚੰਦ ਇਕ ਬਹੁਤ ਅਦੁਤੀ ਤੇ ਬਹੁਮੁਲੀ ਪੰਜਾਬੀ ਦੀ ਹੱਥ ਲਿਖਤ ਹੈ । ਲਿਖਾਰੀ ਦਾ ਲਿਖਣ ਢੰਗ ਬਹੁਤ ਵਿਸਥਾਰਕ ਹੈ - ਹਰ ਕਥਨ ਦਾ ਵਿਸਥਾਰਕ ਹਾਲ ਲਿਖਿਆ ਹੈ ।

# ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਇਕ ਅਦੁੱਤੀ ਹੱਥ-ਲਿਖਤ ਡਾਇਰੀ

ਡਾਇਰੀਆਂ ਦੇ ਰੋਜ਼ਨਾਮਚੇ ਰੱਖਣ ਦਾ ਰਿਵਾਜ ਮੁਸਲਮਾਨਾਂ ਦੇ ਆਉਣ ਨਾਲ ਆਰੰਭ ਹੋਇਆ। ਮੁਸਲਮਾਨ ਬਾਦਸ਼ਾਹ ਆਪ ਆਪਣੀਆਂ ਜੀਵਨੀਆਂ ਲਿਖਦੇ ਸਨ ਤੇ ਉਹ ਉਸ ਸਮੇਂ ਦੇ ਇਤਿਹਾਸ ਨੂੰ ਉਲੀਕਣ ਲਈ ਬਹੁਤ ਹੀ ਲਾਭਦਾਇਕ ਹੁੰਦੀਆਂ ਸਨ। ਬਾਬਰ ਨੇ ਆਪਣੇ ਜੀਵਨ ਦੇ ਹਾਲਾਤ ਆਪ ਲਿਖੇ ਹਨ। ਉਸ ਦੀ ਲਿਖਤ ਦੀ ਸਾਹਿਤਕ ਤੇ ਇਤਿਹਾਸਕ ਮਹਾਨਤਾ ਨੂੰ ਮੁਖ ਰਖਦਿਆਂ ਲੇਨਪੂਲ (Lanepool) ਨੇ ਲਿਖਿਆ ਹੈ ਕਿ ਬਾਬਰ ਦੇ ਸਥਾਪਤ ਕੀਤੇ ਰਾਜ ਦਾ ਅੰਤ ਹੋ ਗਿਆ ਹੈ। ਸਦੀਆਂ ਹੋਈਆਂ ਬਾਬਰ ਆਪ ਇਸ ਦੁਨੀਆ ਤੋਂ ਕੂਚ ਕਰ ਗਿਆ ਹੈ ਪਰ ਉਸ ਦੀ ਲਿਖੀ ਡਾਇਰੀ ਸਦਾ ਅਮਰ ਹੈ ਤੇ ਅਮਰ ਰਹੇਗੀ। ਡਾਇਰੀਆਂ ਤੇ ਰੋਜ਼ਨਾਮਚੇ ਆਮ ਕਰਕੇ ਫ਼ਾਰਸੀ ਵਿਚ ਹੀ ਲਿਖੇ ਮਿਲਦੇ ਹਨ। ਕਿਉਂਕਿ ਫ਼ਾਰਸੀ ਉਸ ਸਮੇਂ ਦੀ ਰਾਜਸੀ ਬੋਲੀ ਸੀ ਇਸ ਕਰਕੇ ਡਾਇਰੀਆਂ ਤੇ ਰੋਜ਼ਨਾਮਚਿਆਂ ਦੀ ਬੋਲੀ ਵੀ ਫ਼ਾਰਸੀ ਹੀ ਹੁੰਦੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਵੀ ਰਾਜਸੀ ਬੋਲੀ ਫਾਰਸੀ ਸੀ। ਇਸ ਲਈ ਉਸ ਸਮੇਂ ਦੀਆ ਤਾਰੀਖਾਂ ਅਤੇ ਸਰਕਾਰੀ ਰੀਕਾਰਡ ਤੇ ਦਰਬਾਰੀ ਲਿਖਾਰੀ ਸੋਹਨ ਲਾਲ ਸੂਰੀ ਦਾ ਰੋਜ਼ਨਾਮਚਾ ਵੀ ਫਾਰਸੀ ਵਿਚ ਹੀ ਮਿਲਦਾ ਹੈ ਪਰ ਸਿੱਖ ਰਾਜ ਦੇ ਸਮੇਂ ਦੀ ਇਕ ਡਾਇਰੀ ਜਿਹੜੀ ਕਿ ਲਿਖਣ ਢੰਗ ਤੇ ਬੋਲੀ ਵਿਚ ਅਦਭੁਤ ਲਿਖਤ ਹੈ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਲਾਹੌਰ (ਪਾਕਿਸਤਾਨ) ਵਿਚ ਪਈ ਹੈ। ਇਸ ਤੇ ਸਫ਼ੇ ਜਾਂ ਪਤਰੇ ਨਹੀਂ ਲਗੇ ਹੋਏ। ਇਸਦੀ ਫੋਟੋ ਕਾਪੀ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ 1956 ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਲਈ ਲਿਆਂਦੀ ਸੀ; ਕਿਉਂਕਿ ਇਸ ਦੇ ਸਾਰੇ ਵਰਕੇ ਕੀੜਿਆਂ ਦੇ ਖਾਧੇ ਹਨ ਇਹ ਡਾਇਰੀ ਪੂਰੀ ਨਹੀਂ ਪਰ ਜਿਹੜੀਆਂ ਘਟਨਾਵਾਂ ਇਸ ਵਿਚ ਲਿਖੀਆਂ ਹਨ ਕਿਸੇ ਹੋਰ ਤੋਂ ਨਹੀਂ ਮਿਲਦੀਆਂ।

### ਅੰਮ੍ਰਿਤਸਰ ਦਾ ਲਿਖਾਰੀ

ਇਸ ਅਦੁੱਤੀ ਹੱਥ ਲਿਖਤ ਦੀ ਬੋਲੀ ਠੇਠ ਪੰਜਾਬੀ ਹੈ ਤੇ ਇਸ ਦਾ ਲਿਖਾਰੀ ਅੰਮ੍ਰਿਤਸਰ ਦਾ ਰਹਿਣ ਵਾਲਾ ਹੈ ਉਹ ਜ਼ਿਆਦਾ ਕਰਕੇ ਅੰਮ੍ਰਿਤਸਰ ਦੀਆਂ ਖਬਰਾਂ ਲਿਖਦਾ ਹੈ। ਡਾਇਰੀ ਸੰਪੂਰਨ ਤਾਂ ਅੰਗਰੇਜ਼ੀ ਤੇ ਸਿੱਖਾਂ ਦੀ ਪਹਿਲੀ ਜੰਗ ਤਕ ਹੋ ਜਾਂਦੀ ਹੈ ਪਰ ਅੰਮ੍ਰਿਤਸਰ ਦੇ ਵਿਚ ਅੰਗਰੇਜ਼ਾਂ ਦੇ ਆਉਣ ਦਾ ਹਾਲ ਤੇ ਉਨ੍ਹਾਂ ਦਾ ਅੰਮ੍ਰਿਤਸਰ ਦੀ ਪੁਰਾਣੀ ਫਸੀਲ ਨੂੰ ਢਾਹ ਕੇ ਨਵੀਂ ਫਸੀਲ ਬਣਾਉਣੀ ਤੇ ਦਰਵਾਜ਼ੇ ਕਢਣ ਦਾ ਕਥਨ ਇਸ

ਗੱਲ ਨੂੰ ਪਰਤੱਖ ਕਰਦਾ ਹੈ ਕਿ ਇਸ ਦਾ ਲਿਖਾਰੀ ਜ਼ਰੂਰੀ ਤੌਰ ਤੇ ਅੰਮ੍ਰਿਤਸਰ ਦਾ ਵਸਨੀਕ ਸੀ। ਇਸ ਤੋਂ ਸਵਾਇ ਇਸ ਵਿਚ ਦਿੱਤੀਆਂ ਵਿਸ਼ੇਸ਼ ਘਟਨਾਵਾਂ ਵੀ ਅੰਮ੍ਰਿਤਸਰ ਨਾਲ ਹੀ ਸਬੰਧਿਤ ਹਨ ਜਿਸ ਕਰਕੇ ਇਹ ਸਿੱਟਾ ਕਢਣਾ ਔਖਾ ਨਹੀਂ ਕਿ ਇਹ ਲਿਖਤ ਅੰਮ੍ਰਿਤਸਰ ਵਿਚ ਹੀ ਲਿਖੀ ਗਈ। ਲਿਖਣ ਵਾਲੇ ਦਾ ਨਾਂ ਅਖੀਰ ਵਿਚ ਦਿੱਤਾ ਹੈ ਤੇ ਉਹ ਲਿਖਦਾ ਹੈ ਕਿ ਉਸਨੇ ਇਹ ਡਾਇਰੀ ਰਾਮ ਸਿੰਘ ਦੇ ਕਹਿਣ ਤੇ ਲਿਖੀ ਹੈ। ਲਿਖਣ ਵਾਲੇ ਦਾ ਨਾਂ ਤਾਰਾ ਸਿੰਘ ਹੈ। ਜਿਸ ਤਰ੍ਹਾਂ ਕਿ ਡਾਇਰੀ ਅੰਤ ਵਿਚ ਦੋਹਰੇ ਰਾਹੀ ਦਸਿਆ ਗਿਆ ਹੈ। ਸਾਰੀ ਲਿਖਤ ਵਿਚ ਇਹ ਸਤਰਾਂ ਹੀ ਕਵਿਤਾ ਵਿਚ ਹਨ :

ਦੋਹਰਾ

'ਦੇਖੀ ਸੁਨੀ ਜੁ ਬਾਤ ਸੀ ਸੋ ਸਭ ਕਹੀ ਬਖਾਨ
ਕਵਿ ਤਾਰਾ ਸਿੰਘ ਕਹਿਤ ਹੈ ਜਾਨਤੁ ਚਤਰ ਸੁਜਾਨ
ਰਾਮ ਸਿੰਘ ਨੇ ਜੋ ਕਹਿਆ ਸੋ ਹਮ ਲਿਖਿਆ ਬਨਾਇ
ਜੈ ਜੈ ਆਗੇ ਕਹਿਨਗੇ ਸੋ ਲਿਖ......ਤੁ ਚਾਇ ॥'

ਲੇਖਕ ਆਪਣੇ ਬਾਰੇ ਜਾਂ ਰਾਮ ਸਿੰਘ ਬਾਰੇ ਕੋਈ ਥਹੁ ਪਤਾ ਨਹੀਂ ਦੇਂਦਾ। ਲਿਖਤ ਤੋਂ ਉਹ ਅੰਮ੍ਰਿਤਸਰ ਦੇ ਹੀ ਵਸਨੀਕ ਜਾਪਦੇ ਹਨ।

**ਲਿਖਣ ਕਾਲ :**

ਲਿਖਾਰੀ ਡਾਇਰੀ ਸਮਾਪਤ ਕਰਨ ਦਾ ਸਮਾਂ 1903 ਸੰਮਤ 1846 ਈਸਵੀ ਲਿਖਦਾ ਹੈ। ਪਰ ਇਸ ਤੋਂ ਪਿਛੋਂ ਦੇ ਹਾਲਾਤ ਵੀ ਅੰਕਿਤ ਹਨ। ਇਹ ਦੂਜੀ ਸਿਆਹੀ ਤੇ ਹੋਰ ਕਲਮ ਦੇ ਲਿਖੇ ਹਨ ਪਰ ਲਿਖਾਰੀ ਇਕ ਹੀ ਜਾਪਦਾ ਹੈ। ਪਰ ਡਾਇਰੀ ਦਾ ਖਾਤਮਾ 1903 ਵਿਚ ਹੀ ਹੋ ਜਾਦਾ ਹੈ ਜਿਵੇਂ ਕਿ ਅੰਕਿਤ ਹੈ : 'ਲਾਹੌਰ ਮੇ ਹੁਕਮ ਅੰਗਰੇਜ਼ ਕਾ ਭਇਆ ਸੰਮਤ 1903 ਆਗੇ ਔਰ ਭੀ ਬਾਤਾਂ ਬਹੁਤੀਆਂ ਹੈ।' ਪਰ ਪੁਸਤਕ ਵਧ ਜਾਤਾ ਹੈ। ਤਾਂ ਤੇ ਅਬ ਭੋਗ ਪਾਵਤੇ ਹੈ।'

ਡਾਇਰੀ ਬਹੁਤ ਖਸਤਾ ਹਾਲਤ ਵਿਚ ਹੋਣ ਕਰਕੇ ਸੰਮਤ 1860 ਤੋਂ ਪਹਿਲਾਂ ਦੇ ਹਾਲਾਤ ਦਾ ਪਤਾ ਨਹੀਂ ਲਗਦਾ ਪਰ ਸੰਮਤ 1860 ਤੋਂ ਲੈ ਕੇ 1903 ਤਕ ਸੋਹਣੇ ਤੇ ਸਿਲਸਿਲੇ ਵਾਰ ਹਾਲ ਲਿਖੇ ਹਨ। ਲਿਖਣ ਢੰਗ ਯਥਾਰਥਵਾਦੀ ਹੈ ਤੇ ਲਿਖਾਰੀ ਸੰਮਤ ਤੇ ਵਾਰ ਨਾਲੋਂ ਨਾਲ ਲਿਖੀ ਜਾਂਦਾ ਹੈ :

'ਸੰਮਤ 1860 ਫਗਣੁ ਮੈ ਹੋਲਾ ਰਣਜੀਤ ਸਿੰਘ ਨੇ
ਅੰਮ੍ਰਿਤਸਰ ਬੀਚ ਆਨ ਖੇਡਿਆ।'

ਸੰਮਤ 1862 ਮੱਘਰ ਦੀ ਬਾਈਵੀਂ ਮੰਗਲਵਾਰ (4 ਦਸੰਬਰ 1804) ਮਰਹਟਾ ਜਸਵੰਤਰਾ ਅੰਮ੍ਰਿਤਸਰ ਮੇ ਆਇਆ। ਪਾਛੇ ਫਰੰਗੀ ਭੀ ਮਰਹਟੇ ਕੇ ਲਗ ਆਇਆ। ਸੋ ਭੀ ਅੰਮ੍ਰਿਤਸਰ ਜੀ ਆ ਪਹੁਤਾ। ਫੇਰ ਮਰਹਟੇ ਨਾਲ ਪਗ ਵਟਾਈ। ਰਣਜੀਤ ਸਿੰਘ ਨੇ ਮਿਤ੍ਰ ਬਣੇ ਅੰਮ੍ਰਿਤਸਰ ਜੀ ਮੈਰਲ ਕੇ ਚੂਲੇ ਪੀਤੇ। ਆਪਸ ਬੀਚ ਸਹੁ ਕਰੀ ਜੋ ਇਕ ਦੂਏ ਸੇ ਧ੍ਰੋਹ ਛਲ ਨ ਕਰਨਾ। ਮਰਹਟਾ ਵਡ਼ਾ......... ਆ ਨਾਲ ਲੈ ਆਇਆ ਸੀ। ਤਿਸ ਕੇ ਹਾਥੀਆਂ ਕੇ ਜੰਜੀਰ ਅਰ ਘੋੜਿਓ ਕੇ ਜੰਜੀਰ ਸਭ ਸੋਨੇ ਕੇ ਥੇ। ਫੇਰ ਮਰਹਟਾ ਅੰਮ੍ਰਿਤਸਰ ਜੀ ਕੇ ਨਗਰ ਕਾ ਅਜਮੂਦਾ ਲਗਾ ਲੈਣ। ਜੋ ਚੀਜ ਬਜਾਰ ਮੇ ਹੋਵੇ ਸੋ ਸਭ ਚੀਜ ਮੇਲ ਕੇ ਲੈ ਜਾਣ ਦਾ ਦਾਣਾ ਮਿਠਿਆਈ ਘਿਉ ਤੇਲ ਜਿਸ...... ਸੀ ਭਾਓ ਲੈਣੀ ਬਾਤ ਹਟੀ ਵਾਲੇ ਕੀ ਪਰਤਨੀ (ਨਹੀਂ........' ।

### ਵਾਰਤਕ ਦਾ ਨਮੂਨਾ

ਪੰਜਾਬੀ ਲਿਖਾਰੀ ਆਮ ਤੌਰ ਤੇ ਕਵਿਤਾ ਹੀ ਲਿਖਿਆ ਕਰਦੇ ਸਨ ਤੇ ਵਾਰਤਕ ਬਹੁਤ ਘਟ। ਵਾਰਤਕ ਲਿਖਣ ਵਾਲਿਆਂ ਵਿਚ ਇਤਿਹਾਸ ਲਿਖਣ ਵਾਲੇ ਤਾਂ ਬਹੁਤ ਹੀ ਘਟ ਹੋਏ ਹਨ। ਇਤਿਹਾਸ ਲਿਖਣ ਵਾਲਿਆਂ ਵਿਚ ਵੀ ਇਤਿਹਾਸਕ ਸੂਝ ਰਖਣ ਵਾਲਾ ਕੋਈ ਵਿਰਲਾ ਹੀ ਹੈ। ਇਸ ਡਾਇਰੀ ਦੇ ਲਿਖਾਰੀ ਨੇ ਸੰਮਤ ਮਹੀਨੇ ਤੇ ਵਾਰ ਦੇ ਕੇ ਆਪਣੀ ਇਤਿਹਾਸਕ ਸੂਝ ਦਾ ਸਬੂਤ ਦਿਤਾ ਹੈ। ਇਸ ਆਸ਼ੇ ਤੋਂ ਉਸ ਦੀ ਲਿਖਤ ਇਕ ਅਦੁੱਤੀ ਮਿਸਾਲ ਹੈ :

'ਸੰਮਤ 1865 ਭਾਦੋਂ ਦਿਨ 7, ਕਾਂਗੜਾ ਮਲਿਆ ਰਣਜੀਤ ਸਿੰਘ
ਨੇ। ਤਿਸਦੇ ਪਹਿਲੇ ਕਖੀਏ ਅਮਰ ਸਿੰਘ ਥਾਪੇ ਨੇ ਮੋਰਚੇ ਲਗਾਏ
'ਸੰਮਤ 1869 ਸਾਵਣ ਦਿਨ 3 ਸਰਦਾਰ ਜੈਮਲ ਸਿੰਘ ਮੂਆ ਕਲਾਨੌਰ
ਸੇ ਤੁਰਯਾ ਮਾਂਦਾ ਹੂਆ ਦੇੜਗਾਵਾਰ ਪਾਸ ਫਤੇ ਘੜ ਆਨ ਸਸਕਾਰਿਆ।'
'ਸੰਮਤ 1868 ਮਾਘ ਦਿਨ 21 ਚੰਦ ਕੌਰ ਕਾ ਵਿਵਾਹ ਖੜਗ ਸਿੰਘ
ਸਾਹਸੀ ਸਾਥ ਹੋਆ। ਰਣਜੀਤ ਸਿੰਘ ਕੇ ਬੇਟੇ ਕਾ।'
"ਸੰਮਤ 1872 ਭਾਦੋਂ ਦਿਨ 14 ਜੋਤ ਸਿੰਘ ( ਜੋਧ ਸਿੰਘ )
ਸਿਰਦਾਰ ਰਾਮ ਗੜੀਆਂ ਮੂਆਂ ਅੰਮ੍ਰਿਤਸਰ ਬੀਚ।"

### ਮੁਲਤਾਨ ਤੇ ਕਸ਼ਮੀਰ ਦੀਆਂ ਜਿੱਤਾਂ ਦੀਆਂ ਅੰਮ੍ਰਿਤਸਰ ਵਿਚ ਖੁਸ਼ੀਆਂ

ਮਹਾਰਾਜਾ ਰਣਜੀਤ ਸਿੰਘ ਆਪਣੀਆਂ ਜਿੱਤਾਂ ਦਾ ਕਾਰਨ ਗੁਰੂ ਦੀ ਮਿਹਰ ਸਮਝਦਾ ਸੀ। ਇਸ ਕਰਕੇ ਹਰ ਜਿੱਤ ਪਿਛੋਂ ਸ੍ਰੀ ਦਰਬਾਰ ਸਾਹਿਬ ਆ ਕੇ ਖੁਸ਼ੀਆਂ ਮਨਾਇਆ ਕਰਦਾ ਸੀ ਤੇ ਦਰਬਾਰ ਸਾਹਿਬ ਸ਼ੁਕਰਾਨੇ ਵਜੋਂ ਭੇਟਾਵਾਂ ਦੇਂਦਾ ਸੀ। ਡਾਇਰੀ ਲੇਖਕ ਭੇਟਾਵਾਂ ਦਾ ਵਿਸਥਾਰ ਦਸਦਾ ਹੈ :-

'ਸੰਮਤ 1874 ਜੇਠ ਦਿਨ 18 ਕਤਿਕ 11 ਮੁਲਤਾਨ ਫਤੇ ਹੂਆ।
ਖੜਗ ਸਿੰਘ ਨੇ ਫਤੇ ਪਾਈ ਮੁਦਫਰ ਖਾਂ ਸ਼ਹੀਦ ਹੋ ਮੂਆ। ਬਡੀ ਲੂਟ
ਹੋਈ। ਸਿੰਘੁਰ..ਸੋਨਾ ਰੂਪਾ ਲੂਟਤੇ ਲੂਟਤੇ ਥਕ ਪੜੇ। ਸਰ......ਅਰ ਅੰਮ੍ਰਿਤਸਰ
ਮੇ ਦੀਪਮਾਲਾ ਭਈ। ਬਡਾ ਪ੍ਰਸੰਨ ਹੋਆ ਨਿਹਾਲ ਹੋਆ। ਸਰਕਾਰ ਨੇ ਤਖ਼ਤ
ਅਕਾਲ ਬੁੰਗੇ ਸਾਹਿਬ ਪਿੰਡ ਆਨ ਚੜਾਏ... 6 ਹਾੜ ਬੀਚ ਕਸ਼ਮੀਰ ਕੋ
ਜੀਤਿਆ। ਸਰਬ ਅਨੰਦ ਭਇਆ ਤਬ ਬੀ ਸਰਕਾਰ ਪੁੰਨ ਦਾਨਖੁਹ ਪਿੰਡ
ਲੋਕਾਂ ਕੇ ਬਸ਼ਕੇ। ਦਰਬਾਰ ਸਾਹਿਬ .. ਆਨ ਚਾੜ੍ਹਿਆ। ਝੰਡੇ ਸਾਹਿਬ ਪਰ
ਦਰੀਆਂ...ਖਾਬਾ ਕੇ ਉਛਾੜ ਆਨ ਚਾੜੇ। ਚਉਫੇਰ ਪਰਕਰਮਾ ਕੇ ਬੀਚ......
ਮੈਂ ਨਾਵਾਂ ਕਰਿਆ। ਸਰਬਤ ਖਾਲਸਾ ਰਾਜੀ ਹੂਆ।'

### ਲਿਖਣ ਢੰਗ

ਲਿਖਾਰੀ ਦਾ ਲਿਖਣ ਢੰਗ ਬੇਲਾਗ ਇਤਿਹਾਸਕ ਹੈ। ਹਰ ਗੱਲ ਦਾ ਵਿਸਥਾਰ ਦਿੰਦਿਆ ਠੀਕ ਠੀਕ ਗੱਲਾਂ ਲਿਖ ਦਿੱਤੀਆਂ ਹਨ। ਬੋਲੀ ਸਾਦਾ ਤੇ ਠੇਠ ਹੈ ਜਿਹੜੀ ਕਿ ਸੌ ਸਾਲ ਪਿਛੋਂ ਵੀ ਅਸਾਨੀ ਨਾਲ ਸਮਝੀ ਜਾ

ਸਕਦੀ ਹੈ :-

'ਸੰਮਤ 1895 ਵਿਸਾਖ ਦਿਨੇ 22 ਮੰਗਲਵਾਰ (2, ਮਈ 1839) ਗੁਜਰ ਸਿੰਘ ਗਿਲ ਮ੍ਰਿਤ. ਹੋਆ। ਸੁਧਾਸਰੇ ਅਮਰ ਅਮਲ ਕਰਕੇ ਮਸਤ ਥਾ। ਦੇਹਰੀ ਪਰ ਚੋਬਾਰਾ ਤਾਕੀ ਮੈਂ ਤੇ ਗਿਰੇ। ਗਿਰਨੇ ਨਾਲ ਹੀ ਸਿਰ ਪਾਟ ਪਇਆ। ਸਰੀਰ ਛੁਟ ਗਿਆ। ਡੇਢ. ਪਹਰ ਰਾਤ ਰਹਤੀ ਥੀ। ਤਿਥ ਅਸ਼ਟਮੀ। ਫੇਰ ਬਾਬੇ ਕੇ ਦੋਹਰੇ ਸਸਕਾਰ ਇਸਤ੍ਰੀ ਨਾਲ ਸਤੀਂ ਹੋਈ।'

'ਸੰਮਤ 1896 ਹਾੜ ਦਿਨ 15 ਵੀਰਵਾਰ ਹਾੜ ਵਦੀ ਏਕਮ (ਜੂਨ 27, 1839) ਚਾਰ ਘੜੀ ਦਿਨ ਰਹਦੇ ਲਾਹੌਰ ਮੇਂ ਪਾਤਸ਼ਾਹ ਰਣਜੀਤ ਸਿੰਘ ਸੁਰਗਵਾਸੀ ਹੋਆ। ਹਜ਼ੂਰੀ ਬਾਗ ਮੈਂ ਸਸਕਾਰ ਹੋਈ। ਚਾਰ ਰਾਣੀਆਂ ਸਾਤ ਗੋਲੀਆਂ ਸਤੀ ਹੋਈਆਂ। ਫੇਰ ਕਬੂਤਰਾਂ ਕਾ ਜੋੜਾ ਭੀ ਸੰਮਨ ਬੁਰਜ ਤੂੰ ਉਡ ਕਰਿ ਚਿਪਾ ਬਲਦੀ ਬੀਚ ਆਨ ਪੜਾ'

## ਮਹਾਰਾਜਾ ਰਣਜੀਤ ਸਿੰਘ ਦੇ ਪਿਛੋਂ ਦੇ ਹਾਲਾਤ

ਡਾਇਰੀ ਦਾ ਲੇਖਕ ਲਿਖਦਾ ਹੈ ਕਿ ਕੰਵਰ ਨੌਂ ਨਿਹਾਲ ਸਿੰਘ ਦੀ ਮੌਤ ਪਿਛੋਂ ਚੰਦ ਕੌਰ ਨੇ ਕੰਵਰ ਸ਼ੇਰ ਸਿੰਘ ਨੂੰ ਮਾਰਨ ਦੀ ਸਕੀਮ ਬਣਾਈ ਪਰ ਕਾਮਯਾਬ ਨਾ ਹੋਈ :

'ਪੁੱਨਹ ਰਾਜੇ ਧਿਆਨ ਸਿੰਘ ਨੇ ਕਹਿਓ ਚੰਦਾ ਕੌਰ ਕੇ ਤਥਾਂ ਅਵਰ ਮੁਸਾਹਿਬ ਕਉ। ਜੋ ਪਾਤਿਸ਼ਾਹੀ ਸ਼ੇਰ ਸਿੰਘ ਕਉ ਦੀਜੀਏ। ਤਬ ਰਾਣੀ ਚੰਦ ਕੌਰ ਇਹ ਬਾਤ ਨਾ ਮਾਨੀ। ਆਪ ਹੀ ਰਾਜ ਕਰਨੇ ਲਾਗੀ। ਚਾਰ ਕੋਸੇਲ ਬਣਾਇ ਬੈਠੀ। ਤਬ ਕੇਤੇ ਰਾਜੇ ਮੁਸਾਹੁਬ ਮਰਜੀ ਮੇ ਭਏ। ਅਰ ਰਾਜਾ ਧਿਆਨ ਸਿੰਘ ਵਜੀਰ..... ਕੀ ਕੀਤੀ....ਜਾ ਪ੍ਰਸੰਨ ਨਾ ਭ੍ਇਏ। ਤਬ ਏਕ ਦਿਨ ਚੰਦ ਕੌਰ...ਕੀਆ ਕੀਆ... ਜੈ ਡੇਵਡੀ ਮੈਂ ਆਪਨੇ ਸਿਪਾਹੀ....ਕਰਾਬੀਨ ਅਰ ਤਮਾਚੇ ਬੰਦੂਕ ਕਾ ਤਲਵਾਰੀ ਲੈ ਕੇ ਸਿਪਾਹੀ.....ਤਬ ਤਿਨ ਕਉ ਕਹਿਆ ਜੋ ਮੈਂ ਸ਼ੇਰ ਸਿੰਘ ਕਉ ਆਪਣੇ ਪਾਸ ਬੁਲਾਵਤੀ ਹੋ। ਜਿਤ ਸਮੇਂ ਇਥੇ ਆਨ ਲੰਘੇ ਤਬ ਤੁਮ ਤੁਰਤ ਹੀ ਮਾਰ ਡਾਰਨਾ ਢਿਲ ਨਹੀਂ ਕਰਨੀ। ਇਹ ਬਾਤ ਮਿਥੀ।'

ਇਹ ਲਿਖਤ ਸਿਖ ਰਾਜ ਵਿਚ ਵਾਰਤਕ ਕਾ ਬਹੁਤ ਸੋਹਣਾ ਨਮੂਨਾ ਹੈ। ਬੋਲੀ ਤੇ ਫ਼ਾਰਸੀ ਦਾ ਅਸਰ ਪਰਤੱਖ ਹੈ। ਕਿਰਿਆ ਵਿਸ਼ੇਸ਼ ਢੰਗ ਨਾਲ ਵਰਤੀ ਹੈ। ਜਿਸ ਤਰ੍ਹਾਂ "ਬਾਤ ਨਾ ਮਾਨੀ" "ਰਾਜ ਕਰਨੇ ਲਾਗੀ","ਪਾਸ ਬਲਾਵਤੀ ਹੈ" ਪੰਜਾਬੀ ਵਾਤਾਵਰਨ ਤੇ ਰੰਗਣ ਆਪਣਾ ਵਾਯੂ ਮੰਡਲ ਬਨਾਂਦੀ। ਉਪਰੋਕਤ ਟੂਕ ਵਿਚ ਚਾਰ ਕੌਸੇਲ ਬਣਾਇ ਬੈਠੀ', "ਢਿਲ ਨਹੀਂ ਕਰਨੀ" ਤੇ "ਇਹ ਬਾਤ ਮਿਥੀ" ਬਹੁਤ ਸੋਹਣੇ ਤੇ ਢੁਕਵੇਂ ਵਰਤੇ ਹਨ। ਸ਼ਬਦ ਜੋੜ' 'ਕਾਉ ਪੁਰਾਤਨ ਪੰਜਾਬੀ ਦੇ ਅਸਰ ਦਾ ਸੂਚਕ ਹੈ।

## ਮਹਾਰਾਜਾ ਸ਼ੇਰ ਸਿੰਘ ਤੇ ਸੰਧਾਵਾਲੀਆਂ ਦੀ ਸੁਲ੍ਹਾ

ਜਦੋਂ ਮਹਾਰਾਜਾ ਸ਼ੇਰ ਸਿੰਘ ਤਖਤ ਤੇ ਬੈਠਾ ਤਾਂ ਬਾਬਾ ਵਿਕਰਮਾ ਸਿੰਘ ਊਨੇ ਵਾਲਿਆਂ ਨੇ ਮਹਾਰਾਜਾ ਸ਼ੇਰ ਸਿੰਘ ਦੀ ਤੇ ਸੰਧਾਵਾਲੀਆ ਸਰਦਾਰਾਂ ਦੀ ਸੁਲ੍ਹਾ ਕਰਵਾ ਦਿੱਤੀ। ਸੁਲ੍ਹਾ ਕਿਸ ਤਰ੍ਹਾਂ ਹੋਈ ਇਸਦਾ ਵਿਸਥਾਰ ਨਾਲ ਹਾਲ ਇਉ ਲਿਖਿਆ ਹੈ।

'ਪੁਨਹ ਲਹਣਾ ਸਿੰਘ ਸੰਧਾਵਾਲੀਆ ਕੈਦ ਭਇਓ । ਅਰ ਅਜੀਤ ਸਿੰਘ ਅਤਰ
ਸਿੰਘ ਨਸ ਗਇਓ ।...ਤਬ ਕਲਕਤਿਓ ਕੂਚ ਕਰਕੇ ਅਰ ਫਰੰਗੀ ਪਾਸੋਂ
ਸੌਪਣੀ ਲਿਖਵਾਇ ਕੇ ਊਨੇ ਮੇ ਆਏ ਵੜੇ । ਬਾਬੇ ਵਿਕ੍ਰਮਾ ਸਿੰਘ ਜੀ ਪਾਸ ।
ਤਬ ਬਾਬੇ ਵਿਕ੍ਰਮਾ ਸਿੰਘ ਨੇ ਆਪਣਾ ਆਦਮੀ ਭੇਜਿਆ ਸ਼ੇਰ ਸਿੰਘ ਪਾਸ ਤੇ ।
ਫਰੰਗੀਆਂ ਵਾਲਾ ਖਤ ਵੀ ਭੇਜਿਆ ਜੋ ਹਮ ਭੀ ਇਸੇ ਬਾਤ ਪਰ ਰਾਜ਼ੀ ਹੈ ।
ਜੋ ਸੰਧਾਵਾਲੀਆ ਤੁਮਾਰੇ ਭਾਈ ਹੈਨ ਜਿਵੇਂ ਕਿਵੇਂ ਮੇਲ ਲੀਜੀਓ । ਤਬ
ਲਹਿਣਾ ਸਿੰਘ ਕੋ ਅਰ ਕੇਹਰ ਸਿੰਘ ਕੇ ਕੈਦ ਤੇ ਨਿਕਾਰਯੋ । ਬੇੜੀਆਂ ਕਾਟੀਆਂ
ਇਕਤ ਪਾਸੇ ਸੰਧਾਵਾਲੀਆ ਬੈਠੇ ਤੇ ਇਕਤ ਪਾਸੇ ਬਾਬਾ ਵਿਕ੍ਰਮਾ ਸਿੰਘ । ਇਕਤ
ਪਾਸੇ ਸ਼ੇਰ ਸਿੰਘ ਇਕਤ ਪਾਸੇ ਰਾਜਾ ਧਿਆਨ ਸਿੰਘ ਵਾ ਮੁਸਾਹਿਬ ਤੇ ਬੀਚ
ਗ੍ਰੰਥ ਸਾਹਿਬ ਰਖਿਆ । ਤਬ ਦੋਨੋਂ ਹਾਥ ਰੱਖ ਗ੍ਰੰਥ ਸਾਹਿਬ ਤੇ ਵਿਕ੍ਰਮਾ ਸਿੰਘ ਕੀ
ਦੇਹੀ ਤੇ ਸਹੁ ਕਰੀ । ਦੋਨੋ ਨੇ ।'

'ਸ਼ੇਰ ਸਿੰਘ ਅਰ ਸੰਧਾਵਾਲੀਆਂ ਨੇ । ਜੋ ਹਮ ਆਪਸ ਬੀਚ ਖੋਟ ਨ ਕਰਨਾ ।
ਧ੍ਰੋਹ ਨ ਕਰਨਾ । ਜੰਗ ਜ਼ੁਲਮ ਨਾ ਕਰਨਾ । ਮਿਤ੍ਰ ਬਣੇ ਆਪਸ ਬੀਚ । ਉਥੇ ਕੜਾਹ
ਪ੍ਰਸਾਦਿ ਵੰਡਿਆ । ਤਬ ਸ਼ੇਰ ਸਿੰਘ ਨੇ ਸੰਧਾਵਾਲੀਆ ਕੇ ਮੁਖ ਮੇ ਗਫਾ ਦੀਓ । ਆਪਸ
ਬੀਚ ਜਫੀਆ ਪਾਈਆ । ਮਿਲੇ ਗਿਲੇ ਬੜਾ ਅਨੰਦ ਹੁਆ । ਤਬ ਜਿਤਨਾ ਮੁਲਖ
ਸੰਧਾਵਾਲੀਆ ਦਾ ਸੀ ਸੋ ਸਭ ਉਨ ਕੋ ਦੇ ਦੀਆ । ਪੁਨਹ ਔਰ ਵਧੀਕ ਭੀ ਦੇ ਦੀਆ ।'

## ਝੰਡੇ ਸਾਹਿਬ ਦਾ ਡਿਗਣਾ ਤੇ ਬੋਦੀ ਵਾਲਾ ਤਾਰਾ

ਇਤਿਹਾਸ ਆਮ ਜਨਤਾ ਦੇ ਸਮਾਜਿਕ, ਆਰਥਿਕ ਤੇ ਧਾਰਮਿਕ ਜੀਵਨ ਦਾ ਵਿਕਾਸ ਹੈ । ਆਮ ਲੋਕਾਂ ਦੇ ਡਰ ਭੈਅ ਅਧੀਨ ਕਢੇ ਸਿੱਟੇ ਤੇ ਉਨ੍ਹਾਂ ਦਾ ਇਤਿਹਾਸਕ ਘਟਨਾਵਾਂ ਨਾਲ ਸਬੰਧ ਜਨਤਾ ਵਿਚ ਫੈਲੇ ਵਿਸ਼ਵਾਸ਼ ਦਾ ਲਿਖਾਰੀ ਨੇ ਸੁਹਣਾ ਚਿਤਰ ਖਿਚਿਆ ਹੈ :-

'ਸੰਮਤ 1898 ਵਿਸਾਖੀ ਦਿਨ 22 (ਮਈ 1841, ਐਤਵਾਰ) ਏਕ ਘੜੀ
ਰਾਤ ਗਈ ਚੌਕੀ ਵਲੋਂ ਦਰਸ਼ਨੀ
ਦਰਵਾਜੇ ਲੋਕ ਦਰਸ਼ਨੀ ਦਰਵਾਜੇ ਪਾਸ ਪੜਤੇ ਥੇ ਜੋ ਅਨੇਕ...ਮੇਂ ਬਡਾ ਮੇਂ ਵਰਸੇ
ਹੈ...ਝੰਡਾ ਸਾਹਿਬ ਟੂਟ ਪੜਾ..ਤਬ ਲੋਕਾਂ ਨੇ ਕਹਿਆ ਜੋ ਬਡਾ ਉਪਦ੍ਰਵ ਹੁਆ
ਅਰ ਤਿਸੀ ਵਿਸਾਖ ਕੇ ਮਹੀਨੇ ਤਾਰਾ ਬੋਦੀ ਵਾਲਾ ਚੜ੍ਹਿਆ ਬਡੀ ਖੰਡੇ ਕੀ ਧਾਰਾ
ਜੈਸੀ ਲਆਟ ਨਿਕਲੇ ਸੰਧਿਆ ਸਮੇਂ । ਅੰਮ੍ਰਿਤਸਰੇ ਦੇਖੀਏ ਤੇ ਲਾਹੌਰ ਕੇ ਉਪਰ ਧਾਰਾ
ਨਜ਼ਰ ਆਵੈ ਤਉ ਭੀ ਲੋਕ ਕਹੇ ਜੋ ਕੋਈ ਉਪਦ੍ਰਵ ਹੋਵੇਗਾ । ਇਹ ਲਾਟ ਖਾਲੀ ਨਹੀਂ
ਜਾਣੇਕੀ । ਅਰ ਤਿਸੀ ਸਾਲ ਮੈਂ ਬੋਰਜ ਨ੍ਰਿਪ ਦੇਸਾ ਸਿੰਘ ਮਹੀਠੀਏ ਕਾ ਜਲਿਓ । ਤਉ
ਭੀ ਅਪਸਗਨ ਹੂਓ । ਸੰਮਤ 1899 ਜੇਠ ਦਿਨ 30 (10 ਜੂਨ 1841 ) ਸ਼ੇਰ ਸਿੰਘ
ਨੇ ਰਾਜਾ ਧਿਆਨ ਸਿੰਘ ਨਾਲ ਸਲਾਹ ਕਰਿ ਕੇ ਚੰਦ ਕੌਰ ਕੀਆਂ ਗੋਲੀਆ ਪਾਸੋਂ ਚੰਦ ਕੌਰ
ਦੀ ਮੁਸ਼ਕੇ ਬੰਧਵਾਈ ਪਰਾਂਦੇ ਸਾਥ । ਫੇਰ ਪਥਰਾ ਹੀ ਸਾਥ ਮਾਰ ਦੀਨਾ ਗੋਲੀਆਂ ਨੇ । ਹੁਕਮ

ਸ਼ੇਰ ਸਿੰਘ ਔਰ ਰਾਜੇ ਸਾਥ ਚੰਦ ਕੌਰ ਮਾਰ ਦੀਨੀ । ਤਦੌਂ ਸ਼ੇਰ ਸਿੰਘ ਅਰ ਰਾਜਾ ਧਿਆਨ ਸਿੰਘ ਵਜ਼ੀਰਾਬਾਦ ਥੇ ।...ਸਮੇਤ ਪੁਨਹ ਅਨਾਰਕਲੀ ਸਿਸਕਾਰ ਕਰਯਾ..ਜਹਾ...ਕੀ ਸਮਾਧ ਥੀ । ਜਬ ਚੰਦ ਕੌਰ ਮੁਈ ਸੁਣੀ ਤਬ ਸ਼ੇਰ ਸਿੰਘ ਅਰ ਰਾਜਾ ਵਜ਼ੀਰਾਬਾਦ ਕੂਚ ਕਰ ਕੇ ਲਾਹੌਰ ਆਨ ਵੜੇ । ਤਬ ਗੋਲੀਆਂ ਨੇ ਕਹਿਣ ਲਗੇ ਤੁਮਨੇ ਬੁਰਾ ਕੀਆ ਹੈ । ਤਬ ਗੋਲੀਓਂ ਕੇ ਹਥ ਵਢਾਇ । ਜੋ ਲੋਕ ਜਾਣਹਿ ਇਨਹੁ ਨਹੀਂ ਕਹਿਆ ॥

ਅੰਗਰੇਜ਼ਾ ਤੇ ਸਿੱਖਾਂ ਦੀ ਲੜਾਈ ਬਾਰੇ ਜਾਂ ਰਾਜਾ ਤੇਜ ਸਿੰਘ ਲਾਲ ਸਿੰਘ ਸਬੰਧੀ ਲੇਖਕ ਨੇ ਕੋਈ ਗੱਲ ਨਹੀਂ ਲਿਖੀ । ਹੋ ਸਕਦਾ ਹੈ ਕਿ ਲਿਖਤ ਦਾ ਇਹ ਹਿੱਸਾ ਕੀੜਿਆਂ ਨੇ ਖਾ ਲਿਆ ਹੋਵੇ ਜਾਂ ਲਿਖਾਰੀ ਨੇ ਇਸ ਸਬੰਧ ਵਿਚ ਕੁਝ ਲਿਖਿਆ ਹੀ ਨਾ ਹੋਵੇ ।

ਇਉਂ ਜਾਪਦਾ ਹੈ ਕਿ ਲਿਖਾਰੀ ਨੇ ਜਿਉਂ ਜਿਉਂ ਘਟਨਾਵਾਂ ਹੋਈਆਂ ਵੇਖੀਆਂ ਜਾਂ ਸੁਣੀਆਂ ਉਹ ਆਪਣੇ ਤੌਰ ਤੇ ਲਿਖੀ ਗਿਆ ਹੈ । ਉਸਦੇ ਜਾਣਕਾਰੀ ਦੇ ਸੋਮੇ ਸਰਕਾਰੀ ਜਾਂ ਅਰਧ ਸਰਕਾਰੀ ਨਹੀਂ ਲਗਦੇ । ਉਸ ਨੇ ਲੋਕਾਂ ਵਿਚ ਪ੍ਰਚਲਿਤ ਗੱਲਾਂ ਨੂੰ ਅੰਕਿਤ ਕੀਤਾ ਹੈ । ਲੋਕਾਂ ਦੇ ਵਿਸ਼ਵਾਸਾਂ ਨੂੰ ਲਿਖਤੀ ਰੂਪ ਦਿੱਤਾ ਹੈ । ਇਹ ਕੰਮ ਕੋਈ ਸਰਕਾਰੀ ਇਤਿਹਾਸਕਾਰ ਜਿਵੇ ਸੋਹਨ ਲਾਲ ਸੂਰੀ ਮਹਾਰਾਜਾ ਰਣਜੀਤ ਸਿੰਘ ਦੀ ਡਾਇਰੀ ਲਿਖਣ ਵਾਲੀ ਨਹੀਂ ਕਰ ਸਕਦਾ ਸੀ । ਉਸ ਲਈ ਇਹ ਗੱਲਾਂ ਕੋਈ ਮਹਾਨਤਾ ਨਹੀਂ ਰੱਖਦੀਆਂ ਸਨ । ਇਸ ਦ੍ਰਿਸ਼ਟੀਕੋਣ ਤੋਂ ਵੇਖਿਆ ਇਸ ਲਿਖਤ ਦੀ ਇਤਿਹਾਸਕ ਲਿਖਤਾਂ ਵਿਚ ਇਕ ਵਿਸ਼ੇਸ਼ ਤੇ ਉਚੇਰੀ ਥਾਂ ਹੈ । ਇਹ ਲਿਖਤ ਸਮੇਂ ਦੇ ਮੌਖਿਕ ਇਤਿਹਾਸ ਦੀ ਇਕ ਅਦੁੱਤੀ ਮਿਸਾਲ ਹੈ ।

ਲਿਖਾਰੀ ਅੰਮ੍ਰਿਤਸਰ ਦਾ ਹੈ ਤੇ ਅੰਮ੍ਰਿਤਸਰ ਵਿਚ ਵਾਪਰੀਆਂ ਘਟਨਾਵਾਂ ਉਸ ਦਾ ਮੁੱਖ ਵਿਸ਼ਾ ਹੈ ।

# ਪ੍ਰਾਚੀਨ ਪੰਥ ਪ੍ਰਕਾਸ਼(ਰਤਨ ਸਿੰਘ ਭੰਗੂ) ਦੀ ਇਤਿਹਾਸਕ ਮਹਾਨਤਾ

ਇਹ ਗੱਲ ਸਭ ਇਤਿਹਾਸਕਾਰਾਂ ਵਿਚ ਮੰਨੀ ਪਰਮੰਨੀ ਹੈ ਕਿ ਕਿਸੇ ਸ਼੍ਰੇਣੀ ਜਾਂ ਕੌਮ ਦੇ ਇਤਿਹਾਸ ਦਾ ਵੇਰਵਾ ਜੋ ਉਸ ਸ਼੍ਰੇਣੀ ਵਿਚੋਂ ਸਮਕਾਲੀ ਜਾਂ ਅਰਧ ਸਮਕਾਲੀ ਨੇ ਦੱਸਿਆ ਹੋਵੇ ਇਤਿਹਾਸਕ ਖੋਜ ਦਾ ਧੁਰਾ ਅਤੇ ਢਾਂਚਾ ਮੰਨਿਆ ਜਾਂਦਾ ਹੈ। ਇਹ ਕੌਮ ਦੀ ਜਾਣਕਾਰੀ ਦਾ ਖ਼ਜਾਨਾ ਹੁੰਦਾ ਹੈ ਜਿਨ੍ਹਾਂ ਕੌਮਾਂ ਜਾਂ ਕਬੀਲਿਆਂ ਵਿਚ ਲਿਖਣ ਦੀ ਸਮਰਥਾ ਨਹੀਂ ਸੀ ਜਿਵੇਂ ਕਿ ਅਫ਼ਰੀਕਾ ਕਈਆਂ ਲੋਕਾਂ ਵਿਚ ਹੁਣ ਤਕ ਨਹੀਂ ਹੈ ਉਨ੍ਹਾਂ ਦੇ ਇਤਿਹਾਸਕਾਰਾਂ ਨੇ ਉਨ੍ਹਾਂ ਅਨਪੜ੍ਹ ਲੋਕਾਂ ਵਿਚੋਂ ਸੋਖਾਗਰ ਰਵਾਇਤਾਂ ਜੋ ਉਨ੍ਹਾਂ ਦੀਆਂ ਕਈਆਂ ਪੁਸ਼ਤਾਂ ਤੋਂ ਸੀਨਾ ਬਸੀਨਾ ਚਲੀਆਂ ਆਉਂਦੀਆਂ ਸਨ, ਨੂੰ ਇਕੱਠਾ ਕੀਤਾ ਹੈ ਤਾਂ ਜੋ ਉਨ੍ਹਾਂ ਲੋਕਾਂ ਦੇ ਇਤਿਹਾਸ ਦਾ ਪਤਾ ਲਗ ਸਕੇ। ਅਫ਼ਰੀਕਾ ਵਿਚ ਬੈਲਜ਼ੀਅਮ ਦੀਆਂ ਬਸਤੀਆਂ ਕਾਂਗੋ ਦੇ ਇਲਾਕਿਆਂ ਵਿਚ ਫਰਾਂਸੀਸੀ ਖੋਜਕਾਰਾਂ ਜਿਹਨਾਂ ਵਿਚੋਂ ਜਾਨਵਨਸੀਨਾ(ਇਕ ਫਰਾਂਸੀਸੀ ਖੋਜਕਾਰ ਨੇ ) ਇਸ ਤਰ੍ਹਾਂ ਰਵਾਇਤਾਂ ਇਕੱਠੀਆਂ ਕੀਤੀਆਂ ਹਨ। ਸਾਡੀ ਖੁਸ਼ਕਿਸਮਤੀ ਹੈ ਕਿ ਭਾਵੇਂ ਸਿੱਖ ਜੰਗਾਂ ਵਿਚ ਜੂਝਦੇ ਰਹੇ ਫੇਰ ਵੀ ਬਹੁਤ ਸਾਰੀਆਂ ਔਕੜਾਂ ਦੇ ਬਾਵਜੂਦ ਰਤਨ ਸਿੰਘ ਭੰਗੂ ਨੇ ਆਪਣੇ ਬਜ਼ੁਰਗਾਂ ਦੀਆਂ ਰਵਾਇਤਾਂ ਨੂੰ ਇਕੱਤਰ ਕਰਕੇ ਲਿਖਿਆ ਤੇ ਉਨ੍ਹਾਂ ਨੂੰ ਐਸਾ ਰੂਪ ਦਿੱਤਾ ਜੋ ਸਿੱਖ ਇਤਿਹਾਸ ਦਾ ਅਮਿਟ ਸੋਮਾ ਬਣ ਗਿਆ। ਰਤਨ ਸਿੰਘ ਦੀ ਸਿੱਖ ਇਤਿਹਾਸ ਨੂੰ ਇਹ ਸਭ ਤੋ ਵੱਡੀ ਦੇਣ ਹੈ।

ਕਿਹਾ ਜਾਂਦਾ ਹੈ ਕਿ ਇਤਿਹਾਸ ਵਰਤਮਾਨ ਦਾ ਬੀਤੇ ਸਮੇਂ ਨਾਲ ਇਕ ਵਾਰਤਾਲਾਪ ਹੈ। ਜੋ ਨਿਰੰਤਰ ਚਲਦਾ ਰਹਿੰਦਾ ਹੈ। ਇਸ ਤਰ੍ਹਾਂ ਇਤਿਹਾਸਕਾਰ ਤੇ ਬੀਤੇ ਸਮੇਂ ਦੇ ਹਾਲਾਤ ਇਕ ਦੂਜੇ ਦੇ ਪਰਸਪਰ ਪ੍ਰਭਾਵ ਪਾਉਂਦੇ ਹਨ। ਇਤਿਹਾਸ ਲਿਖਣ ਵਾਲਾ ਇੱਕ ਬਿੰਦੂ ਤੇ ਖੜਾ ਇਤਿਹਾਸ ਤੇ ਬਹੁਤ ਰੰਗੀ ਜਲੂਸ ਨੂੰ ਵੇਖਦਾ ਹੈ। ਉਸ ਦੇ ਪ੍ਰਤੀਬਿੰਬ ਨੂੰ ਉਲੀਕਦਾ ਹੈ। ਇਸ ਤਰ੍ਹਾਂ ਇਹ ਗੱਲ ਮਹਾਨਤਾ ਵਾਲੀ ਹੁੰਦੀ ਹੈ ਕਿ ਲਿਖਣ ਵਾਲਾ ਕੌਣ ਹੈ। ਕਿਸ ਘਰਾਣੇ ਵਿਚੋਂ ਹੈ। ਉਸ ਦੇ ਸਮਾਜਿਕ ਤੇ ਧਾਰਮਿਕ ਜਾਂ ਰਾਜਸੀ ਪ੍ਰਭਾਵ ਕਿਹੋ ਜਿਹੇ ਹਨ। ਕੁਦਰਤੀ ਗੱਲ ਇਹ ਕਿ ਇਹਨਾਂ ਪ੍ਰਭਾਵਾਂ ਦੇ ਨਿਰੀਖਣ ਤੋਂ ਬਿਨ੍ਹਾਂ ਉਸਦੀ ਲਿਖਤ ਦਾ ਸਹੀ ਵਿਸ਼ਲੇਸ਼ਣ ਨਹੀਂ ਕੀਤਾ ਜਾ ਸਕਦਾ। ਪੰਥ ਪ੍ਰਕਾਸ਼ ਦਾ ਕਰਤਾ ਰਤਨ ਸਿੰਘ ਭੰਗੂ ਅਠਾਰ੍ਹਵੀਂ ਸਦੀ ਦੇ ਪ੍ਰਸਿੱਧ ਸਿੱਖ ਨੇਤਾ ਮਹਿਤਾਬ ਸਿੰਘ ਮਾੜੀ ਕੰਬੋ ਦਾ ਪੋਤਾ ਸੀ। ਰਤਨ ਸਿੰਘ ਦਾ ਖ਼ਾਨਦਾਨ ਬਹਾਦਰੀ ਕਰਕੇ ਪ੍ਰਸਿੱਧ ਸੀ। ਜਦੋਂ ਜ਼ਿਕਰੀਆਂ ਖਾਂ (1726-45 ਈਸਵੀ ) ਗਵਰਨਰ ਸੀ, ਉਸ ਸਮੇਂ ਚੌਧਰੀ ਮੱਸਾ ਰੰਗੜ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਕੀਤੀ ਤੇ ਆਪ ਹੀ ਦਰਬਾਰ ਸਾਹਿਬ ਵਿਚ ਰਹਿਣ ਦੀ ਅਵੱਗਿਆ ਕੀਤੀ। ਉਸ ਵੇਲੇ ਮੁਗ਼ਲ ਸਰਕਾਰ ਦੇ ਕਰੜੇ ਪਹਿਰੇ ਵਿਚੋਂ ਲੰਘ ਕੇ ਮਹਿਤਾਬ ਸਿੰਘ ਨੇ ਮੱਸੇ ਰੰਘੜ ਨੂੰ ਮਾਰਿਆ ਸੀ। ਇਸ

ਕਰਕੇ ਮੁਗ਼ਲ ਸਰਕਾਰ ਮਹਿਤਾਬ ਸਿੰਘ ਦੀ ਅਤਿਅੰਤ ਵੈਰੀ ਬਣ ਗਈ ਸੀ। ਉਸ ਨੂੰ ਲੱਭਣ ਲਈ ਕੋਈ ਕਸਰ ਨਾ ਛੱਡੀ। ਅਖੀਰ ਮਹਿਤਾਬ ਸਿੰਘ ਪਕੜਿਆ ਗਿਆ ਤੇ ਲਾਹੌਰ ਲਿਆ ਕੇ ਸ਼ਹੀਦ ਕੀਤਾ ਗਿਆ। ਜਦੋਂ ਮਹਿਤਾਬ ਸਿੰਘ ਆਪਣੇ ਪਿੰਡੋ ਨਿਕਲਿਆ ਸੀ ਆਪਣੇ ਛੋਟੇ ਬੱਚੇ ਰਾਏ ਸਿੰਘ ਦੀ ਇਕ ਮੁਸਲਮਾਨ ਲਬੇ ਨੂੰ ਬਾਂਹ ਫੜਾ ਆਇਆ ਸੀ। ਮਹਿਤਾਬ ਸਿੰਘ ਦੀ ਭਾਲ ਵਿਚ ਮੁਗ਼ਲ ਸੈਨਾ ਨੇ ਉਸਦੇ ਪਿੰਡ ਤੇ ਹੱਲਾ ਕਰ ਦਿੱਤਾ। ਉਸ ਮੁਸਲਮਾਨ ਨੇ ਆਪਣਾ ਬਚਨ ਨਿਭਾਇਆ ਤੇ ਬੱਚੇ ਦੀ ਰਾਖੀ ਕਰਦਾ ਮਾਰਿਆ ਗਿਆ। ਬੱਚੇ ਨੂੰ ਵੀ ਜਖ਼ਮ ਲਗੇ ਤੇ ਉਸਨੂੰ ਮੁਰਦਾ ਜ਼ਾਣਕੇ ਛੱਡ ਗਏ। ਕੁਝ ਸਮਾਂ ਪਿਛੋਂ ਦੇਵਨੇਤ ਨਾਲ ਕੁਝ ਕੱਬੋ ਔਰਤਾਂ ਲੰਘੀਆਂ ਤੇ ਉਨ੍ਹਾਂ ਨੇ ਬੱਚੇ ਵਿਚ ਸੁਆਸ ਜਾਣ ਕੇ ਉਸਨੂੰ ਚੁੱਕ ਲਿਆ। ਘਰ ਨੂੰ ਲੈ ਆਈਆਂ। ਦਵਾ ਦਰਮਲ ਕਰਕੇ ਉਸ ਨੂੰ ਰਾਜੀ ਕਰ ਲਿਆ। ਇਹ ਰਤਨ ਸਿੰਘ ਭੰਗੂ ਦਾ ਪਿਤਾ ਸੀ। ਰਤਨ ਸਿੰਘ ਨੇ ਇਹ ਸਾਰਾ ਹਾਲ ਅੰਕਿਤ ਕੀਤਾ ਹੈ। ਮੱਸੇ ਰੰਘੜ ਦੀ ਵਾਰਤਾ ਦਾ ਆਰੰਭ ਇਸ ਤਰ੍ਹਾਂ ਕੀਤਾ ਹੈ

ਸੁਨੋ ਸੁ ਪੋਰਖ ਖ਼ਾਲਸੇ ਜਿਮ ਥੋੜਨ ਬਹੁਤ ਜੀਤ।
ਹਮਰੇ ਦਾਦੇ ਕੀਓ ਮਰਨ ਧਰਮ ਸਹ ਚੀਤ।

ਮਹਿਤਾਬ ਸਿੰਘ ਦਾ ਦੂਜਾ ਸਾਥੀ ਸੁੱਖਾ ਸਿੰਘ ਦਸਿਆ ਹੇ। ਦੋਹਾਂ ਦਾ ਦਰਬਾਰ ਸਾਹਿਬ ਜਾ ਕੇ ਮੱਸੇ ਨੂੰ ਮਾਰਨਾ ਲਿਖਿਆ ਹੈ:

ਦੋਓ ਸਿੰਘ ਤਹਿ ਜਾ ਪੁਜੇ ਜਹਿ ਬਾਜੇ ਮਿਰਦੰਗ
ਕਢ ਸਿਰੋਹੀ ਸਿਰ ਦਈ ਮਸੇ ਕੇ ਨਿਰਸੰਗ।

ਮੁਗ਼ਲ ਸੈਨਾ ਨੇ ਮਹਿਤਾਬ ਸਿੰਘ ਦਾ ਪਿੰਡ ਜਾ ਘੇਰਿਆ ਤੇ ਨਥੇ ਖਹਿਰੇ ਜੋ ਪਿੰਡ ਦਾ ਪੰਚ ਸੀ ਨੂੰ ਪਕੜ ਲਿਆ। ਅੰਤ ਨਥੇ ਖਹਿਰਾ ਮਾਰਿਆ ਗਿਆ ਤੇ ਆਪਣੇ ਪਿਤਾ ਰਾਏ ਸਿੰਘ ਦੀ ਕਿਵੇਂ ਜਾਨ ਬਚੀ ਇਸ ਤਰ੍ਹਾਂ ਲਿਖਿਆ ਹੈ

ਅਬ ਹਮ ਬਾਤ ਪਿਤਾ ਕੀ ਆਈ
ਜਿਮ ਕਰ ਤਿਸਕੀ ਜਾਨ ਬਚਾਈ
ਜਬ ਨਥੇ ਪਰ ਘੇਰਾ ਪਰਿਓ
ਮਾਰ ਬੰਦੋਕਨ ਰੌਲਾ ਕਰਿਓ।
ਬਾਲਕ ਪੈਰ ਨਾ ਸੌਕੜੇ ਘੋੜੇ ਉਪਰ ਚੜਾਇ
ਗਿਰੇ ਉਠੇ ਲੁਕੇ ਬਰਤੋਂ ਦਿਸੇ ਨਾ ਭਾਇ
ਤਬ ਬਾਲਕ ਕੋ ਭਈ ਪੁਆਰੀ
ਬਾਲਕ ਲਾਗੇ ਜਾਨ ਪਿਆਰੀ
ਜਬ ਘੋੜਨ ਕੀ ਫੇਟਨ ਕੇਰਾ
ਗਰਦਨ ਪਰ ਮਾਰੀ ਸ਼ਮਸ਼ੇਰਾ
ਗਰਦਨ ਕਟ ਕੇ ਘੰਡੀ ਰਹਾਈ
ਗਲ ਪਰ ਦੂਜੀ ਫੇਰ ਚਲਾਈ
ਕਟ ਗਈ ਹੰਸੀ ਮੋਢੇ ਤਾਈ

ਤੀਜੀ ਸਿਰ ਪਰ ਫੇਰ ਲਟਾਈ
ਕਾਟ ਮੋਢੇ ਤੇ ਜਿਮੀ ਧਸਾਈ
ਇਸ ਕਰ ਸ਼ਾਂਤ ਰਗ ਭਈ ਬਚਾਈ
ਉਠ ਜਾਨਯੋ ਬਾਲਕ ਮਰ ਗਯੋ
ਧੂੜ ਲਪੇਟਯੋ ਧਰਨੀ ਪਯੋ
ਮਾਰ ਕੂਟ ਕੇ ਸੋ ਗਏ ਜੀਵਨ ਜਾਨਸੋ ਲਾਹਿ
ਇਕ ਸਾਗ ਕੰਥੋਇਨ ਬੇਚਕੇ ਤਿਹ ਥਾਂ ਪਹੁੰਚੀ ਆਇ
ਪਾਲਣ ਬਾਲਕ ਜੀਵਤ ਜਾਨਯੋ
ਮਧ ਟੋਕਰੀ ਧਰ ਘਰ ਆਨਯੋ
ਜਖਾ ਸਵਾਏ ਮੋਰੀ ਆਨ
ਇਸ ਇਹ ਹਮ ਪਿਤ ਬਚੇ ਪਰਾਨ ।

(ਪੰਥ ਪ੍ਰਕਾਸ, ਪੰਨਾ 220-224)

ਪੰਥ ਪ੍ਰਕਾਸ਼ ਦੀ ਇਤਿਹਾਸਕ ਮਹਾਨਤਾ ਇਸ ਗੱਲ ਤੋ ਪਰਤੱਖ ਹੈ ਕਿ ਇਸ ਦਾ ਲਿਖਾਰੀ ਰਤਨ ਸਿੰਘ ਸਿੱਖਾਂ ਦੇ ਇਕ ਇਤਿਹਾਸਕ ਖ਼ਾਨਦਾਨ ਨਾਲ ਸਬੰਧਤ ਹੈ । ਉਸਦਾ ਵਿਆਹ ਵੀ ਇਕ ਪ੍ਰਸਿੱਧ ਸਿੱਖ ਖਾਨਦਾਨ ਸ਼ਾਮ ਸਿੰਘ ਕਰੋੜ ਸੰਘੀਆ ਦੀ ਲੜਕੀ ਨਾਲ ਹੋਇਆ । ਉਸ ਨੂੰ ਇਹ ਹਦਾਇਤਾਂ ਸਭ ਵਿਰਸੇ ਵਿਚ ਹੀ ਮਿਲੀਆਂ ਹਨ ਜਿਵੇ ਕਿ ਪੰਥ ਪ੍ਰਕਾਸ਼ ਦੇ ਆਰੰਭ ਵਿਚ ਹੀ ਲਿਖਦਾ ਹੈ :

ਅਬ ਮੈ ਲਿਖੇ ਸਿੰਘਨ ਕੀ ਸਾਖੀ
ਜਿਹ ਬਿਧ ਬਦਣ ਅਸਾਡਨ ਆਖੀ
ਔਰ ਪੁਰਾਤਨ ਤੇ ਭੀ ਸੁਨੀ
ਹੁਤੇ ਜੁ ਬਿਰਧ ਸਿਖ ਬਹੁ ਗੁਨੀ
ਭਾਈ ਮਨੀ ਸਿੰਘ ਦੀ ਸ਼ਹੀਦੀ ਦੇ ਸਾਕੇ ਦੇ ਅੰਤ ਵਿਚ ਲਿਖਿਆ ਹੈ
ਰਤਨ ਸਿੰਘ ਸੁਨ ਸਾਖੀ ਲਿਖੀ
ਪਿਤਾ ਹਮਾਰੇ ਕਹੀ ਸੀ ਪਿਖੀ

(ਪੰਨਾ 213,ਪੰਥ ਪ੍ਰਕਾਸ਼)

ਬੋਤਾ ਸਿੰਘ ਦੀ ਸ਼ਹੀਦੀ ਬਾਰੇ ਦਸਦਿਆਂ ਲਿਖਿਆ ਹੈ
ਸ਼ਹੀਦੀ ਬਡੀ ਬੋਤਾ ਸਿੰਘ ਲਈ
ਰਤਨ ਸਿੰਘ ਸੋਈ ਕਹੀ ।

(ਪੰਨਾ 232)

ਘਲੂਘਾਰੇ ਬਾਰੇ ਰਤਨ ਸਿੰਘ ਲਿਖਦਾ ਹੈ ਕਿ ਕਿੰਨੇ ਸਿੱਖ ਸ਼ਹੀਦ ਹੋਏ
ਪਿਤਾ ਹਮਾਰੇ ਤੀਸ ਬਤਾਏ । ਰਹੇ ਸੋ ਮਰ ਔਰ ਬਚ ਕਰ ਆਏ ।
ਪਿਤਾ-ਚਾਚੇ ਦੁਇ ਹਸ ਬੇ ਸਾਥ । ਉਨ ਤੇ ਸੁਨ ਹਮ ਆਖੀ ਬਾਤ ।

ਪੰਥ ਪ੍ਰਕਾਸ਼ ਦੀ ਸਰੋਤ ਤੇ ਸੋਮਾ ਸਿੱਖਾਂ ਦੀਆ ਉਹ ਰਵਾਇਤਾਂ ਹਨ ਜਿਹੜੀਆਂ ਸੀਨਾ ਬਸੀਨਾ ਚਲੀਆਂ ਆਉਂਦੀਆਂ ਸਨ। ਰਤਨ ਸਿੰਘ ਨੇ ਉਹਨਾਂ ਰਵਾਇਤਾਂ ਨੂੰ ਅੰਕਿਤ ਕਰਕੇ ਸਿੱਖ ਇਤਿਹਾਸ ਤੇ ਪੰਜਾਬ ਇਤਿਹਾਸ ਦੀ ਵਿਸ਼ੇਸ਼ ਸੇਵਾ ਕੀਤੀ ਹੈ। ਪੰਥ ਪ੍ਰਕਾਸ਼ ਤੋ ਪਹਿਲਾਂ ਸਮੁੱਚਾ ਖ਼ਾਲਸੇ ਦਾ ਇਤਿਹਾਸ ਕਿਸੇ ਨਹੀਂ ਸੀ ਲਿਖਿਆ। ਜਨਮਸਾਖੀਆਂ ਤੇ ਗੁਰਬਿਲਾਸ ਲਿਖੇ ਮਿਲਦੇ ਹਨ। ਸੋ ਪੰਥ ਪ੍ਰਕਾਸ਼ ਆਪਣੀ ਕਿਸਮ ਦੀ ਪਹਿਲੀ ਪੁਸਤਕ ਹੈ। ਜਿਸ ਵਿਚ ਸਮੁੱਚੇ ਖ਼ਾਲਸੇ ਦਾ ਇਤਿਹਾਸ ਲਿਖਿਆ ਹੈ।

## ਇਤਿਹਾਸਕ ਸੂਝ

ਰਤਨ ਸਿੰਘ ਇਤਿਹਾਸਕ ਵਿਗਿਆਨ ਦੇ ਮੁਢਲੇ ਅਸੂਲ ਤੋਂ ਅਣਜਾਣ ਨਹੀਂ ਸੀ ਜਦੋਂ ਉਸਨੂੰ ਨਿਸ਼ਚਾ ਸੀ ਲਿਖਣ ਵਾਲਾ ਆਪਣਾ ਅਸਰ ਲਿਖਤ ਤੇ ਪਾਉਂਦਾ ਹੈ। ਇਤਿਹਾਸ ਇਤਿਹਾਸਕਾਰ ਦੇ ਮਨ ਤੇ ਪਿਆ ਵਾਕਿਆਤ ਦਾ ਪ੍ਰਤਿਬਿੰਬ ਹੈ। ਹਾਲਾਤ ਨੂੰ ਸਮੇਂ ਦੀ ਚਾਲ ਨਾਲ ਠੀਕ ਬੰਦ ਵਿਚ ਪੇਸ਼ ਕਰਨ ਲਈ ਸੁਹਿਰਦਤਾ,ਨੇਕ ਨੀਅਤੀ ਅਤੇ ਸੁਘੜ ਕਲਪਨਾ ਦੀ ਲੋੜ ਹੁੰਦੀ ਹੈ। ਸਪੱਸ਼ਟ ਤੌਰ ਤੇ ਇਹ ਸਾਰੇ ਗੁਣ ਬੂਟੇ ਸ਼ਾਹ ਵਿਚ ਸਿੱਖ ਇਤਿਹਾਸ ਲਿਖਣ ਲਈ ਨਹੀਂ ਸਨ ਹੋ ਸਕਦੇ। ਇਸੇ ਕਰਕੇ ਜਦੋਂ ਕੈਪਟਨ ਮਰੇ ਦੇ ਕਹਿਣ ਤੇ ਬੂਟੇ ਸ਼ਾਹ ਨੂੰ ਸਿੱਖਾਂ ਦਾ ਇਤਿਹਾਸ ਲਿਖਣ ਲਈ ਕਿਹਾ ਤਾਂ ਰਤਨ ਸਿੰਘ ਨੂੰ ਤੌਖਲਾ ਹੋਇਆ ਕਿ ਮੁਸਲਮਾਨ ਹੁੰਦੇ ਹੋਏ ਬੂਟੇ ਸ਼ਾਹ ਸਿੱਖ ਇਤਿਹਾਸ ਨਾਲ ਇਨਸਾਫ਼ ਨਹੀਂ ਕਰੇਗਾ ਤੇ ਇਸ ਤਰ੍ਹਾਂ ਸਿੱਖ ਇਤਿਹਾਸ ਨੂੰ ਠੀਕ ਰੂਪ ਵਿਚ ਪੇਸ਼ ਨਹੀਂ ਕੀਤਾ ਜਾਵੇਗਾ। ਉਸ ਸਮੇਂ ਅੰਗਰੇਜ਼ਾਂ ਦੇ ਸਾਹਮਣੇ ਸਿੱਖਾਂ ਦੇ ਹਾਲਾਤ ਨੂੰ ਠੀਕ ਰੂਪ ਵਿਚ ਪੇਸ਼ ਕਰਨਾ ਇਕ ਵੱਡਾ ਮੁਸ਼ਕਲ ਕੰਮ ਸੀ ਜਿਸਨੂੰ ਰਤਨ ਸਿੰਘ ਨੇ ਆਪਣੇ ਜ਼ੁੰਮੇ ਲਿਆ ਜਿਵੇਂ ਕਿ ਉਹ ਆਪ ਲਿਖਦਾ ਹੈ :

ਜਰਨੈਲ ਅਗੇ ਜੋ ਮਾਲੀ ਕਪਤਾਨ
ਜਿਹ ਜਾਨਤ ਹੈ ਬਹੁਤ ਜਹਾਨ
ਤਿਸ ਕੋ ਕਹਯੋ ਜਰਨੈਲ ਬੁਲਾਇ
ਬਹਾਇ ਪਾਸ ਉਸ ਖੂਬ ਸਮਝਾਇ
ਸਿੰਘਨ ਕੀ ਉਤਪਤੀ ਲਿਖਾਯੋ
ਜਿਮ ਕਰ ਖਾਲਸੇ ਰਾਜ ਆਂਦ ਪਾਯੋ।

---

---

ਮਰੀ ਹੁਕਮ ਲੈ ਉਦਮ ਕੀਯੋ
ਬੂਟੇ ਸ਼ਾਹ ਮੋਲਵੀ ਸਦ ਲੀਯੋ
ਲਿਖਣ ਕਿਤਾਬ ਉਸੇ ਫਰਮਾਯੋ
ਸਿੰਘਨ ਕੀ ਉਤਪਤੀ ਲਿਖਾਯੋ
ਜਿਮ ਹੁਇ ਸਚ ਸੋ ਉਮੇਂ ਲਿਖਯੋ
ਯ ਮੈਂ ਝੂਠ ਨ ਕਬੂ ਰਲੈਯੋ
ਯਹਿ ਜਾਵੇਗਾ ਸ਼ਾਹ ਲੰਦਨ ਪਾਸ

ਔਰ ਦੀਪਨ ਮੇਂ ਹੈਗ ਪ੍ਰਕਾਸ਼
ਉਸੀ ਕਚਹਿਰੀ ਹਮ ਥੇ ਗਏ
ਸੁਨ ਯਹ ਬਾਤ ਸੁ ਚਿੰਤਤ ਭਏ
ਯਹਿ ਮੌਲਵੀ ਹੈ ਮੁਸਲਮਾਨ
ਕਬ ਸਿਖਨ ਜਸ ਕਰੀ ਬਖਾਨ
ਕਰ ਗੋਸਟ ਹਮ ਮਰੀ ਸਮਝਾਯੋ
ਉਸ ਕਾ ਲਿਖਿਆ ਹਮਹਿ ਦਿਖਾਯੋ
ਉਸ ਕੋ ਦੇਖ ਹਮ ਬਾਤ ਉਚਾਰੀ
ਇਨ ਗਲ ਖਾਲਸੇ ਕਹੀ ਨ ਸਾਰੀ
ਸੋ ਮਰੀ ਹਮਰੋ ਮਿਤ ਭਯੋ ਮੋਹਿ ਫਿਰ ਕਹਿਯੋ ਬੁਲਾਇ
ਹਮ ਉਤਪਤ ਭਈ ਖਾਲਸੇ ਤਿਮ ਤੁਮ ਦੇਹੁ ਲਿਖਾਇ ।

(ਪੰਥ ਪ੍ਰਕਾਸ਼, ਪੰਨਾ 5-6)

## ਸ਼ਹੀਦਾਂ ਦਾ ਗੌਰਵ

ਪ੍ਰਸਿੱਧ ਇਤਿਹਾਸਕ ਵਿਗਿਆਨੀ ਸੀ.ਐਚ.ਕਾਰ ਲਿਖਦਾ ਹੈ ਕਿ ਬੀਤੇ ਸਮੇਂ ਦੀਆਂ ਘਟਨਾਵਾਂ ਆਪਣੇ ਆਪ ਵਿਚ ਕੋਈ ਮਹਾਨਤਾ ਨਹੀਂ ਰਖਦੀਆਂ । ਇਤਿਹਾਸਕਾਰ ਹੀ ਉਨ੍ਹਾਂ ਨੂੰ ਮਹਾਨਤਾ ਪ੍ਰਦਾਨ ਕਰਦਾ ਹੈ । ਇਸ ਤਰ੍ਹਾਂ ਰਤਨ ਸਿੰਘ ਭੰਗੂ ਨੇ ਅਠਾਰ੍ਹਵੀਂ ਸਦੀ ਦਾ ਇਤਿਹਾਸ ਸਿੱਖਾਂ ਲਈ ਅਮਰ ਬਣਾ ਦਿੱਤਾ ਹੈ । ਸਿੱਖ ਦੋ ਵੇਲੇ ਅਰਦਾਸ ਵਿਚ ਪੜ੍ਹਦੇ ਹਨ । "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ । ਬੰਦ ਬੰਦ ਕਟਵਾਏ ਖੋਪਰੀਆਂ ਲੁਹਾਈਆਂ ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਰਾਏ ਗਏ । ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ । ਤਿਨ੍ਹਾਂ ਦੀ ਕਮਾਈ ਵਲ ਧਿਆਨ ਕਰਕੇ ਖਾਲਸਾ ਜੀ ਬੋਲੋ ਜੀ ਵਾਹਿਗੁਰੂ" ।

ਰਤਨ ਸਿੰਘ ਭੰਗੂ ਦੀ ਸਭ ਤੋਂ ਵੱਡੀ ਦੇਣ ਅਠਾਰ੍ਹਵੀਂ ਸਦੀ ਦੇ ਸ਼ਹੀਦਾਂ ਦਾ ਇਤਿਹਾਸ ਹੈ । ਰਤਨ ਸਿੰਘ ਇਸ ਗੱਲ ਨੂੰ ਸਮਝਦਾ ਸੀ ਕਿ ਸ਼ਹੀਦ ਕੌਮ ਦਾ ਅਮਿਟ ਸਰਮਾਇਆ ਹੋਇਆ ਕਰਦੇ ਹਨ । ਵੱਖ ਵੱਖ ਸੂਰਬੀਰਾਂ ਦੀਆਂ ਸ਼ਹੀਦੀਆਂ ਬੜੇ ਵਿਸਥਾਰ ਤੇ ਰੌਚਕ ਢੰਗ ਨਾਲ ਲਿਖੀਆਂ ਹਨ । ਪੜ੍ਹਨ ਵਾਲੇ ਦੇ ਸਾਹਮਣੇ ਸ਼ਹੀਦੀ ਸਾਕੇ ਦੀ ਇਕ ਤਸਵੀਰ ਬਣ ਜਾਂਦੀ ਹੈ । ਇਸ ਤੋਂ ਇਲਾਵਾ ਸ਼ਹੀਦੀ ਸਾਕਿਆਂ ਨੂੰ ਸਿੱਖੀ ਪਿਆਰ ਤੇ ਸ਼ਰਧਾ ਨਾਲ ਸੰਚਤ ਕੀਤਾ ਹੈ ਜਿਸ ਤੋਂ ਉਤਸ਼ਾਹ ਤੇ ਕੁਰਬਾਨੀ ਦਾ ਜਜ਼ਬਾ ਉਤਪੰਨ ਹੁੰਦਾ ਹੈ । ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਦਾ ਵਰਣਨ ਆਪ ਨੇ ਇਸ ਤਰ੍ਹਾਂ ਕੀਤਾ ਹੈ :

ਨਵਾਬ ਮਨੈ ਬਹੁ ਕ੍ਰੋਧੇ ਆਯਾ
ਹੋਨ ਸਾਪ ਨੇ ਸਮੋ ਪੁਜਾਯਾ
ਕਾਜੀ ਮੁਲਾ ਲਏ ਬੁਲਾਇ
ਪੁਛਿਓ ਉਨ ਕੋ ਪਾਸ ਬਹਾਇ
ਖਾਨ ਕਹਯੋ ਹੋਰ ਮੁਸਲਮਾਨ
ਤਬ ਛੋਡਗੇ ਤੁਮਰੀ ਜਾਨ

ਸਿੰਘਨ ਕਹਯੋ ਹਮ ਸਿਦਕ ਨ ਹਾਰੈ
ਕਈ ਜਨਮ ਪਰ ਸਿਦਕ ਸੁਹਾ ਹੈ
ਸਿੰਘਨ ਮਾਰਨ ਦੀ ਬਿਧ ਕਹੈ
ਕੁਰਾਨ ਕਿਤਾਂਬਨ ਲਿਖਯੋ ਜਿਮ ਸਹੈ
ਤਬ ਕਾਜੀ ਨੇ ਜਿਮ ਕਹਯੋ
ਤਿਵੈ ਮੁਫਤੀ ਨੇ ਫਤਵਾ ਦਯੋ
ਬੰਦ ਬੰਦ ਜੁਦੋ ਸਿੰਘ ਮਨੀ ਕਰਾਵੋ
ਇਮ ਕਰ ਦਹੀਯਤ ਜਗਤ ਦਿਖਾਵੋ ।

ਭਾਈ ਮਨੀ ਸਿੰਘ ਜੀ ਨੇ ਬੰਦ ਬੰਦ ਕਟਵਾ ਕੇ ਸ਼ਹੀਦੀ ਪ੍ਰਾਪਤ ਕੀਤੀ । ਕਿੰਨੇ ਭਾਵੁਕ ਤਰੀਕੇ ਨਾਲ ਸਾਕੇ ਦਾ ਅੰਤ ਕੀਤਾ ਹੈ :

ਸੀਸ ਭਯੋ ਤਬ ਧੜ ਤੇ ਦੂਰ
ਰਹੀ ਸਿਖੀ ਸਿੰਘ ਸਾਬਤ ਸੂਰ
ਜੈ ਜੈ ਕਾਰ ਸਿਖਨ ਮਨ ਭਯੋ
ਹੈ ਹੈ ਕਾਰ ਜਗਤ ਮੇਂ ਭਯੋ
ਭਯੋ ਸ਼ਹੀਦਨ ਮੇਂ ਸਰਦਾਰ
ਸਾਹਿਬਜ਼ਾਦਨ ਢਿਗ ਡਿਓਢੀਦਾਰ ।

ਭਾਈ ਤਾਰਾ ਸਿੰਘ ਪਿੰਡ ਵਾ ਜ਼ਿਲ੍ਹਾ ਅੰਮ੍ਰਿਤਸਰ ਵਾਲੇ ਦੀ ਸ਼ਹੀਦੀ ਦਾ ਬਹੁਤ ਵਿਸਥਾਰ ਦਿੱਤਾ ਹੈ । ਜੰਗ ਦਾ ਵਰਣਨ ਬਹੁਤ ਯਥਾਰਥਕ ਹੈ ਤੇ ਸ਼ਹੀਦੀ ਕਿੰਨੇ ਉਤਸ਼ਾਹ ਜਨਕ ਢੰਗ ਨਾਲ ਦੱਸੀ ਹੈ :

ਦੇ ਕਰ ਹਲਾ ਸਿੰਘਨ ਪਰ ਪਏ
ਉਤ ਤੈ ਸਿੰਘ ਭੀ ਸਨਮੁਖ ਅਏ
ਤੁਰਕਨ ਫੌਜ ਤੇ ਗਈ ਪਰਾਈ
ਰਹਯੋ ਮਦਾਨ ਸਿੰਘਨ ਕੇ ਪਾਈ
ਤੌ ਦਿਨ ਚੜਯੋ ਭਯੋ ਉਜਿਯਾਲਾ
ਮੁੜ ਤੁਰਕਨ ਕੀਯੋ ਖੇਤ ਸੰਭਾਲਾ
ਕੋਊ ਕਿਤੇ ਸਿੰਘ ਦਿਸੇ ਖੜਾ
ਔਰ ਮਾਰਯੋ ਔ ਦੇਖ ਸੋ ਯੋ ਪੜਾ
ਵੇ ਦੂਰੋਂ ਹੀ ਬੰਦੂਕ ਚਲਾਵੇ
ਉਨਿ ਨੇੜ ਢੁਕੇ ਤੇ ਸੀਹ ਖਾਣ ਆਵੇ
ਬਾਕੀ ਮਾਰ ਸਿੰਘ ਇਸ ਦਏ
ਫਿਰ ਢੁਕ ਸਭਨ ਕੇ ਸਿਰ ਕਟ ਲਏ
ਇਮ ਤਾਰੋ ਸਿੰਘ ਸ਼ਹੀਦੀ ਪਾਈ

ਸਿੰਘ ਨਿਭੈ ਓਸ ਸੰਗ ਸਭੇ ਥਾਈ
ਇਮ ਤਾਰੋ ਸਿੰਘ ਜੀ ਸਾਕੋ ਕੀਆ
ਮਸ਼ਹੂਰ ਸਭ ਜਗ ਮੈਂ ਥੀਆ
ਗੁਰ ਕੋ ਵਾਕ ਜਿਸ ਐਸ ਕਮਾਯਾ
ਸੀਸ ਚੜੇ ਪਰ ਸਿਰਰ ਨਾ ਦਯਾ
ਧੰਨ ਧੰਨ ਓਨ ਸਿੰਘਨ ਕੇ ਜਿਨਿ ਕਰ ਸਾਕਾ ਤਜੇ ਪ੍ਰਾਨ
ਰਹੈ ਨਾਮ ਥਿਰ ਕਰਮ ਕਾ ਹੈ ਜਸ ਆਵੰਨ ਜਾਨ ।

(ਪੰਥ ਪ੍ਰਕਾਸ਼, ਪੰਨਾ 184)

ਸਿੱਖਾਂ ਦੀ ਸਹਿਨ ਸ਼ਕਤੀ ਤੇ ਹੱਸ ਹੱਸ ਕੇ ਕੁਰਬਾਨੀਆਂ ਦੇ ਜਜ਼ਬੇ ਨੂੰ ਭਾਈ ਬੋਤਾ ਸਿੰਘ ਦੀ ਸ਼ਹੀਦੀ ਰਾਹੀਂ ਉਲੀਕਦਿਆਂ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਦੱਸਿਆ ਹੈ । ਸ਼ਹੀਦੀਆਂ ਦਾ ਬਿਆਨ ਇਸ ਤਰ੍ਹਾਂ ਹੈ ਕਿ ਪੜ੍ਹਨ ਵਾਲੇ ਨੂੰ ਕਿਸੇ ਥਾਂ ਵੀ ਉਪਰਾਮਤਾ ਨਹੀਂ ਆਉਂਦੀ । ਸਗੋਂ ਸ਼ਹੀਦਾਂ ਲਈ ਪ੍ਰਸੰਸਾ ਤੇ ਸਿੱਖੀ ਆਦਰਸ਼ ਤੇ ਮਰ ਮਿੱਟਣ ਲਈ ਉਤਸ਼ਾਹ ਉਤਪੰਨ ਹੁੰਦਾ ਹੈ :

ਤੀਰ ਲਗੇ ਸਿੰਘ ਪਟ ਸਿਟਾਵੇ
ਤੁਰਕਨ ਕੋ ਸੋ ਅਖੀ ਦਿਖਾਵੇ
ਸਿੰਘ ਕਹੈ 'ਧ੍ਰਿਗ ਤੁਮਰੇ ਤੀਰ
ਹਮਰੋ ਚੀਰ ਨ ਸਕੈ ਸਰੀਰ ।
ਤਬ ਲਾਗੇ ਤਲਵਾਰ ਚਲਾਨ
ਸਿੰਘ ਸੋਦਨ ਹੋਕੇ ਤਾਨ
ਦੋਊਨ ਸਿੰਘਨ ਲਈ ਪਿਠ ਜੋੜ
ਸੋਟਨ ਸੋ ਦਏ ਘੋੜੇ ਮੋੜ
ਤੋੜ ਛੱਡ ਪਯਾਦੇ ਭਏ ਡਾਹੋਂ ਆਗੇ ਢਾਲ
ਸੋਟਨ ਸੋ ਉਨ ਢਾਲ ਕੋ ਕੀਨੋ ਬੂਰੋ ਹਵਾਲ ।

ਸ਼ਹੀਦ ਹੋਣ ਵਾਲਿਆਂ ਸਿੰਘਾਂ ਦੀ ਚੜ੍ਹਦੀ ਕਲਾ ਦਾ ਵਰਣਨ ਕਮਾਲ ਦਾ ਕੀਤਾ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਸੂਰਬੀਰ ਕਿਵੇਂ ਨਿਸਚੇ ਨਾਲ ਜੂਝਦੇ ਹਨ । ਸ਼ਹੀਦੀਆਂ ਪ੍ਰਾਪਤ ਕਰਦੇ ਹਨ :

ਅੱਖਾਂ ਤਾਂ ਸੋਈ ਮੋੜੇ ਜਿਸ ਚਿਤ ਕਿਛ ਸੰਕਾਇ
ਜਿਨ ਜੀਵਨ ਆਸਾ ਤਜੀ ਨਹਿ ਵਹਿ ਆਂਖ ਚੁਰਾਇ
ਸਨਮੁਖ ਬੂਰੇ ਭਿੜਤ ਹੈ ਆਖਨ ਆਂਖ ਮਿਲਾਇ
ਲਾਲੀ ਮੁਖ ਭਜ ਫ਼ਰਕ ਹੈ ਮੁਖ ਤਲਵਾਰਾਂ ਖਾਇ ।
ਟੂਕ ਟੂਕ ਸੋ ਤੁਰਕਨ ਕਰੇ
ਮਤ ਸਿੰਘ ਫੇਰ ਨ ਹੋਵੇ ਖਰੇ
ਇਸ ਬਿਧ ਸਿੰਘਨ ਸ਼ਹੀਦੀ ਪਾਈ

ਧੰਨ ਮਾਤਾ ਧੰਨ ਪਿਤਾ ਓਸ ਭਾਈ
ਜਾਇ ਰਜੈ ਸੈ ਸ਼ਹੀਦਨ ਡੇਰੇ
ਪੀਰ ਪਿਕੰਬਰ ਫੜ ਜਿਨ ਘੇਰੇ
ਸ਼ਹੀਦੀ ਬੜੀ ਬੋਤਾ ਸਿੰਘ ਲਈ
ਰਤਨ ਸਿੰਘ ਸੁਨ ਸੋਈ ਕਹੀ ।

(ਪੰਥ ਪ੍ਰਕਾਸ਼ ਪੰਨਾ 232)

## ਨਵੀਂ ਜਾਣਕਾਰੀ

ਰਤਨ ਸਿੰਘ ਭੰਗੂ ਨੇ ਬੰਦਾ ਬਹਾਦਰ ਦੀ ਸ਼ਹੀਦੀ ਦੇ ਪਿਛੋਂ ਦੇ ਹਾਲਾਤ ਤੋਂ ਲੈ ਕੇ ਮਿਸਲਾਂ ਦੀ ਸਥਾਪਨਾ ਹੋਣ ਤਕ ਨਵੀਂ ਜਾਣਕਾਰੀ ਦੇ ਕੇ ਸਿੱਖ ਇਤਿਹਾਸ ਦੇ ਗਵਾਚੇ ਸਬੰਧਾਂ ਨੂੰ ਜੋੜਿਆ ਹੈ । ਬੰਦਾ ਬਹਾਦਰ ਦੀ ਸ਼ਹੀਦੀ ਪਿਛੋਂ ਸਿੱਖਾਂ ਦੇ ਹਾਲਾਤ ਬਾਰੇ ਵਿਸ਼ੇਸ਼ ਜਾਣਕਾਰੀ ਨਹੀਂ ਸੀ ਮਿਲਦੀ । ਮੁਸਲਮਾਨ ਤਾਰੀਖ ਦਾਨ ਇਸ ਸਮੇਂ ਸਿੱਖਾਂ ਦਾ ਕੋਈ ਹਾਲ ਨਹੀਂ ਲਿਖਦੇ ਕਿਉਂਕਿ ਇਹ ਓਹ ਸਮਾਂ ਸੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਰਖੇ ਜਾਂਦੇ ਸਨ ਤੇ ਉਹ ਪਿੰਡਾਂ ਤੇ ਸ਼ਹਿਰਾਂ ਵਿਚ ਨਹੀਂ ਰਹਿ ਸਕਦੇ ਸਨ ।

ਪੰਜਾਬ ਦੇ ਇਤਿਹਾਸ ਵਿਚ ਅਬਦਲ ਸਮੱਦ ਖਾਂ ਦਾ ਸਮਾਂ (1716-26 ਈਸਵੀ ਤਕ), ਜ਼ਿਕਰੀਆ ਖਾਂ ਦਾ ਸਮਾਂ (1726-1745 ਈਸਵੀ ਤਕ) ਅਤੇ ਫੇਰ ਮੀਰ ਮੰਨੂ ਦਾ ਸਮਾਂ (1748-53 ਈਸਵੀ ਤਕ) ਸਿੱਖ ਇਤਿਹਾਸ ਲਈ ਧੁੰਧਲੇ ਕਾਲ ਹਨ । ਮੁਗ਼ਲ ਸਰਕਾਰ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਲਈ ਸਾਰੇ ਯਤਨ ਕੀਤੇ । ਅਨੇਕ ਸਿੰਘ ਸ਼ਹੀਦ ਹੋਏ । ਪਰ ਸਿੱਖਾਂ ਦੀਆਂ ਇਨ੍ਹਾਂ ਸ਼ਾਨਦਾਰ ਕੁਰਬਾਨੀਆਂ ਨੂੰ ਕਿਸੇ ਅੰਕਿਤ ਨਹੀਂ ਸੀ ਕੀਤਾ । ਰਤਨ ਸਿੰਘ ਭੰਗੂ ਨੇ ਇਨ੍ਹਾਂ ਸਮਿਆਂ ਦੇ ਭਿਆਨਕ ਤੇ ਕੰਬਾਊ ਹਾਲਾਤ ਅੰਕਿਤ ਕਰਕੇ ਕੌਮੀ ਇਤਿਹਾਸ ਵਿਚ ਨਵੀਂ ਜਾਣਕਾਰੀ ਪ੍ਰਦਾਨ ਕੀਤੀ ਹੈ ਅਤੇ ਇਤਿਹਾਸ ਦੇ ਗਵਾਚੇ ਸਬੰਧਾਂ ਨੂੰ ਜੋੜਿਆ ਹੈ । ਮਿਸਾਲ ਦੇ ਤੌਰ ਤੇ ਸਰਹੰਦ ਤੇ ਸਿੱਖਾਂ ਨੇ 1710 ਈਸਵੀ ਤੋਂ ਲੈ ਕੇ 1763 ਈਸਵੀ ਤੱਕ ਕਿੰਨੀ ਵਾਰੀ ਹਮਲੇ ਕੀਤੇ । ਇਸ ਦਾ ਇਕੋ ਇਕ ਸੋਮਾ ਪੰਥ ਪ੍ਰਕਾਸ਼ ਹੈ । ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਪਿਛੋਂ ਸਰਹੰਦ ਸਿੱਖਾਂ ਨੂੰ ਰੜਕਦੀ ਸੀ ਉਹ ਇਸ ਨੂੰ ਗੁਰੂ ਮਾਰੀ ਸਰਹੰਦ ਸਮਝਦੇ ਸਨ । ਜਦੋਂ ਉਨ੍ਹਾਂ ਨੂੰ ਮੌਕਾ ਮਿਲਦਾ ਉਹ ਸਰਹੰਦ ਤੇ ਹਮਲਾ ਬੋਲ ਦੇਂਦੇ । ਉਨ੍ਹਾਂ ਦਾ ਨਿਸ਼ਚਾ ਸੀ ਕਿ ਉਨ੍ਹਾਂ ਸਰਹੰਦ ਨੂੰ ਵਸਣ ਨਹੀਂ ਦੇਣਾ । ਸਰਹੰਦ ਰਾਜਧਾਨੀ ਸੀ ਤੇ ਇਸ ਦੇ ਨਸ਼ਟ ਹੋਣ ਨਾਲ ਸਿੱਖ ਰਾਜ ਸਥਾਪਤ ਹੋਇਆ ਇਸੇ ਕਰਕੇ ਗ੍ਰਿਫਿਨ ਨੇ ਲਿਖਿਆ ਹੈ ਕਿ ਸਿੱਖਾਂ ਨੇ ਧਾਰਮਿਕ ਜਜ਼ਬੇ ਨਾਲ ਲੜਨ ਕਰਕੇ ਰਾਜ ਸਤਾ ਪ੍ਰਾਪਤ ਕੀਤੀ ।

ਛੋਟੇ ਘਲੂਘਾਰੇ 1746 ਈਸਵੀ ਤੇ ਵੱਡੇ ਘਲੂਘਾਰੇ 1762 ਈਸਵੀ ਦੋਹਾਂ ਘਲੂਘਾਰਿਆਂ ਦਾ ਹਾਲ ਪਹਿਲੀ ਵਾਰ ਰਤਨ ਸਿੰਘ ਨੇ ਲਿਖਿਆ ਹੈ । ਇਹ ਸਿੱਖਾਂ ਦਾ ਕੀਮਤੀ ਵਿਰਸਾ ਹੈ । ਇਨ੍ਹਾਂ ਨੂੰ ਜਿੰਨੀ ਵਾਰ ਪੜ੍ਹੀਏ ਉਤਸ਼ਾਹ ਆਉਂਦਾ ਹੈ ਤੇ ਖਾਲਸੇ ਦੀ ਬਹਾਦਰੀ ਤੇ ਗਦ ਗਦ ਹੋਈਦਾ ਹੈ । ਇਨ੍ਹਾਂ ਵਿਚ ਦਿੱਤਾ ਵਿਸਤਾਰ ਬਹੁਤ ਰੌਚਕ ਹੈ । ਛੋਟੇ ਘਲੂਘਾਰੇ ਦਾ ਅੰਤ ਇਸ ਤਰ੍ਹਾਂ ਕੀਤਾ ਹੈ :

ਜੋਊ ਬਚਯੋ ਮੌਤ ਤੇ ਵਿਚ ਪਹੁੰਚ ਪਹਾੜੀ ਔਖ
ਕੀਰਤਪੁਰ ਫਿਰ ਆ ਪੁਜੇ ਜੇ ਤੋ ਬਚਿਓ ਚੋਖ
ਛਠੇ ਮਹੀਨੇ ਲਿਖ ਚਿਠੇ ਸਿੰਘ ਭਯੋ ਮਿਲਾਣ-
ਜੋ ਬਚਿਓ ਔਓ ਮਰ ਗਯੋ ਆਈ ਤਬਹਿ ਪਛਾਨ ।

ਵੱਡੇ ਘਲੂਘਾਰੇ ਦਾ ਵਿਸਥਾਰ ਕਿਸੇ ਹੋਰ ਪੁਸਤਕ ਵਿਚ ਨਹੀਂ ਮਿਲਦਾ। ਕਿਵੇਂ ਅਹਿਮਦ ਸ਼ਾਹ ਇਕੋ ਵਾਰੀ ਖ਼ਾਲਸੇ ਤੇ ਟੁਟ ਪਿਆ ਤੇ ਕਿਵੇਂ ਜੱਸਾ ਸਿੰਘ ਆਹਲੂਵਾਲੀਆ ਤੇ ਚੜ੍ਹਤ ਸਿੰਘ ਨੇ ਸਿੰਘਾਂ ਨੂੰ ਬਚਾਉਣ ਦਾ ਯਤਨ ਕੀਤਾ। ਕੁਤਬ ਬਾਹਮਨੀ ਤਕ ਭਜਦੇ ਤੇ ਲੜਦੇ ਗਏ। ਹਜ਼ਾਰਾਂ ਦੀ ਗਿਣਤੀ ਵਿਚ ਖ਼ਾਲਸੇ ਇਕੋ ਦਿਨ ਸ਼ਹੀਦ ਹੋ ਗਏ। ਰਤਨ ਸਿੰਘ ਲਿਖਦਾ ਹੈ :

ਘੋੜੇ ਊਠ ਦੀ ਗਿਣਤੀ ਨਾਹਿ
ਘਲੂਘਾਰੇ ਇਸਕੇ ਮਾਹਿ
ਕੋਉ ਘਟ ਕੋਉ ਆਖੇ ਜਾਦਾ
ਇਤਨਕ ਹਮ ਪਿਤ ਕਹੀ ਮਿਰਯਾਦਾ।

ਪਰ ਫੇਰ ਰਤਨ ਸਿੰਘ ਨੇ ਸਿੱਖਾਂ ਵਿਚ ਉਦਾਸੀ ਨਹੀਂ ਦੱਸੀ। ਖਾਲਸਾ ਸਦਾ ਚੜ੍ਹਦੀ ਕਲਾ ਵਿਚ ਰਿਹਾ। ਘਲੂਘਾਰੇ ਪਿਛੋਂ ਇਕ ਨਿਹੰਗ ਸਿੰਘ ਨੇ ਉਠ ਕੇ ਇਸ ਤਰ੍ਹਾਂ ਕਿਹਾ :

ਇਕ ਨਿਹੰਗ ਬੁਕ ਤਹਿ ਕਹਤੋ ਉਚੋਂ ਬਚਨ ਸਨਾਇ
ਤੱਤ ਖਾਲਸਾ ਸੋ ਰਹਯੋ ਗਯੋ ਸੁ ਖੋਟ ਗਵਾਇ।

ਇਸ ਤਰ੍ਹਾਂ ਨਵੀਂ ਜਾਣਕਾਰੀ ਸਬੰਧੀ ਕਈ ਹੋਰ ਮਿਸਾਲਾਂ ਵੀ ਦਿੱਤੀਆਂ ਜਾ ਸਕਦੀਆਂ ਹਨ।

**ਪ੍ਰਮਾਣਿਕਤਾ :**

ਕਿਸੇ ਇਤਿਹਾਸਕ ਤੱਥ ਦੀ ਪ੍ਰਮਾਣਿਕਤਾ ਦਾ ਪਤਾ ਕੇਵਲ ਇਸ ਗੱਲ ਤੋਂ ਲਗਦਾ ਹੈ ਕਿ ਉਸ ਦੀ ਤਸਦੀਕ ਕਿਸੇ ਹੋਰ ਸਰੋਤ ਤੋਂ ਹੋਵੇ ਜਿਵੇਂ ਕਿ ਰਤਨ ਸਿੰਘ ਦੇ ਲਿਖੇ ਕਿਸੇ ਘਟਨਾ ਦੀ ਤਸਦੀਕ ਜੇਕਰ ਫ਼ਾਰਸੀ ਜਾਂ ਮਰਹਟੀ ਸਮਕਾਲੀ ਲਿਖਤਾਂ ਤੋਂ ਹੋ ਜਾਏ ਤਾਂ ਅਸੀਂ ਇਸ ਘਟਨਾ ਨੂੰ ਪ੍ਰਮਾਣਿਕ ਮੰਨਾਂਗੇ। ਪੰਥ ਪ੍ਰਕਾਸ਼ ਵਿਚ ਲਿਖੀਆਂ ਕਈ ਘਟਨਾਵਾਂ ਨੂੰ ਅਸੀਂ ਫ਼ਾਰਸੀ ਸਮਕਾਲੀ ਲਿਖਤਾਂ ਨਾਲ ਮੇਲਿਆ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਰਤਨ ਸਿੰਘ ਨੇ ਬੜੀ ਇਤਿਹਾਸਕ ਸੂਝ ਨਾਲ ਘਟਨਾਵਾਂ ਦਾ ਵੇਰਵਾ ਦਿੱਤਾ ਹੈ, ਜਿਵੇਂ ਕਿ ਨਿਮਨ ਲਿਖਤ ਮਿਸਾਲਾਂ ਤੋਂ ਪਤਾ ਲਗਦਾ ਹੈ :

**1. ਖ਼ਾਲਸੇ ਦਾ 1758 ਈਸਵੀ ਵਿਚ ਸਰਹੰਦ ਨੂੰ ਜਿੱਤਣਾ :**

ਅਹਿਮਦ ਸ਼ਾਹ ਅਬਦਾਲੀ ਦੇ ਚੌਥੇ ਹਮਲੇ ਪਿਛੋਂ ਉਸ ਨੇ ਆਪਣੇ ਪੁੱਤਰ ਤਹਿਮੂਰ ਸ਼ਾਹ ਤੇ ਖ਼ਾਨ ਜਹਾਨ ਨੂੰ ਪੰਜਾਬ ਦਾ ਗਵਰਨਰ ਨੀਯਤ ਕੀਤਾ। ਉਸ ਨੂੰ ਪੰਜਾਬ ਵਿਚੋਂ ਕਢਣ ਲਈ ਅਦੀਨਾਬੇਗ ਜੋ ਜਲੰਧਰ ਦਾ ਫ਼ੌਜਦਾਰ ਸੀ ਤੇ ਖ਼ਾਨ ਜਹਾਨ ਨਾਲ ਵੈਰ ਰਖਦਾ ਸੀ ਨੇ ਮਰਹੱਟਿਆਂ ਨੂੰ ਅਤੇ ਸਿੱਖਾਂ ਨੂੰ ਸੱਦਿਆ ਤੇ ਸਰਹੰਦ ਨੂੰ ਜਿੱਤਿਆ। ਸਿੰਘਾਂ ਪਹਿਲਾਂ ਸਰਹੰਦ ਨੂੰ ਜਿੱਤਿਆ ਮਰਹੱਟੇ ਪਿਛੋਂ ਆਏ ਜਿਵੇਂ ਰਤਨ ਸਿੰਘ ਨੇ ਲਿਖਿਆ ਹੈ :

ਜਬ ਸਿੰਘ ਟਪ ਕਰ ਅੰਦਰ ਵੜੇ
ਗਿਲਜੇ ਰਹੇ ਨ ਅਗੇ ਖੜੇ
ਜੋ ਭੇ ਅੜਯੋ ਸੋ ਲੀਨੋ ਮਾਰ
ਇਹ ਬਿਧ ਦੁਰਾਨੀ ਗਏ ਸੁ ਹਾਰ
ਤਬ ਸਿੰਘਨ ਬਹੁ ਲੂਟ ਮਚਾਈ
ਚੰਗੀ ਵਸਤ ਸਿੰਘ ਡੇਰ ਨ ਆਈ

ਦੂਏ ਦਿਨ ਮੂਹਟੇ ਲੂਟ ਪਾਏ
ਫੇਰ ਚੌਂ ਤਰਵੇਂ ਸਭ ਵੜ ਆਏ ।
ਮੂਹਟਨੋ ਕੋ ਭੀ ਲੂਟਨ ਲਯੋ ।

(ਪੰਥ ਪ੍ਰਕਾਸ਼, ਪੰਨਾ 133)

ਇਨ ਬਿਨ ਇਸੇ ਤਰ੍ਹਾਂ ਦੇ ਹਾਲਾਤ ਹੀ ਤਾਰੀਖ-ਇ-ਇਮਾਦ ਉਲ ਮਲਕ ਵਿਚ ਦਿੱਤੇ ਹਨ। ਇਮਾਦੁਲਮਲਕ ਆਲਮਗੀਰ ਸਾਨੀ ਦਾ ਵਜ਼ੀਰ ਸੀ। ਇਹ ਹੱਥ-ਲਿਖਤ ਫ਼ਾਰਸੀ ਖਰੜਾ ਖ਼ੁਦਾ ਬਖਸ਼ ਲਾਇਬ੍ਰੇਰੀ ਬਾਕੀਪੁਰ ਪਟਨਾ (ਬਿਹਾਰ) ਵਿਚ ਹੈ।

ਜਵਾਹਰ ਮਲ ਭਰਤ ਪੁਰੀਏ ਨੇ ਖ਼ਾਲਸੇ ਨੂੰ ਰੁਹੇਲਿਆਂ ਦੇ ਵਿਰੁਧ ਆਪਣੇ ਪਿਤਾ ਸੂਰਜ ਮੱਲ ਦਾ ਬਦਲਾ ਲੈਣ ਲਈ ਸੱਦਿਆ। ਕਿਉਂਕਿ ਰੁਹੇਲੇ ਅਹਿਮਦਸਾਹ ਅਬਦਾਲੀ ਦੀ ਸਹਾਇਤਾ ਕਰਦੇ ਸਨ ਅਤੇ ਘਲੂਘਾਰੇ ਵਿਚ ਨਜੀਬ ਉਦ ਦੌਲਾਂ ਸਿੰਘਾਂ ਦੇ ਵਿਰੁਧ ਲੜਿਆ ਸੀ। ਇਸ ਲਈ ਸਿੱਖ ਸਹਾਇਤਾ ਦੇਣਾ ਮੰਨ ਗਏ ਜਿਵੇਂ ਰਤਨ ਸਿੰਘ ਭੰਗੂ ਨੇ ਲਿਖਿਆ ਹੈ:

ਉਸੇ ਅਰਜ਼ ਖਾਲਸੇ ਮੰਨ ਲਈ
ਚੜਯੋ ਤੁਰਤ ਕਢ ਦੇਰ ਨਾ ਕਈ
ਵਡੇ ਕਬੀਲੇ ਮਾਲਵੇ ਮਾਹਿ
ਬਹੇ ਬਿਗਾਤਨ ਸਬਹਨ ਪਾਹਿ।

ਇਸ ਦੀ ਪੁਸ਼ਟੀ ਅਹਿਵਾਲ ਨਜੀਬੁਲ ਦੌਲਾ ਕ੍ਰਿਤ ਨੂਰ ਉਦੀਨ ਤੋਂ ਹੁੰਦੀ ਹੈ। ਇਹ ਅਸਲ ਫ਼ਾਰਸੀ ਹੱਥ ਲਿਖਤ ਰਾਮਪੁਰ ਲਾਇਬ੍ਰੇਰੀ ਵਿਚ ਹੈ। ਇਸ ਦਾ ਅੰਗਰੇਜ਼ੀ ਤਰਜਮਾ ਸ਼ੇਖ ਅਬਦਲ ਰਸ਼ੀਦ ਅਲੀਗੜ੍ਹ ਯੂਨੀਵਰਸਿਟੀ ਵਾਲੇ ਨੇ ਕੀਤਾ ਹੈ।

ਭਾਈ ਕਰਮ ਸਿੰਘ ਹਿਸਟੋਰੀਅਨ ਨੇ ਲਿਖਿਆ ਹੈ ਕਿ ਰਤਨ ਸਿੰਘ ਦੇ ਦਿੱਤੇ ਤਕਰੀਬਨ ਸਾਰੇ ਸੰਮਤ ਠੀਕ ਹਨ।

ਇਨ੍ਹਾਂ ਸਾਰੀਆਂ ਗੱਲਾਂ ਤੋਂ ਰਤਨ ਸਿੰਘ ਦੀ ਇਤਿਹਾਸਕ ਸੂਝ ਅਤੇ ਸਿੱਖੀ ਸਪਿਰਟ ਦਾ ਭਰਪੂਰ ਸਬੂਤ ਮਿਲਦਾ ਹੈ। ਇਤਿਹਾਸ ਦੀ ਸਮੱਸਿਆ ਕੇਵਲ ਮਿਸਾਲਾਂ ਇਕੱਤਰ ਕਰਨਾ ਹੀ ਨਹੀਂ ਸਗੋਂ ਇਸ ਨੂੰ ਠੀਕ ਢੰਗ ਵਿਚ ਤੇ ਠੀਕ ਸਪਿਰਟ ਵਿਚ ਪੇਸ਼ ਕਰਨਾ ਹੈ। ਰਤਨ ਸਿੰਘ ਨੇ ਇਤਿਹਾਸ ਨੂੰ ਸਿੱਖੀ ਸਪਿਰਟ ਵਿਚ ਪੇਸ਼ ਕੀਤਾ ਹੈ ਤੇ ਵਾਕਿਆਤ ਵੀ ਠੀਕ ਦੱਸੇ ਹਨ।

## ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ

ਸਿੱਖ ਇਤਿਹਾਸ ਗੁਰਮਤ ਸਾਹਿਤ ਦਾ ਵਿਸ਼ੇਸ਼ ਅੰਗ ਹੈ। ਜਦੋਂ 1873 ਈਸਵੀ ਵਿਚ ਸਿੰਘ ਸਭਾ ਲਹਿਰ ਦਾ ਆਰੰਭ ਹੋਇਆ ਤਾ ਸਿੱਖਾਂ ਵਿਚ ਜਾਗਰਤੀ ਆਈ। ਸਿੱਖਾਂ ਦਾ ਧਿਆਨ ਆਪਣੇ ਵਡਮੁਲੇ ਵਿਰਸੇ ਵੱਲ ਗਿਆ। ਸਿੱਖ ਹਰ ਰੋਜ਼ ਅਰਦਾਸ ਵਿਚ ਸ਼ਹੀਦਾਂ ਦਾ ਇਤਿਹਾਸ ਦੁਹਰਾਉਂਦੇ ਹਨ। ਕੁਰਬਾਨੀਆਂ ਕਰਨ ਵਾਲਿਆਂ ਨੂੰ ਯਾਦ ਕਰਦੇ ਹਨ"ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਹਠੀਆਂ, ਜਪੀਆਂ ਤਪੀਆਂ ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ ਤੇਗ ਵਾਹੀ,ਦੇਖ ਕੇ ਅਣਡਿਠ ਕੀਤਾ, ਤਿੰਨਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ ਬੋਲੋ ਵਾਹਿਗੁਰੂ। ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ ਤਿਨਾਂ ਦੀ ਕਮਾਈ ਵੱਲ ਧਿਆਨ ਧਰ ਕੇ ਖ਼ਾਲਸਾ ਜੀ ਬੋਲੋ ਵਾਹਿਗੁਰੂ।"

ਸਿੰਘ ਸਭਾ ਲਹਿਰ ਦੇ ਮੋਢੀਆਂ ਦਾ ਇਹ ਵਿਸ਼ਵਾਸ ਸੀ ਕਿ ਸਿੱਖਾਂ ਦੀਆਂ ਰਵਾਇਤਾਂ ਉਨ੍ਹਾਂ ਦੇ ਇਤਿਹਾਸ ਦਾ ਆਧਾਰ ਹਨ। ਇਤਿਹਾਸਕ ਰਵਾਇਤਾਂ ਨੂੰ ਸੁਰਜੀਤ ਕਰਨ ਨਾਲ ਸਿੱਖਾਂ ਵਿਚ ਜਾਗਰਤੀ ਤੇ ਪੁਰਾਣੇ ਸਿੱਖਾਂ ਵਾਲਾ ਜੀਵਨ ਲਿਆਂਦਾ ਜਾ ਸਕਦਾ ਹੈ। ਇਸੇ ਲਈ ਪਹਿਲੀ ਸਿੰਘ ਸਭਾ ਜਦੋਂ 1873 ਈਸਵੀ ਵਿਚ ਅੰਮ੍ਰਿਤਸਰ ਵਿਚ ਸਥਾਪਤ ਹੋਈ ਤਾਂ ਉਸ ਦਾ ਇਕ ਨਿਯਮ ਇਹ ਸੀ" ਸਿੱਖ ਧਰਮ ਬਾਰੇ ਅਤੇ ਸਿੱਖ ਇਤਿਹਾਸ ਬਾਰੇ ਪੁਸਤਕਾਂ ਪ੍ਰਕਾਸ਼ਿਤ ਕਰਨਾ।"[1]

ਸਿੰਘ ਸਭਾ ਅੰਮ੍ਰਿਤਸਰ ਦਾ ਸਭ ਤੋਂ ਵੱਡਾ ਕੰਮ ਧਰਮ ਪਰਚਾਰ ਦੇ ਨਾਲ ਨਾਲ ਸਿੱਖ ਇਤਿਹਾਸ ਦੀ ਖੋਜ ਦਾ ਬੀੜਾ ਚੁੱਕਣਾ ਸੀ। ਸਿੰਘ ਸਭਾ ਦੀਆਂ ਇਕੱਤਰਤਾਵਾਂ ਵਿਚ ਨਾ ਕੇਵਲ ਅੰਮ੍ਰਿਤਸਰ ਦੇ ਵਿਦਵਾਨ ਹੀ ਹਿੱਸਾ ਲੈਂਦੇ ਸਨ ਸਗੋਂ ਅੰਮ੍ਰਿਤਸਰ ਤੋਂ ਬਾਹਰੋਂ ਵੀ ਵਿਦਵਾਨ ਆਇਆ ਕਰਦੇ ਸਨ। ਇਹ ਕੰਮ ਸਿੰਘ ਸਭਾ ਅੰਮ੍ਰਿਤਸਰ ਦੇ ਸਥਾਪਤ ਹੋਣ ਦੇ ਨਾਲ ਹੀ 1873 ਈਸਵੀ ਵਿਚ ਆਰੰਭ ਹੋ ਗਿਆ ਸੀ। ਪਹਿਲਾ ਪ੍ਰਸ਼ਨ ਜੋ

---

1. ਏ ਹਿਸਟਰੀ ਆਫ ਦੀ ਖ਼ਾਲਸਾ ਕਾਲਜ, ਅੰਮ੍ਰਿਤਸਰ, ਅੰਮ੍ਰਿਤਸਰ, 1949, ਪੰਨਾ 2

ਗਿਆਨੀ ਸਰਦੂਲ ਸਿੰਘ ਜੀ ਨੇ ਆਰੰਭ ਕੀਤਾ ਉਹ ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਧਾਰਨ ਦੇ ਪਵਿੱਤਰ ਦਿਨ ਬਾਰੇ ਸੀ ਕਿ ਇਹ ਵਿਸਾਖ ਸੁਦੀ ਤਿੰਨ ਹੈ ਜਾਂ ਕੱਤਕ ਦੀ ਪੂਰਨਮਾਸੀ। ਗਿਆਨੀ ਸਰਦੂਲ ਸਿੰਘ ਦਾ ਮਤ ਸੀ ਕਿ ਗੁਰੂ ਸਾਹਿਬ ਨੇ ਵਿਸਾਖ ਸੁਦੀ ਤਿੰਨ ਨੂੰ ਅਵਤਾਰ ਧਾਰਿਆ। ਇਸ ਤੇ ਬਹੁਤ ਚਰਚਾ ਹੋਈ। ਇਸੇ ਤਰ੍ਹਾਂ ਹਰ ਗੁਰਪੁਰਬ ਦੀ ਮਿਤੀ ਦਾ ਨਿਰਣਾ ਕਰਕੇ ਗੁਰਪ੍ਰਣਾਲੀ ਛਾਪੀ ਗਈ। ਗੁਰਪ੍ਰਣਾਲੀ ਪਿਛੋਂ ਸਿੱਖ ਇਤਿਹਾਸ ਦੀਆਂ ਕਈਆਂ ਸਾਖੀਆਂ ਤੇ ਬਹਿਸ ਹੋਈ। ਅਖੀਰਲਾ ਬਹਿਸ ਮੁਬਾਹਸਾ ਦਸਮ ਗ੍ਰੰਥ ਬਾਰੇ ਸੀ ਜਿਸ ਦਾ ਪ੍ਰਬੰਧ ਗੁਰਮਤ ਗ੍ਰੰਥ ਪਰਚਾਰਕ ਸਭਾ ਅੰਮ੍ਰਿਤਸਰ ਨੇ ਕੀਤਾ। ਇਹ ਸਭਾ 1885 ਈਸਵੀ ਵਿਚ ਸਥਾਪਤ ਹੋਈ।ਇਸ ਤਰ੍ਹਾਂ ਕਈ ਪੁਸਤਕਾਂ ਪ੍ਰਕਾਸ਼ਿਤ ਹੋਈਆ ਜਿਨ੍ਹਾਂ ਵਿਚੋਂ ਕੁਝ ਕੁ ਇਹ ਹਨ :-
ਗੁਰਪੁਰਬ ਪ੍ਰਕਾਸ਼,ਗੁਰ ਬਿਲਾਸ ਕ੍ਰਿਤ ਕਵਿ ਸੁਖਾ ਸਿੰਘ, ਰੀਪੋਰਟ ਦਸਮ ਗ੍ਰੰਥ ਦੀ ਸੁਧਾਈ ਦੀ, ਗੁਰਪ੍ਰਣਾਲੀ ਆਦਿ।[1] ਗਿਆਨੀ ਗਿਆਨ ਸਿੰਘ ਨੇ ਇਸ ਸਮੇਂ ਸਿੱਖ ਇਤਿਹਾਸ ਲਿਖਣਾ ਆਰੰਭਿਆ ਜਦੋਂ ਕਿ ਸਿੱਖਾਂ ਵਿਚ ਪੁਨਰ-ਜਾਗਰਤੀ ਆ ਰਹੀ ਸੀ।

ਗਿਆਨੀ ਗਿਆਨ ਸਿੰਘ ਦਾ ਜਨਮ ਪਿੰਡ ਲੌਂਗੋਵਾਲ ਮੌਜੂਦਾ ਜ਼ਿਲ੍ਹਾ ਸੰਗਰੂਰ ਵਿਚ 1822 ਈਸਵੀ ਵਿਚ ਹੋਇਆ। ਲੌਂਗੋਵਾਲ ਪਿੰਡ ਦੀ ਮੋੜ੍ਹੀ ਬਾਬਾ ਆਲਾ ਸਿੰਘ ਨੇ ਗਡੀ ਸੀ।[2] ਇਹ ਪਿੰਡ ਰਿਆਸਤ ਪਟਿਆਲੇ ਵਿਚ ਸੀ। ਆਪ ਦੇ ਪਿਤਾ ਦਾ ਨਾਂ ਭਾਗ ਸਿੰਘ ਸੀ ਤੇ ਮਾਤਾ ਦਾ ਨਾਂ ਦੇਸਾ। ਆਪ ਦੀ ਮਾਤਾ ਗੁਰਬਾਣੀ ਦਾ ਪਾਠ ਕਰਨ ਵਾਲੀ ਤੇ ਸਿੱਖੀ ਸਿਦਕ ਦਾ ਨਮੂਨਾ ਸੀ। ਇਹ ਗੁਣ ਗਿਆਨੀ ਜੀ ਨੂੰ ਮਾਤਾ ਕੋਲੋਂ ਵਿਰਸੇ ਵਿਚ ਮਿਲੇ ਜਾਪਦੇ ਹਨ। ਆਪ ਨੇ ਛੋਟੀ ਅਵਸਥਾ ਵਿਚ ਗੁਰਦੁਆਰੇ ਵਿਚ ਵਿਦਿਆ ਪ੍ਰਾਪਤ ਕੀਤੀ। ਆਪ ਦੀ ਆਵਾਜ਼ ਬਹੁਤ ਸੁਰੀਲੀ ਸੀ ਤੇ ਪਾਠ ਸੁਣਨ ਵਾਲੇ ਨੂੰ ਬਹੁਤ ਅਨੰਦ ਆਉਂਦਾ ਸੀ। ਇਸ ਗੁਣ ਕਰਕੇ ਆਪ ਦਾ ਮਾਮਾ ਜੋ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਸੂਬੇਦਾਰ ਸੀ ਆਪ ਨੂੰ ਆਪਣੇ ਨਾਲ ਲਾਹੌਰ ਲੈ ਗਿਆ। ਜਿਥੇ ਧੰਨਾ ਸਿੰਘ ਮਲਵਈ ਜੋ ਲਾਹੌਰ ਦਰਬਾਰ ਦਾ ਇਕ ਪ੍ਰਸਿੱਧ ਅਹਿਲਕਾਰ ਸੀ ਦੀ ਸਿਫਾਰਸ਼ ਨਾਲ ਆਪ ਮਹਾਰਾਜਾ ਰਣਜੀਤ ਸਿੰਘ ਨੂੰ ਪਾਠ ਸੁਨਾਉਣ ਤੇ ਨਿਯੁਕਤ ਹੋ ਗਏ। ਆਪ ਨੇ ਪੂਰੇ ਪੰਜ ਛੇ ਸਾਲ ਸ਼ੇਰੇ ਪੰਜਾਬ ਦੀ ਨੌਕਰੀ ਕੀਤੀ ਤੇ ਉਸ ਦੀ ਸ਼ਾਨ ਸ਼ੌਕਤ ਤੋਂ ਪ੍ਰਭਾਵਿਤ ਹੋਏ।[3] 1841 ਈਸਵੀ ਦੇ ਕਰੀਬ ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਨੇ ਆਪ ਨੂੰ ਨੌਕਰ ਰਖ ਲਿਆ। ਇਸ ਤਰ੍ਹਾਂ ਆਪ ਨੂੰ ਰਿਆਸਤਾਂ ਵਿਚ ਰਾਜ-ਪ੍ਰਬੰਧ ਦਾ ਵੀ ਕਾਫ਼ੀ ਪਤਾ ਲਗਾ। ਜਦੋਂ 1845 ਦੇ ਅੰਤ ਵਿਚ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਛਿੜੀ ਤਾਂ ਇਸ ਜੰਗ ਵਿਚ ਆਪ ਪਟਿਆਲਾ ਫ਼ੌਜਾਂ ਦੇ ਨਾਲ ਸਨ ਜੋ ਅੰਗਰੇਜ਼ਾਂ ਦੀ ਸਹਾਇਤਾ ਕਰ ਰਹੀਆਂ ਸਨ। 1853 ਈਸਵੀ ਦੇ ਕਰੀਬ ਰੋਹਤਕ ਦੇ ਕੋਲ ਬਾਂਗਰੂਆਂ ਦੇ ਪੰਦਰਾਂ ਪਿੰਡਾਂ ਨੇ ਬਗਾਵਤ ਕਰ ਦਿੱਤੀ। ਇਹ ਇਲਾਕਾ ਰਿਆਸਤ ਜੀਂਦ ਵਿਚ ਸੀ। ਰਾਜਾ ਸਰੂਪ ਸਿੰਘ ਫੌਰਨ ਬਹੁਤ ਸਾਰੀ ਫ਼ੌਜ ਲੈ ਕੇ ਉਥੇ ਪਹੁੰਚ ਗਿਆ। ਬਾਗੀਆਂ ਦਾ ਮੁਖੀ ਨਿਗਾਹੀਆ ਸੀ ਜੋ ਬਹੁਤ ਬਹਾਦਰੀ ਨਾਲ ਲੜਿਆ। ਚਾਰ ਮਹੀਨੇ ਤਕ ਲੜਾਈ

---

1. ਮਹਾਰਾਜਾ ਆਲਾ ਸਿੰਘ ਐਂਡ ਹਿਜ਼ ਟਾਈਮਜ਼, ਕਿਰਪਾਲ ਸਿੰਘ, ਖ਼ਾਲਸਾ ਕਾਲਜ, ਅੰਮ੍ਰਿਤਸਰ, ਪੰਨਾ 74
2. ਗਿਆਨੀ ਗਿਆਨ ਸਿੰਘ ਅਧਿਐਨ, ਪੰਜਾਬੀ ਸਮੀਖਿਆ ਬੋਰਡ, ਜਲੰਧਰ, ਪੰਨਾ 123-24
3. ਉਕਤ ਪੰਨਾ 24

ਹੁੰਦੀ ਰਹੀ । ਅਖ਼ੀਰ ਮਹਾਰਾਜਾ ਜ਼ੀਂਦ ਨੇ ਮਹਾਰਾਜਾ ਪਟਿਆਲਾ ਕੋਲੋਂ ਚਾਰ ਪਲਟਨਾਂ ਦੀ ਇਮਦਾਦ ਮੰਗੀ । ਇਕ ਬੜੀ ਵੱਡੀ ਲੜਾਈ ਹੋਈ ।[1] ਪਟਿਆਲਾ ਵਲੋਂ ਭੇਜੀਆਂ ਫ਼ੌਜਾਂ ਵਿਚ ਗਿਆਨੀ ਗਿਆਨ ਸਿੰਘ ਵੀ ਸਨ । ਬਗਾਵਤ ਤੇ ਜ਼ਰੂਰ ਦਬਾ ਦਿੱਤੀ ਗਈ ਪਰ ਪਟਿਆਲਾ ਦੀ ਫ਼ੌਜ ਦੇ ਬਹੁਤ ਸਾਰੇ ਆਦਮੀ ਮਾਰੇ ਗਏ ਤੇ ਬਹੁਤ ਸਾਰੇ ਜ਼ਖ਼ਮੀ ਹੋ ਗਏ [2] ਗਿਆਨੀ ਗਿਆਨ ਸਿੰਘ ਦੇ ਪੱਟ ਵਿਚ ਗੋਲੀ ਲਗੀ । ਫਿਰ ਆਪ ਕੁਝ ਚਿਰ ਬਿਮਾਰ ਰਹੇ ਤੇ ਫੌਜੀ ਨੌਕਰੀ ਤੋਂ ਛੁੱਟੀ ਮਿਲ ਗਈ ।

ਜਦੋਂ ਆਪ ਫ਼ੌਜੀ ਨੌਕਰੀ ਛੁੱਟਣ ਪਿੱਛੋਂ ਆਪਣੀ ਮਾਤਾ ਨਾਲ ਦੁੱਖ ਤੇ ਮੁਸੀਬਤ ਦੇ ਦਿਨ ਕਟ ਰਹੇ ਸਨ ਤਾਂ ਆਪ ਦਾ ਤਾਇਆ ਪ੍ਰੇਮ ਸਿੰਘ ਜੋ ਪਟਿਆਲਾ ਵਿਚ ਨੌਕਰ ਸੀ ਆਪ ਦੇ ਗੁਰਮਤ ਗਿਆਨ ਤੋਂ ਪ੍ਰਭਾਵਿਤ ਹੋ ਕੇ ਪਟਿਆਲੇ ਨਾਲ ਲੈ ਗਿਆ ਤੇ ਗ੍ਰੰਥੀ ਦੀ ਨੌਕਰੀ ਦੁਆ ਦਿੱਤੀ । ਆਪ ਪੰਜਾਬੀ ਬਹੁਤ ਸੁਹਣੀ ਲਿਖਦੇ ਸਨ । ਗੁਰਮਤ ਵਿਚ ਪ੍ਰਵੀਨਤਾ ਤੇ ਗੁਰਮੁਖੀ ਲਿਖਾਈ ਪੜ੍ਹਾਈ ਕਰਕੇ ਆਪ ਗਿਆਨੀ ਕਰਕੇ ਪ੍ਰਸਿੱਧ ਹੋਏ ।[3]

ਗਿਆਨ ਸਿੰਘ ਨੇ 1856 ਈਸਵੀ ਤੋਂ ਲੈ ਕੇ 1877 ਈਸਵੀ ਤਕ ਦੁਰਾਡੇ ਇਲਾਕਿਆ ਦਾ ਭਰਮਣ ਕੀਤਾ । ਕਾਂਸ਼ੀ, ਹਰਦੁਆਰ, ਰਿਸ਼ੀ ਕੇਸ਼, ਦੇਹਰਾਦੂਨ, ਪਾਉਂਟਾ, ਨਾਹਨ, ਭੰਗਾਣੀ ਸਾਹਿਬ, ਕੁਰੂਕਸ਼ੇਤਰ, ਮਥਰਾ, ਬਿੰਦਰਾਬਨ ਆਦਿ ਕਈ ਥਾਵਾਂ ਤੇ ਫਿਰਦੇ ਰਹੇ । 1857 ਦੇ ਗ਼ਦਰ ਵਿਚ ਪਾਣੀਪਤ ਫੜੇ ਗਏ ਤੇ ਸੋਲਾਂ ਦਿਨ ਕੈਦ ਰਹੇ । ਫਿਰ ਸਿੱਖ ਪਲਟਨ ਨੇ ਆ ਕੇ ਛਡਵਾ ਦਿੱਤਾ । ਫਿਰ ਆਪ ਤੋਲਵੰਡੀ ਸਾਬੋ ਕੁਝ ਸਮਾਂ ਠਹਿਰੇ ਫੇਰ ਹਜ਼ੂਰ ਸਾਹਿਬ ਤੇ ਪਟਨਾ ਸਾਹਿਬ ਦੀ ਯਾਤਰਾ ਕਰਕੇ ਮੁੰਗੇਰ ਤੋਂ ਹੁੰਦੇ ਹੋਏ ਕਲਕੱਤੇ ਗਏ । ਇਥੇ ਬ੍ਰਹਮੋ ਸਮਾਜ ਦੇ ਲੀਡਰਾਂ ਨਾਲ ਆਪ ਦਾ ਸੰਪਰਕ ਹੋਇਆ । ਫੇਰ ਜਗਨ ਨਾਥ ਪੁਰੀ ਗਏ । ਫੇਰ ਫਿਰਦੇ ਫਿਰਦੇ ਨੇਪਾਲ ਦੀ ਯਾਤਰਾ ਕੀਤੀ ਫੇਰ ਬਹਾਵਲਪੁਰ ਵਲੋਂ ਹੁੰਦੇ ਹੋਏ ਦੁਆਰਕਾ, ਗਿਰਨਾਰ(ਜੂਨਾਗੜ੍ਹ) ਤੋਂ ਹੁੰਦੇ ਹੋਏ ਵਾਪਸ ਪੰਜਾਬ ਆ ਗਏ ।[4]

ਗਿਆਨੀ ਗਿਆਨ ਸਿੰਘ ਜੀ ਦੇ ਜੀਵਨ ਤੇ ਇਨ੍ਹਾਂ ਸਫ਼ਰਾਂ ਦਾ ਬਹੁਤ ਪ੍ਰਭਾਵ ਪਿਆ । ਆਪ ਜਿਥੇ ਜਾਂਦੇ ਉਥੋਂ ਦੇ ਇਤਿਹਾਸਕ ਗੁਰਦਵਾਰਿਆਂ ਦੇ ਦਰਸ਼ਨ ਕਰਦੇ । ਉਸ ਸਥਾਨ ਨਾਲ ਸਬੰਧਤ ਸਿੱਖ ਰਵਾਇਤਾਂ ਨੂੰ ਇਕੱਠਾ ਕਰਦੇ । ਸਭ ਤੋਂ ਵੱਡਾ ਅਸਰ ਆਪ ਤੇ ਇਹ ਹੋਇਆ ਕਿ ਆਪ ਨਿਰਮਲਿਆਂ ਸੰਤਾਂ ਦੀ ਸੰਗਤ ਕਰਕੇ ਨਿਰਮਲੇ ਹੀ ਬਣ ਗਏ । ਦੇਵ ਨੇਤ ਸਾਲ 1860-61 ਈਸਵੀ ਦੇ ਕਾਲ ਸਮੇਂ ਨਿਰਮਲੇ ਸੰਤਾਂ ਨੇ ਸਿੱਖ ਰਿਆਸਤਾਂ ਦੇ ਰਾਜਿਆਂ ਨੂੰ ਪਰੇਰ ਕੇ ਗਰੀਬ ਲੋਕਾਂ ਵਿਚ ਅੰਨ ਵੰਡਿਆ ਜਿਸ ਨਾਲ ਨਿਰਮਲ ਸੰਪਰਦਾ ਦੀ ਪ੍ਰਭੁਤਾ ਵਿਚ ਵਾਧਾ ਹੋਇਆ । ਇਸੇ ਹੀ ਸਮੇਂ ਗਿਆਨੀ ਗਿਆਨ ਸਿੰਘ ਜੀ ਨੇ ਵੀ ਨਿਰਮਲ ਸੰਪਰਦਾ ਵਿਚ ਪ੍ਰਵੇਸ਼ ਕੀਤਾ ਤੇ ਆਪਣਾ ਵਿਦਿਆ ਦਾਤਾ ਗੁਰੂ ਪੰਡਤ ਤਾਰਾ ਸਿੰਘ ਨਰੋਤਮ ਨੂੰ ਮੰਨਿਆ । ਪੰਡਤ ਤਾਰਾ ਸਿੰਘ ਆਪਣੇ ਸਮੇਂ ਦੇ ਪ੍ਰਸਿੱਧ ਵਿਦਵਾਨ ਸਨ ਜਿਨ੍ਹਾ ਨੇ ਕਈ ਗ੍ਰੰਥ ਰਚੇ ਜਿਨ੍ਹਾਂ ਵਿਚੋਂ 'ਗੁਰੂ ਤੀਰਥ ਸੰਗ੍ਰਹਿ' ਤੇ 'ਗੁਰੂ ਗਰਾਰਥ ਪ੍ਰਕਾਸ਼' ਪ੍ਰਸਿੱਧ ਹਨ । ਆਪਣੇ ਸਫ਼ਰਾਂ ਦੇ ਸਮੇਂ ਵੀ ਆਪ ਨਿਰਮਲਿਆਂ ਦੇ ਡੇਰਿਆਂ ਤੇ ਹੀ ਠਹਿਰਦੇ

---

1. ਤਵਾਰੀਖ਼ ਗੁਰੂ ਖ਼ਾਲਸਾ - ਰਾਜ ਖਾਲਸਾ - ਸਿੱਖ ਰਿਆਸਤਾ (ਉਰਦੂ), ਅੰਮ੍ਰਿਤਸਰ, ਪੰਨਾ 154
2. ਉਕਤ ਪੰਨਾ 154
3. ਗਿਆਨੀ ਗਿਆਨ ਸਿੰਘ ਅਧਿਐਨ, ਪੰਨਾ 27
4. ਉਕਤ ਪੰਨਾ 27 ਤੋਂ 49

ਸਨ । ਇਨ੍ਹਾਂ ਹੀ ਦਿਨਾਂ ਵਿਚ 'ਨਾਨਕ ਪ੍ਰਕਾਸ਼' ਅਤੇ 'ਸੂਰਜ ਪ੍ਰਕਾਸ਼' ਦੀ ਕਥਾ ਕਈ ਡੇਰਿਆਂ ਵਿਚ ਹੁੰਦੀ ਸੀ । ਗਿਆਨੀ ਗਿਆਨ ਸਿੰਘ ਜੀ ਵੀ ਇਕ ਮਹੀਨਾ ਨਾਮਧਾਰੀ ਦਰਬਾਰ ਭੈਣੀ ਸਾਹਿਬ ਰਹਿ ਕੇ ਨਾਨਕ ਪ੍ਰਕਾਸ਼ ਦੀ ਕਥਾ ਕਰਦੇ ਰਹੇ ।[1] ਇਸ ਤੋਂ ਪਤਾ ਲਗਦਾ ਹੈ ਕਿ ਆਪ ਦਾ ਝੁਕਾ ਸ਼ੁਰੂ ਤੋਂ ਹੀ ਸਿੱਖ ਇਤਿਹਾਸ ਵੱਲ ਸੀ ।

ਪੰਡਿਤ ਤਾਰਾ ਸਿੰਘ ਦੀ ਪ੍ਰੇਰਨਾ ਨਾਲ ਆਪ ਨੇ ਸਭ ਤੋਂ ਪਹਿਲਾ ਪੰਥ ਪ੍ਰਕਾਸ਼ ਰਚਿਆ । ਇਸ ਨਾਂ ਦੀ ਪੁਸਤਕ ਪਹਿਲਾਂ ਵੀ ਮੌਜੂਦ ਸੀ ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ । ਪਰ ਇਸ ਪੰਥ ਪ੍ਰਕਾਸ਼ ਵਿਚ ਸਿੱਖਾਂ ਦਾ ਪੂਰਨ ਇਤਿਹਾਸ ਨਹੀਂ ਸੀ ਆਉਂਦਾ । ਇਸ ਵਿਚ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਲੈ ਕੇ ਮਿਸਲਾਂ ਦੇ ਸਮੇਂ ਤਕ ਦਾ ਇਤਿਹਾਸ ਸੀ । ਗਿਆਨੀ ਜੀ ਦੇ ਪੰਥ ਪ੍ਰਕਾਸ਼ ਵਿਚ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਅੰਗਰੇਜ਼ੀ ਕਾਲ ਤਕ ਸਾਰੇ ਹਾਲਾਤ ਦੱਸੇ ਸਨ ਤੇ ਫਿਰ ਸਿੱਖਾਂ ਵਿਚ ਪ੍ਰਸਿੱਧ ਸੰਪਰਦਾਵਾਂ ਵਿਸ਼ੇਸ਼ ਕਰਕੇ ਨਾਮਧਾਰੀ, ਨਿਰਮਲੇ, ਉਦਾਸੀ, ਨਿਹੰਗ ਆਦਿ ਦਾ ਵੇਰਵਾ ਦਿੱਤਾ ਹੈ ।

ਜਦੋ ਗਿਆਨੀ ਗਿਆਨ ਸਿੰਘ ਨੇ ਕਲਮ ਚੁੱਕੀ ਤਾਂ ਉਸ ਵੇਲੇ ਸਿੱਖਾਂ ਵਿਚ ਕਵਿਤਾ ਵਿਚ ਇਤਿਹਾਸ ਲਿਖਣ ਦੀ ਪਰਪਾਟੀ ਤੁਰੀ ਹੋਈ ਸੀ । ਗੁਰ ਸੋਭਾ, ਸੈਨਾਪਤ, ਗੁਰ ਬਿਲਾਸ ਪਾਤਸ਼ਾਹੀ ਦਸਵੀਂ ਕੋਇਰ ਸਿੰਘ, ਗੁਰ ਬਿਲਾਸ ਸੁਖਾ ਸਿੰਘ, ਮਹਿਮਾ ਪ੍ਰਕਾਸ਼, ਨਾਨਕ ਪ੍ਰਕਾਸ਼ ਅਤੇ ਸੂਰਜ ਪ੍ਰਕਾਸ਼ ਇਹ ਸਭ ਸਿੱਖ ਇਤਿਹਾਸ ਦੇ ਪ੍ਰਸਿੱਧ ਗ੍ਰੰਥ ਕਵਿਤਾ ਵਿਚ ਸਨ । ਇਸ ਲਈ ਗਿਆਨੀ ਜੀ ਨੇ ਵੀ ਪੰਥ ਪ੍ਰਕਾਸ਼ ਕਵਿਤਾ ਵਿਚ ਰਚਿਆ । ਇਹ ਆਪ ਦੀ ਪਹਿਲੀ ਰਚਨਾ ਸੀ । ਇਸ ਦੇ ਰਚਨ ਦੇ ਕਾਰਨ ਆਪ ਪੰਥ ਪ੍ਰਕਾਸ਼ ਦੇ ਆਰੰਭ ਵਿਚ ਇਸ ਤਰ੍ਹਾਂ ਦਸਦੇ ਹਨ :-

ਗ੍ਰੰਥ ਪੰਥ ਪ੍ਰਕਾਸ਼ ਸੁਹਾਵਨ ।
ਰਤਨ ਸਿੰਘ ਜੋ ਕੀਨ ਬਖਾਵਨ ।
ਢੀਲੀ ਤਾਹਿ ਅਧਿਕ ਕਵਿਤਾਈ
ਮਤਲਬ ਥੋਰਾ ਬਹੁਤ ਫੈਲਾਈ ।
ਹੁਤੇ ਸਿੰਘ ਵਹਿ ਸੂਧਾ ਸਾਦਾ ।
ਕਵਿਤਾ ਕੀ ਲਖਤ ਮਰਯਾਦਾ ।
ਜੈਸਾ ਗੁਰ ਕਾ ਪੰਥ ਰੰਗੀਲਾ ।
ਬੀਰ ਬਾਂਕਰੋ ਛੈਲ ਛਬੀਲਾ ।
ਰਹੀਏ ਗਾਥ ਤਾਹਿ ਕੀ ਤੈਸੀ ।
ਦੇਵ ਅਨੁਰੂਪ ਬਲੀ ਦੇਵ ਜੈਸੀ ।

---

1. ਗਿਆਨੀ ਗਿਆਨ ਸਿੰਘ ਅਧਿਐਨ, ਪੰਨਾ 33

ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਦੀ ਕਵਿਤਾ ਨੇਮਬਧ ਕਵਿਤਾ ਹੈ ਜਿਸ ਵਿਚ ਵਲਵਲਾ, ਛੰਦਾਂ-ਬੰਦੀ ਤੇ ਢੁਕਵੇਂ ਅਲੰਕਾਰ ਮਿਲਦੇ ਹਨ। ਇਹ ਸ਼ਾਇਦ ਇਕੋ ਇਕ ਮਹਾਂ ਕਾਵਿ ਹੈ ਜਿਸ ਵਿਚ ਸਾਰਾ ਸਿੱਖ ਇਤਿਹਾਸ ਨਿੱਗਰ ਤੇ ਨਰੋਈ ਕਵਿਤਾ ਵਿਚ ਲਿਖਿਆ ਹੈ।

ਵਿਸ਼ੇ ਵਸਤੂ ਦੇ ਪੱਖ ਤੋਂ ਰਤਨ ਸਿੰਘ ਭੰਗੂ ਦਾ ਪੰਥ ਪ੍ਰਕਾਸ਼ ਪ੍ਰਾਚੀਨ ਹੈ ਤੇ ਸਰਲ ਭਾਸ਼ਾ ਵਿਚ ਹੈ ਅਤੇ ਇਹ ਹੀ ਪੰਥ ਪ੍ਰਕਾਸ਼ ਗਿਆਨੀ ਜੀ ਦੇ ਪੰਥ ਪ੍ਰਕਾਸ਼ ਦਾ ਅਠਾਰਵੀਂ ਸਦੀ ਲਈ ਮੁੱਖ ਆਧਾਰ ਹੈ। ਇਸ ਦੇ ਸਪੱਸ਼ਟੀਕਰਨ ਵਜੋਂ ਕਈ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਪਰ ਇਥੇ ਭਾਈ ਤਾਰੂ ਸਿੰਘ ਦੀ ਸ਼ਹੀਦੀ ਦੀਆਂ ਆਰੰਭਕ ਟੂਕਾਂ ਦਿੰਦੇ ਹਾਂ ਜਿਸ ਤੋਂ ਸਿੱਧ ਹੁੰਦਾ ਹੈ ਕਿ ਵਿਸ਼ੇ ਵਸਤੂ ਲਈ ਗਿਆਨੀ ਜੀ ਵੀ ਰਤਨ ਸਿੰਘ ਦੇ ਪੰਥ ਪ੍ਰਕਾਸ਼ ਨੂੰ ਹੀ ਪ੍ਰਮਾਣਿਕ ਮੰਨਿਆ ਹੈ।-

ਭਾਈ ਰਤਨ ਸਿੰਘ ਭੰਗੂ ਨੇ ਭਾਈ ਤਾਰੂ ਸਿੰਘ ਦਾ ਬਿਰਤਾਂਤ ਇਸ ਤਰ੍ਹਾਂ ਲਿਖਿਆ ਹੈ :-

ਸਾਖੀ ਤਾਰੂ ਸਿੰਘ ਕੀ ਸੁਨੋ ਸਿੰਘ ਮਨ ਲਾਇ
ਜੋ ਖਾਨ ਬਹਾਦਰ ਲੈ ਤਰਯੋ ਪੋਪਰੀ ਸਿਰੋਂ ਉਤਰਾਇ
ਮੋ ਮਾਝੇ ਮੇਂ ਬਸਤ ਥੋ ਭਲੇ ਸੁ ਪੂਲੇ ਗ੍ਰਾਮ
ਹੱਠੀ ਤੱਪੀ ਸਾਚੋ ਸਤੀ ਨਿਹੰਗ ਤਾਰੂ ਸਿੰਘ ਨਾਮ
ਨਵਾਬ ਮੌਤ ਜਬ ਨੇੜੇ ਆਈ ਤਿਮ ਤਿਮ ਲਾਗੋ ਕਰਨ ਹੂ ਹਾਈ
ਸਾਲ ਅਠਾਰਾਂ ਸਈਏ ਦੋਇ ਤਾਰੂ ਸਿੰਘ ਕੀਓ ਸਾਭੋ ਸੋਇ
ਨਵਾਬ ਮੂਲਖਯਨ ਕੋ ਪੂਛਯੋ ਸਿੰਘ ਰਿਜ਼ਕ ਕਹਾਂ ਤੇ ਖਾਹਿ
ਨਹਿ ਉਗ ਰਾਹੀ ਹਲਵਾਈ ਨਹਿ ਚਾਕਰੀ ਬਣਜ ਕਮਾਇ..........

................................................................

ਹਰ ਭਗ਼ਤ ਨਿਰੰਜਨੀਏ ਯੌਂ ਫਿਰ ਕਹੀ
ਪੂਲੋ ਪਿੰਡ ਇਕ ਮਾਝੇ ਅਹੀ
ਤਾਰੂ ਸਿੰਘ ਤਹਿ ਖੇਤੀ ਕਰੇ
ਸਾਥ ਪਿੰਡ ਵਹਿ ਹਾਲਾ ਭਰੇ
ਦੇਹ ਹਾਕਮ ਕਛ ਥੋੜਾ ਖਾਵੈ
ਬਚੈ ਸਿੰਘਨ ਕੋ ਪਾਸ ਪੁਚਾਵੇ
ਹੈ ਉਸ ਕੇ ਇਕ ਭੈਣ ਅਰ ਮਾਈ
ਪੀਸ ਕੂਟ ਵੈ ਕਰੈ ਕਮਾਈ
ਆਪ ਖਾਇ ਵਹਿ ਰੂਖੀ ਮੀਸੀ
ਮੋਟਾ ਪਹਿਰ ਆਪ ਗਹਿ ਲਿਸੀ
ਜੋਊ ਬਚੇ ਸੋਠ ਸਿੰਘਨ ਔਰਨ ਸੇਵੇ......

..................................

ਔਰ ਦੂਸਰੋਂ ਮਤਾਬ ਸਿੰਘ ਨਾਮ

ਮੀਰਾਂ ਕੋਟ ਤਾਸ ਕੋ ਗ੍ਰਾਮ
ਜਿਸ ਦਿਨ ਤੇ ਉਨ ਮਾਰਸੋ ਮਸਾ
ਛੋੜ ਪਿੰਡ ਰਹਿ ਝਲ ਮੇਂ ਨੱਸਾ.......
ਨਵਾਬ ਕਹਯੋ ਹਰ ਭਗਤ ਕੋ ਮਤਾਬ ਸਿੰਘ ਨੂ ਲਯਾਉ
ਹੈ ਉਸ ਕੇ ਸੰਗ ਸਿਖ ਬਹੁ ਬਹੁਤ ਫੌਜ ਲੈ ਜਾਓ
ਔ ਤਾਰੂ ਸਿੰਘ ਇਕੱਲਾ ਜੋਊ,ਅਹਿਦੀ ਜਾਇ ਲੈ ਆਵੈ ਸੋਓ
ਬੀਸ ਕੁ ਤਿਸ ਸੰਗ ਪਯਾਦੇ ਦੇਓ,ਰਸਤਯੋ ਚੌਕਸ ਉਸ ਕਰ ਲੇਉ

(ਪ੍ਰਾਚੀਨ ਪੰਥ ਪ੍ਰਕਾਸ਼, 254-256)

ਇਸ ਪ੍ਰਸੰਗ ਨੂੰ ਗਿਆਨੀ ਗਿਆਨ ਸਿੰਘ ਇਕ ਕਬਿਤ ਵਿਚ ਵਰਣਨ ਕਰਦੇ ਹਨ। ਕਵਿਤਾ ਦਾ ਜ਼ੋਰ ਅਤੇ ਸਿੱਖੀ ਉਤਸ਼ਾਹ ਦਾ ਵਲਵਲਾ ਪਰਬਲ ਹੈ:-

**ਕਬਿਤ**

ਪੂਲਾ ਨਾਮ ਗ੍ਰਾਮ ਏਕ ਮਾਝੇ ਮੇਂ ਪਛਾਨੇ ਆਮ,
ਤਹਾਂ ਰਚਧਾਮ ਤਾਰੂ ਸਿੰਘ ਸੋ ਰਹਾਵਰੀ।
ਜਤੀ ਸਤੀ ਹਠੀ ਤਪੀ ਸੂਰਬੀਰ ਧੀਰ ਵਡ,
ਰਹਤ ਭੁਜੰਗੀ ਰੀਤਿ ਬਾਨੀ ਗੁਰ ਗਾਵਹੀ।
ਤਾਂ ਪਰ ਨਿਰੰਜਨੀਏ ਆਇ ਕਰ ਏਕ ਦਿਨ,
ਚੁਗਲੀ ਨਵਾਬ ਢਿਗ ਉਗਲੀ ਸਤਵਾਹੀ।
ਪੂਲੇ ਰਾਮ ਮਾਂਹਿ ਏਕ ਤਾਰੂ ਸਿੰਘ ਰੇਹੇ।
ਵਾਹਿ ਸਿੰਘਨ ਕੋ ਪੰਥ ਢਿਗ ਖਰਚ ਪੁਚਾਵਹੀ।2।
ਆਪ ਸੈਹੇ ਦੂਖ ਭੂਖ ਨੰਗ ਸੀਤ ਆਤਪਸੋਂ
ਕਰਕੇ ਮਜੂਰੀ ਲਯਾਇ ਪੰਥ ਕੋ ਛਕਾਇ ਹੈ।
ਏਕ ਤਾਂਕੀ ਮਾਤ ਔਰ ਭਗਨੀ ਰਹਿਤ ਧਾਂਮ,
ਪੀਸ ਕਰ ਪੀਸਣਾ ਨਸੋ ਭੀ ਆਪ ਖਾਇ ਹੈ।
ਆਪ ਭੂੰਜੋ ਚਣੇ ਖਾਇ ਕਰਤ ਗੁਜਾਰਾ ਵਾਹਿ,
ਸਿੰਘਨ ਕੀ ਸੇਵ ਸਿਰੋਂ ਪਰੇ ਹਵੈ ਕਮਾਇ ਹੈ।
ਔਰ ਜੇਤੇ ਸਿੰਘ ਕਰੇ ਨੌਕਰੀ ਔਖੇਤੀ ਬਣਜ,
ਜੋਊ ਜਾਂਹਿ ਮਿਲੈ ਦੇਤ ਸਿੰਘਨ ਕੋ ਲਯਾਇ ਹੈ।3।
ਔਰ ਮੀਰਾਂ ਕੋਟੀਆ ਮਤਾਬ ਸਿੰਘ ਭੰਗੂ ਏਕ,
ਦੇਸ ਮਾਹਿ ਲੂਟ ਮਾਰ ਸੋਊ ਬਹੁ ਰਾਖ ਹੈ।
ਬੀਸ ਤੀਸ ਸਿੰਘ ਨਿਜ ਸੰਗਿ ਨੀਤਿ ਰਾਖਤ ਸੋ,
ਚੋਰੀ ਧਾੜਾ ਨਿਤ ਮਾਰ ਬੀਰ ਰਸ ਚਾਖ ਹੈ।

ਹਾਲ ਚਾਲ ਡਾਲ ਤਿਨ ਰਾਖੀ ਹੈ ਬਿਸਾਲ ਜਗ,
ਆਜ ਕਾਲ ਲੇਂਹਗੇ ਲਹੌਰ ਇਮ ਆਖ ਹੈ ।
ਐਸੇ ਜਬ ਹਰਮੁਖ ਦਾਸ ਖਾਸ ਸੂਬੇ ਪਾਸ,
ਮਾਰੀ ਝਪ ਭਖ ਤੌ ਨਵਾਬ ਕਹਯੋ ਮਾਖ ਹੈ ।4 ।
ਤੁਮ ਬਹੁ ਸੈਨ ਲੈ ਮਤਾਬ ਸਿੰਘ ਓਰ ਜਾਹੁ
ਜਹਾਂ ਤੇ ਮਿਲੈਂ ਹੇ ਲਯਾਵੋ ਤਹਾਂ ਤੇ ਪਕਰ ਕੈ ।
ਹਮ ਤਾਰੂ ਸਿੰਘ ਕੋ ਮੰਗਾਇ ਹੈ ਪਕਰ ਅਬ,
ਮਾਰਹੌ ਦੂਹੂੰ ਕੋ ਫਿਰਦੂਖ ਦੇ ਜਕਰਕੇ ।
ਅਸ ਕਹਿ ਅਹਿਦੀਏ ਨਿਬਾਬ ਨੇ ਪਠਾਏ ਤਬ,
ਤਾਰੂ ਸਿੰਘ ਤਾਂ ਹੀ ਤੁਰਕ ਲਯਾਏ ਸੋ ਅਕਰਕੇ ।
ਆਇ ਜਬ ਨਗਰ ਭੜਣੇ ਢਿਗ ਡੇਰਾ ਕੀਨ,
ਸੁਲ ਸਿਖਭਏ ਦੁਖੀ ਸਭਹੀ ਨਗਰ ਕੇ ।5 ।

(ਪੰਥ ਪ੍ਰਕਾਸ਼-ਛਾਪ ਦੂਜੀ-ਪੰਨਾ 496)

ਅਠਾਰਵੀਂ ਸਦੀ ਦੇ ਗਿਆਨੀ ਗਿਆਨ ਸਿੰਘ ਦਾ ਬਿਰਤਾਂਤ ਰਤਨ ਸਿੰਘ ਭੰਗੂ ਦੇ ਬਿਰਤਾਂਤ ਤੇ ਆਧਾਰਤ ਹੈ ।ਕਵਿਤਾ, ਵਲਵਲਾ, ਛੰਦਾਬੰਧੀ ਅਤੇ ਢੁਕਵੇਂ ਅਲੰਕਾਰ ਗਿਆਨੀ ਜੀ ਦੇ ਕਾਵਿ ਸੂਝ ਦੇ ਸੂਚਕ ਹਨ । ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਕਈ ਪੱਖਾਂ ਤੋਂ ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ ਤੋਂ ਭਿੰਨ ਹੈ । ਇਹ ਜ਼ਿਆਦਾ ਵੱਡਾ ਹੈ ਅਤੇ ਇਸ ਵਿਚ ਸਿੱਖ ਇਤਿਹਾਸ ਦੀ ਜ਼ਿਆਦਾ ਸਮੱਗਰੀ ਹੈ । ਨਿਮਨ ਲਿਖਤ ਤੱਤ ਇਸ ਵਿਚ ਜਿਆਦਾ ਹਨ :-

ਇਹ ਮੁਕੰਮਲ ਸਿੱਖ ਇਤਿਹਾਸ ਹੈ

ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ ਕੇਵਲ ਅਠਾਰਵੀਂ ਸਦੀ ਦਾ ਸਿੱਖ ਇਤਿਹਾਸ ਦਸਦਾ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਤੇ ਆ ਕੇ ਖ਼ਤਮ ਹੋ ਜਾਂਦਾ ਹੈ । ਪਰ ਗਿਆਨੀ ਗਿਆਨ ਸਿੰਘ ਨੇ ਪਹਿਲੀ ਵਾਰੀ ਸਾਰੇ ਸਿੱਖ ਇਤਿਹਾਸ ਦੀ ਝਾਕੀ ਦਿੱਤੀ ਹੈ ।ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਤੋਂ ਪਹਿਲਾਂ ਗੁਰ ਬਿਲਾਸ, ਗੁਰ ਪ੍ਰਤਾਪ ਸੂਰਜ ਗ੍ਰੰਥ ਆਦਿ ਪੁਸਤਕਾਂ ਮਿਲਦੀਆਂ ਸਨ ਜਿਨ੍ਹਾਂ ਵਿਚ ਸਿੱਖ ਇਤਿਹਾਸ ਨੂੰ ਪੂਰੇ ਤੌਰ ਤੇ ਨਹੀਂ ਉਲੀਕੀਆਂ ਗਿਆ । ਪੰਥ ਪ੍ਰਕਾਸ਼ ਤੋਂ ਪਹਿਲਾਂ ਅੰਗਰੇਜ਼ੀ ਕਾਲ ਤਕ ਸਿੱਖ ਇਤਿਹਾਸ ਦੀ ਕੋਈ ਪੁਸਤਕ ਨਹੀਂ ਸੀ । ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਰਚ ਕੇ ਇਸ ਘਾਟੇ ਨੂੰ ਪੂਰਾ ਕੀਤਾ । ਪੰਥ ਪ੍ਰਕਾਸ਼ ਵਿਚ ਨਿਮਨ ਲਿਖਤ ਹਾਲਾਤ ਪ੍ਰਾਚੀਨ ਪੰਥ ਪ੍ਰਕਾਸ਼ ਤੋਂ ਵਧੇਰੇ ਹਨ :

1) ਸਭ ਮਿਸਲਾਂ ਦਾ ਹਾਲ ਦਿੱਤਾ ਹੈ-ਇਹ ਹਾਲ ਜਹਾਨ ਸ਼ਾਹ ਦੇ ਆਉਣ ਤਕ ਹੈ । ਸਹਾਨਚੀ ਖਾਂ ਦਾ ਮਾਰਿਆ ਜਾਣਾ ਦੱਸਿਆ ਹੈ ।

2) ਬਾਰਾਂ ਮਿਸਲਾਂ ਦਾ ਹਾਲ ਇਸ ਪਰਕਰਮਾ ਵਿਚ ਦਿੱਤਾ ਹੈ-1.ਭੰਗੀ ਮਿਸਲ 2.ਘਨਈਆ ਮਿਸਲ 3.ਨਕਈ ਮਿਸਲ 4.ਰਾਮ ਗੜ੍ਹੀਆ ਮਿਸਲ 5. ਨਿਸ਼ਾਨ ਵਾਲੀਆ ਮਿਸਲ 6.ਮਿਸਲ ਸ਼ਹੀਦਾਂ 7. ਮਿਸਲ ਕਰੋੜ ਸਿੰਘੀਆਂ 8.ਮਿਸਲ ਸੁਕਰਚਕੀਆਂ 9. ਮਿਸਲ ਡਲੇਵਾਲੀਆ 10. ਮਿਸਲ ਫੈਜ਼ੁਲਪੁਰੀਆ 11. ਆਹਲੂਵਾਲੀਆ ਮਿਸਲ 12. ਫੂਲਕੀਆਂ ਮਿਸਲ

3) ਇਸ ਤੋਂ ਪਿਛੋਂ ਸਿੱਖ ਰਿਆਸਤਾਂ ਗਿਣੀਆਂ ਹਨ:
ਨਾਭਾ, ਜੀਂਦ, ਕੈਥਲ, ਫਰੀਦਕੋਟ ਅਤੇ ਕਲਸੀਆਂ ਬੋੜ੍ਹੀਆਂ ਦਾ ਹਾਲ ਦਿੱਤਾ ਹੈ ।
4) ਫੇਰ ਸਿੱਖਾਂ ਦੇ ਪ੍ਰਸਿੱਧ ਖ਼ਾਨਦਾਨ ਦੱਸੇ ਹਨ :-
ਭਾਈ ਬਾਗੜੀਆਂ, ਭਦੌੜੀਏ ਸਰਦਾਰ, ਸੰਧਾਵਾਲੀਏ, ਅਟਾਰੀਵਾਲੇ ਸਰਦਾਰ, ਮਜੀਠੀਏ ਸਰਦਾਰ ਆਦਿਕ ਲਿਖੇ ਹਨ ।
5) ਫੇਰ ਸਿੱਖਾਂ ਦੀਆਂ ਪ੍ਰਸਿੱਧ ਸੰਪਰਦਾਵਾਂ ਦਾ ਹਾਲ ਦਿੱਤਾ ਹੈ ਜਿਵੇਂ ਕਿ ਕੂਕੇ ਸਿੰਘਾਂ ਦੀ ਕਥਾ, ਉਦਾਸੀਓ ਕੀ ਕਥਾ, ਸੁਥਰਯੋ ਦੀ ਕਥਾ, ਸੇਵਾ ਪੰਥੀਓ ਦੀ ਕਥਾ, ਗੁਲਾਬਦਾਸੀਓ ਦੀ ਕਥਾ ।
6) ਅਖੀਰ ਤੇ ਜ਼ਮਾਨੇ ਦਾ ਬਦਲਣ ਦੱਸਿਆ ਹੈ ਕਿ ਬ੍ਰਹਮਣੀਮਤ ਦੇ ਪ੍ਰਭਾਵ ਥਲੇ ਲੋਕ ਆਪਣਾ ਆਚਰਣ ਤੇ ਰਹੁ ਰੀਤੀ ਬਦਲ ਰਹੇ ਹਨ ।

ਪੰਥ ਪ੍ਰਕਾਸ਼ ਪਹਿਲੀ ਵਾਰੀ 1978 ਵਿਚ ਲਿਖਿਆ ਫੇਰ ਉਸ ਵਿਚ ਵਾਧੇ ਕਰਕੇ ਦੂਜੀ ਛਾਪ ਵਿਚ ਆਇਆ ਹੈ । ਗਿਆਨੀ ਨੇ ਮੰਨਿਆ ਹੈ ਕਿ ਮੇਰਾ ਗ੍ਰੰਥ ਪਹਿਲਾਂ ਨਾਲੋਂ ਡਿਉੜਾ ਹੋ ਗਿਆ ਹੈ । ਇਸ ਤਰ੍ਹਾਂ ਹਰ ਛਾਪ ਵਿਚ ਵਾਧੇ ਹੁੰਦੇ ਗਏ । ਜਿਸ ਤਰ੍ਹਾਂ ਕਿ ਦੂਜੀ ਛਾਪ ਦੀ ਵਿਉਂਤ ਤੋਂ ਪਤਾ ਲਗਦਾ ਹੈ ਕਿ ਆਪ ਪੰਥ ਪ੍ਰਕਾਸ਼ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਵਧੇਰੀ ਥਾਂ ਨਹੀਂ ਦਿੱਤੀ ਸ਼ਾਇਦ ਉਸ ਸਮੇਂ ਹੀ ਉਨ੍ਹਾਂ ਦੇ ਮਨ ਵਿਚ ਮਹਾਰਾਜਾ ਰਣਜੀਤ ਸਿੰਘ ਬਾਰੇ "ਰਾਜ ਖ਼ਾਲਸਾ" ਲਿਖਣ ਦਾ ਟੀਚਾ ਬਣ ਗਿਆ ਹੋਵੇ । ਇਸੇ ਤਰ੍ਹਾਂ ਸਿੱਖ ਰਿਆਸਤਾਂ ਦਾ ਥੋੜ੍ਹਾ ਹਾਲ ਦਿੱਤਾ ਹੈ । ਵਧੇਰੇ ਤੇ ਵਿਸਥਾਰਕ ਹਾਲ ਉਨ੍ਹਾਂ ਦੀਆਂ ਪਿਛਲੇਰੀਆਂ ਕਿਤਾਬਾਂ ਵਿਚ ਹੈ । ਪਰ ਪੰਥ ਪ੍ਰਕਾਸ਼ ਦੇ ਪੜ੍ਹਨ ਨਾਲ ਸਿੱਖ ਇਤਿਹਾਸ ਦਾ ਥੋੜ੍ਹਾ ਥੋੜ੍ਹਾ ਹਰ ਸਮੇਂ ਦਾ ਹਾਲ ਮਿਲ ਜਾਂਦਾ ਹੈ । ਮਹਾਰਾਜਾ ਰਣਜੀਤ ਸਿੰਘ ਦੇ ਪਿਛੋਂ ਕਿਵੇਂ ਲਾਹੌਰ ਦਰਬਾਰ ਵਿਚ ਕਮਜ਼ੋਰੀ ਆਈ ਆਪ ਲਿਖਦੇ ਹਨ :-

ਦੋਹਰਾ

ਜਾਂ ਦਿਨ ਤੇ ਰਣਜੀਤ ਸਿੰਘ ਸੁਰਪੁਰ ਕੀਨ ਨਿਵਾਸ
ਪਾਛੇ ਦਿਨ ਬਦਿਨ ਹੋਵਨ ਲਗਯੋ ਉਦਾਸ

ਇਸ ਤਰ੍ਹਾਂ ਪੰਥ ਪ੍ਰਕਾਸ਼ ਸਿੱਖ ਇਤਿਹਾਸ ਦਾ ਇਕ ਵਡਮੁੱਲਾ ਗ੍ਰੰਥ ਹੈ ਜਿਸ ਵਿਚ ਸਿੱਖ ਇਤਿਹਾਸ ਦੀ ਹਰ ਮਹੱਤਵ ਪੂਰਨ ਘਟਨਾ ਸ਼ਾਮਲ ਹੈ । ਇਹ ਆਪਣੇ ਸਮੇਂ ਦੀ ਅਦੁੱਤੀ ਦੇਣ ਹੈ । ਇਸ ਵਿਚ ਗਿਆਨੀ ਗਿਆਨ ਸਿੰਘ ਨੇ ਆਪਣੇ ਸਮੇਂ ਦੀਆਂ ਇਕੱਤਰ ਕੀਤੀਆਂ ਸਰੋਤਾਂ ਤੇ ਰਵਾਇਤਾਂ ਭਰ ਦਿੱਤੀਆਂ ਹਨ । ਇਸ ਵਿਚ ਸਿੱਖ ਰਵਾਇਤਾਂ ਦਾ ਇਕ ਵਡਮੁੱਲਾ ਭੰਡਾਰ ਹੈ ਤੇ ਸਿੱਖ ਇਤਿਹਾਸ ਲਿਖਣ ਵਾਲਿਆਂ ਲਈ ਬੇਮਿਸਾਲ ਖੋਜ ਸਮੱਗਰੀ ।

# ਭਾਈ ਵੀਰ ਸਿੰਘ ਜੀ ਦਾ ਇਤਿਹਾਸ ਚਿਤ੍ਰਣ

ਭਾਈ ਸਾਹਿਬ ਡਾ. ਵੀਰ ਸਿੰਘ ਜੀ ਦਾ ਇਤਿਹਾਸ ਚਿਤ੍ਰਣ ਨਿਮਨ ਲਿਖਤ ਪੱਖਾਂ ਤੋ ਵਾਚਿਆ ਜਾ ਸਕਦਾ ਹੈ। 1-ਰੋਮਾਂਟਿਕ ਇਤਿਹਾਸਕਾਰ 2 ਖੋਜਕਾਰ 3 ਵਿਗਿਆਨਕ ਇਤਿਹਾਸਕਾਰ।

**ਰੋਮਾਂਟਿਕ ਇਤਿਹਾਸਕਾਰ** ਆਪਣੀ ਇਤਿਹਾਸਕ ਸੂਝ ਨਾਲ ਅਤੇ ਕਲਪਨਾ ਸ਼ਕਤੀ ਨਾਲ ਇਤਿਹਾਸਕ ਵਾਕਿਅਤ ਨੂੰ ਜਿਉਦਾ ਜਾਗਦਾ ਬਣਾ ਦਿੰਦਾ ਹੈ। ਬੀਤੀਆਂ ਘਟਨਾਵਾਂ ਵਿਚ ਜੋ ਵਖੇਵੇ ਪੈ ਜਾਂਦੇ ਹਨ ਉਨ੍ਹਾਂ ਨੂੰ ਦੂਰ ਕਰਦਾ ਹੈ ਅਤੇ ਇਕ ਜੁੜਵਾਂ ਬਿਰਤਾਂਤ ਦਸ ਕੇ ਇਤਿਹਾਸ ਅਤੇ ਮਿਥਿਹਾਸ ਦਾ ਸੁਮੇਲ ਕਰਦਾ ਹੈ।

ਭਾਈ ਵੀਰ ਸਿੰਘ ਜੀ ਰੋਮਾਂਟਿਕ ਇਤਿਹਾਸਕਾਰ ਸਨ। ਉਨ੍ਹਾਂ ਨੇ ਸੁੰਦਰੀ ਬਿਜੈ ਸਿੰਘ ਅਤੇ ਸਤਵੰਤ ਕੌਰ ਵਿਚ ਇਤਿਹਾਸਕ ਘਟਨਾਵਾਂ ਨੂੰ ਜਿਉਦਾ ਸਾਬਤ ਕਰਕੇ ਵਿਖਾਇਆ ਹੈ। ਇਹ ਤਿੰਨੇ ਪੁਸਤਕਾਂ ਕਿਸੇ ਇਕ ਇਤਿਹਾਸਕ ਘਟਨਾ ਤੇ ਆਧਾਰਤ ਨਹੀ ਸਗੋ ਇਨ੍ਹਾਂ ਵਿਚ ਯਤਨ ਕੀਤਾ ਗਿਆ ਹੈ ਕਿ ਸਮੁਚੇ ਸਮੇ ਦੇ ਇਤਿਹਾਸ ਨੂੰ ਉਲੀਕਿਆ ਜਾਵੇ। ਸ਼ਾਇਦ ਇਸੇ ਕਰਕੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਇਕ ਵਾਰੀ ਭਾਈ ਵੀਰ ਸਿੰਘ ਨੇ ਦੱਸਿਆ, "ਮੈ ਸੁੰਦਰੀ ਬਿਜੈ ਸਿੰਘ ਅਤੇ ਸਤਵੰਤ ਕੌਰ ਨਾਵਲ ਨਹੀ ਲਿਖੇ ਸਗੋ ਇਤਿਹਾਸ ਲਿਖਿਆ ਹੈ। ਮੇਰਾ ਇਤਿਹਾਸ ਲਿਖਣ ਦਾ ਆਪਣਾ ਢੰਗ ਹੈ।"

ਸੁੰਦਰੀ, ਬਿਜੈ ਸਿੰਘ ਅਤੇ ਸਤਵੰਤ ਕੌਰ ਲੜੀਵਾਰ ਸਿੱਖ ਇਤਿਹਾਸ ਨੂੰ ਦਰਸਾਉਦੀਆਂ ਹਨ। ਸੁੰਦਰੀ ਵਿਚ ਪੰਜਾਬ ਦੇ ਗਵਰਨਰ ਜ਼ਕਰੀਆ ਖਾਂ(1726-1745ਈਸਵੀ) ਦੇ ਸਮੇ ਦਾ ਹਾਲ ਤੇ ਉਸ ਤੋ ਪਿਛੋ ਉਸਤੇ ਪੁੱਤਰ ਯਾਈਯਾ ਖਾਂ(1745-48) ਈਸਵੀ ਯਾਈਯਾਂ ਖਾਂ ਦੇ ਸਮੇ ਹੀ ਛੋਟਾ ਘੁਲੂਘਾਰਾ 1746 ਈਸਵੀ ਵਿਚ ਹੋਇਆ। ਜਿਸ ਦਾ ਹਾਲ ਕਰਤਾ ਨੇ ਸੁੰਦਰੀ ਵਿਚ ਦੋ ਕਾਂਡਾਂ ਵਿਚ ਲਿਖਿਆ ਹੈ। ਸੁੰਦਰੀ ਦਾ ਅੰਤ ਮੀਰ ਮੰਨੂ (1748-1753 ਈਸਵੀ) ਦੇ ਸਮੇ ਕੌੜਾ ਮਲ ਬਹਾਦਰ ਦੀ ਮੌਤ (ਜੋ 1752 ਵਿਚ ਹੋਈ) ਨਾਲ ਹੁੰਦਾ ਹੈ। ਬਿਜੈ ਸਿੰਘ ਪੁਸਤਕ 1752 ਤੋ ਲੈ ਕੇ 1756 ਤੱਕ ਮੁਕ ਜਾਂਦੀ ਹੈ। ਇਸ ਵਿਚ ਮੀਰ ਮੰਨੂ ਦੇ ਸਿੰਘਾਂ ਤੇ ਅਤਿਆਚਾਰ[1] ਵਿਸਥਾਰ ਨਾਲ ਦੱਸੇ ਹਨ। 1753 ਈਸਵੀ ਵਿਚ ਮੀਰ ਮੰਨੂ ਦੀ ਮੌਤ ਪਿਛੋਂ ਮੁਗਲਾਨੀ ਬੇਗਮ

---

1. ਵੇਖੋ, ਬਿਜੈ ਸਿੰਘ, ਕਾਂਡ 13

ਦੇ ਹੱਥੋਂ ਪੰਜਾਬ ਦੀ ਹਾਲਤ ਖਰਾਬ ਹੋ ਗਈ ।, ਛੇਤੀ ਛੇਤੀ ਗਵਰਨਰਾਂ ਦੀ ਬਦਲੀ ਅਤੇ ਮੁਗਲਾਨੀ ਬੇਗਮ ਦੀਆਂ ਆਪਣੀਆਂ ਨਿਜੀ ਕਮਜੋਰੀਆਂ ਨੇ ਪੰਜਾਬ ਨੂੰ ਫਸਾਦੀਆਂ ਦਾ ਅੱਡਾ ਬਣਾ ਦਿੱਤਾ[1] ਬਿਜੈ ਸਿੰਘ ਅਬਦਾਲੀ ਦੇ ਚੌਥੇ ਹਲੇ ਨਾਲ ਸਮਾਪਤ ਹੁੰਦਾ ਹੈ । 'ਸਤਵੰਤ ਕੌਰ' ਤੈਮੂਰ ਸ਼ਾਹ ਅਤੇ ਜ਼ਮਾਨ ਖਾਂ ਦੇ ਰਾਜ 1726 ਅਤੇ 1757 ਤੋ ਆਰੰਭ ਹੁੰਦੀ ਹੈ । ਅਬਦਾਲੀ ਦੇ 1756 ਦੇ ਹਮਲੇ ਵਿਚ ਦਿੱਲੀ ਅਤੇ ਪੰਜਾਬ ਵਿਚ ਇਸਤਰੀਆਂ ਤੇ ਬਹੁਤ ਅਤਿਆਚਾਰ ਹੋਏ । ਤੈਮੂਰ ਅਤੇ ਜਹਾਨ ਖਾਂ ਦਾ ਸਮਾਂ ਸਿੱਖਾਂ ਵਾਸਤੇ ਬਹੁਤ ਕਰੜਾ ਸਮਾਂ ਸੀ । ਅਖੀਰ ਵਿਚ ਅਦੀਨਾ ਬੇਗ ਜਲੰਧਰ ਦੇ ਫੌਜਦਾਰ ਨੇ ਮਰਹਟਿਆ ਨੂੰ ਪੰਜਾਬ ਵਿਚ ਸੱਦ ਕੇ ਅਫਗਾਨ ਸਰਕਾਰ ਦਾ ਪੰਜਾਬ ਵਿਚੋ ਸਫਾਇਆ ਕਰ ਦਿਤਾ ।[2] 'ਸਤਵੰਤ ਕੌਰ' ਦਾ ਅੰਤ ਅਬਦਾਲੀ ਦੇ ਪੰਜਵੇ ਹਮਲੇ ਤੋਂ ਹੁੰਦਾ ਹੈ । ਉਹ ਲਾਹੌਰ ਤੇ ਸਰਹਿੰਦ ਤੇ ਕਬਜ਼ਾ ਕਰ ਲੈਂਦਾ ਹੈ ਪਰ ਪਾਣੀਪਤ ਦੀ ਤੀਜੀ ਲੜਾਈ ਜੋ ਜਨਵਰੀ 1761 ਵਿਚ ਮਰਹਟਿਆਂ ਅਤੇ ਅਫ਼ਗਾਨਾ ਵਿਚਕਾਰ ਹੋਈ ਦਾ ਕਥਨ ਨਹੀ ਹੈ ।

ਵਿਗਿਆਨਕ ਇਤਿਹਾਸਕਾਰ ਅਤੇ ਰੋਮਾਂਟਿਕ ਇਤਿਹਾਸਕਾਰ ਵਿਚ ਇਕ ਵੱਡਾ ਅੰਤਰ ਇਹ ਹੈ ਕਿ ਵਿਗਿਆਨਕ ਇਤਿਹਾਸਕਾਰ ਸਦਾ ਬੀਤੇ ਹਾਲਾਤ ਦੇ ਲਭਣ ਦੀ ਖੋਜ ਪੜਤਾਲ ਵਿਚ ਰੁਝਿਆ ਹੁੰਦਾ ਹੈ । ਉਹ ਲੱਭੇ ਹਾਲਾਤ ਨੂੰ ਉਨ੍ਹਾਂ ਦੇ ਸੋਮਿਆਂ ਸਣੇ ਵਿਗਿਆਨਕ ਢੰਗ ਨਾਲ ਪੇਸ਼ ਕਰਦਾ ਹੈ ਜਿਵੇ ਕਿਸੇ ਗੱਲ ਦਾ ਪਤਾ ਨਹੀ ਲਗਦਾ ਉਹ ਉਸ ਨੂੰ ਉਸੇ ਤਰਾਂ ਰਹਿਣ ਦਿੰਦਾ ਪਰ ਰੋਮਾਂਟਿਕ ਇਤਿਹਾਸਕਾਰ ਜਾਂ ਇਤਿਹਾਸਕ ਗਲਪਕਾਰ ਆਪਣੀ ਕਲਪਨਾ ਨਾਲ ਇਤਿਹਾਸਕ ਪਾੜਾਂ ਨੂੰ ਦੂਰ ਕਰਨ ਦਾ ਯਤਨ ਕਰਦਾ ਹੈ । ਥੋੜ੍ਹੀਆਂ ਬਹੁਤੀਆਂ ਮਿਲਦੀਆਂ ਟੂਕਾਂ ਨੂੰ ਆਪਣੀ ਕਲਪਨਾ ਨਾਲ ਉਸ ਸਮੇਂ ਤੇ ਵਾਤਾਵਰਣ ਵਿਚ ਪੂਰੇ ਜੀਵਨ ਦੀ ਝਲਕੀ ਦਿੰਦਾ ਹੈ । ਤਾਂ ਜੋ ਪਾਠਕ ਜ਼ਿਆਦਾ ਪ੍ਰਭਾਵਿਤ ਹੋ ਸਕਣ । ਉਨ੍ਹਾਂ ਦਾ ਮਨੋਰਥ ਇਤਿਹਾਸ ਨੂੰ ਸੁਆਦਲਾ ਬਹੁ ਰੰਗਾ ਅਤੇ ਪ੍ਰਭਾਵਕ ਬਨਾਉਣਾ ਹੈ । ਭਾਈ ਵੀਰ ਸਿੰਘ ਰੋਮਾਂਟਿਕ ਇਤਿਹਾਸਕਾਰ ਹਨ । ਉਨ੍ਹਾਂ ਨੇ ਇਤਿਹਾਸ ਪੇਸ਼ ਕਰਨ ਲਗਿਆ ਇਤਿਹਾਸਕ ਖੋਜ ਦੀਆਂ ਵਿਥਾਂ ਅਤੇ ਪਾੜ ਆਪਣੀ ਕਲਪਨਾ ਨਾਲ ਜੋੜੇ ਹਨ ਜਿਵੇ ਕਿ ਬਿਜੈ ਸਿੰਘ ਦੀ ਭੂਮਿਕਾ ਵਿਚ ਲਿਖਦੇ ਹਨ । ਕਈ ਸਮਾਚਾਰ ਸ੍ਰੋਤ ਕਈ ਗੀਤਾਂ ਤੋ ਲਏ ਹਨ ਅਰ ਅਨ-ਮਿਲਦੀ ਥਾਂਈ ਸੰਗਲੀਆਂ ਆਪ ਮੇਲੀਆਂ ਹਨ । ਹੋਰ ਸੋਮੇ ਇਤਿਹਾਸ ਦੇ ਖੋਜਣ ਦਾ ਸਮਾਂ ਨਹੀ । ਪੰਥਕ ਲੋੜ ਡਾਢੀ ਹੈ ਤੇ ਕਾਹ੍ਲੀ ਦੀ ਹੈ । ਇਸ ਕਰਕੇ ਇਤਿਹਾਸ ਤੇ ਰਵਾਇਤਾਂ ਆਦਿ ਦੇ ਮੇਲ ਤੋ ਇਹ ਸਾਜਨਾ ਸਾਜੀ ਗਈ ਹੈ ।

## ਇਤਿਹਾਸ ਖੋਜਕਾਰ

ਸਮੱਗਰੀ ਦੀ ਭਾਲ ਵਿਚ ਅਤੇ ਖੋਜ ਪੜਤਾਲ ਵਿਚ ਭਾਈ ਵੀਰ ਸਿੰਘ ਕਿਸੇ ਤਰ੍ਹਾਂ ਵੀ ਵਿਗਿਆਨਕ ਇਤਿਹਾਸ ਖੋਜਕਾਰ ਨਾਲੋ ਘੱਟ ਨਹੀ । ਕਈ ਵਾਰੀ ਉਹ ਐਸੇ ਇਤਿਹਾਸਕ ਸੋਮੇ ਲੱਭ ਲੈਂਦੇ ਹਨ ਜਿਨ੍ਹਾਂ ਵੱਲ ਸ਼ਾਇਦ ਵਿਗਿਆਨਕ ਇਤਿਹਾਸਕਾਰ ਦਾ ਧਿਆਨ ਨਾ ਗਿਆ ਹੋਵੇ । ਮਿਸਾਲ ਤੇ ਤੌਰ ਤੇ ਸੁੰਦਰੀ ਦੀ

1. ਵੇਖੋ, 'ਬਿਜੈ ਸਿੰਘ' ਕਾਂਡ 17 ਅਤੇ ਕਾਂਡ 22
2. ਵੇਖੋ ਸਤਵੰਤ ਕੌਰ ਕਾਂਡ 16

ਸਿਰਜਨਾ ਇਕ ਲੋਕ ਗੀਤ ਤੇ ਕੀਤੀ ਗਈ ਜਿਸ ਵਿਚ ਇਕ ਮੁਗਲ ਇਕ ਸੁੰਦਰ ਇਸਤਰੀ ਨੂੰ ਚੁੱਕ ਕੇ ਲੈ ਜਾਂਦਾ ਹੈ।[1] ਪੰਜਾਬੀ ਲੋਕ ਗੀਤਾਂ ਦੇ ਭੰਡਾਰ ਨੂੰ ਉਨ੍ਹਾਂ ਇਤਿਹਾਸਕ ਦ੍ਰਿਸ਼ਟੀ ਤੋ ਪਹਿਲੀ ਵਾਰ ਘੋਖਿਆ ਹੈ। 'ਸਤਵੰਤ ਕੌਰ' ਵਿਚ ਇਕ ਪੰਜਾਬੀ ਲੋਕ ਗੀਤ ਦਿੱਤਾ ਹੈ ਜਿਸ ਤੋ ਪਤਾ ਲਗਦਾ ਹੈ ਕਿ ਨਾਦਰ ਸ਼ਾਹ ਸਰਦੀਆਂ ਵਿਚ ਆਇਆ ਅਤੇ ਗਰਮੀਆਂ ਆਰੰਭ ਹੋਣ ਤੇ ਭਾਰਤ ਵਿਚੋ ਚਲਾ ਗਿਆ। ਉਹ ਲੋਕ ਗੀਤ ਇਸ ਤਰ੍ਹਾਂ ਹੈ।

ਆਯਾ ਨਾਦਰ ਰੁਲ ਕੁੜੇ । ਕਪਾਹੀ ਪੈਂਦੇ ਫੁੱਲ ਕੁੜੇ ।
ਰੰਨਾ ਚੜ੍ਹ ਪਹਾੜੀ ਗਈਆਂ,ਮਰਦਾ ਮਲੀ ਚੁਲ ਕੁੜੇ ।
ਮੁੜਿਆਂ ਨਾਦਰ ਰੁਲ ਕੁੜੇ । ਸਰੋਂ ਸਫੇਦੇ ਫੁੱਲ ਕੁੜੇ ।
ਦਿਲੀ ਰੰਡੀ ਕਰਕੇ ਆਇਆ। ਸਾਡੀ ਠੰਡੀ ਚੁਲ ਕੁੜੇ ।[2]

ਇਹ ਪ੍ਰਾਚੀਨ ਟਪੇ ਨਾਦਰ ਦੇ ਹਮਲੇ ਦਾ ਇਤਿਹਾਸ ਹੈ। ਅੱਸੂ ਦੀ ਰੁੱਤ ਸੀ ਜਦੋ ਕਪਾਹ ਨੂੰ ਫੁੱਲ ਪੈਂਦੇ ਸਨ ਜਦੋ ਨਾਦਰ ਦੇ ਆਉਣ ਦੀ ਸੋ ਆਈ ਸੀ ਲੋਕਾਂ ਨੇ ਬੱਬਰ ਕਬੀਲੇ ਮਾਲ ਸਮੇਤ ਪਹਾੜੀ ਭੇਜ ਦਿੱਤਾ, ਆਪ ਰੋਟੀਆਂ ਪਕਾਉਂਦੇ ਘਰਾਂ ਵਿਚ ਵਕਤ ਟਪਾਉਂਦੇ ਸਨ। ਜਦ ਨਾਦਰ ਮੁੜਿਆ ਤਾਂ ਮੌਸਮ ਸਿਆਲ ਦਾ ਅੰਤ ਹੋ ਚੁਕਾ ਸੀ ਤੇ ਦਿੱਲੀ ਤੇ ਸਾਰੇ ਹੀਰੇ,ਮੋਹਰਾਂ,ਰੁਪਏ ਰੋਲ ਕੇ ਭਾਵ ਲੁੱਟ ਕੇ ਲੈ ਆਇਆ ਸੀ ਤੇ ਪੰਜਾਬ ਦਾ ਇਹ ਹਾਲ ਸੀ ਕਿ ਅੰਨ ਨਹੀ ਸੀ ਲੱਭਦਾ ਪਕਾਉਣ ਜੋਗਾ ਨਾਦਰ ਬਰਸਾਤ ਲਾਗੇ ਅਟਕ ਤੇ ਅਪੜਿਆ ਸੀ।

ਭਾਈ ਵੀਰ ਸਿੰਘ ਦਾ ਅਟੁੱਟ ਵਿਸ਼ਵਾਸ ਕਿ ਕੌਮ ਦੀਆਂ ਰਵਾਇਤਾਂ, ਸੀਨਾ ਬਸੀਨਾ ਚਲੀਆਂ ਆਉਦੀਆਂ ਵਾਰਤਾਵਾਂ ਉਸ ਕੌਮ ਦਾ ਇਤਿਹਾਸ ਦੀ ਜਿੰਦ ਜਾਨ ਹਨ।

ਉਨ੍ਹਾਂ ਨੇ ਪੁਰਾਣੇ ਸਮੇ ਦੀਆਂ ਪ੍ਰਚਲਿਤ ਰਵਾਇਤਾਂ ਨੂੰ ਇਕੱਤਰ ਕਰਨ ਵਿਚ ਇਕ ਮੁਢਲੀ ਅਗਵਾਈ ਵਾਲਾ ਕੰਮ ਕੀਤਾ ਹੈ। ਕਿਸੇ ਇਤਿਹਾਸਕ ਖੋਜਕਾਰ ਲਈ ਰਵਾਇਤਾਂ ਦਾ ਅਧਿਐਨ ਕਰਨਾ ਜ਼ਰੂਰੀ ਹੋ ਜਾਂਦਾ ਹੈ। 'ਸੁੰਦਰੀ' ਵਿਚ ਭਾਈ ਵੀਰ ਸਿੰਘ ਜੀ ਨੇ ਦੀਵਾਨ ਕੌੜਾ ਮਲ ਸਬੰਧੀ ਬਹੁਤ ਸਾਰੀਆਂ ਰਵਾਇਤਾਂ ਨੂੰ ਇਕੱਤਰ ਕੀਤਾ ਹੈ। ਵੇਖੋ ਸੁੰਦਰੀ ਦਾ ਕਾਂਡ ਨੰਬਰ ਤੇਰਾ) ਦੀਵਾਨ ਕੌੜਾ ਮਲ ਦਾ ਇਕ ਨਾਜ਼ਮ ਤੇ ਚੜ੍ਹਾਈ ਕਰਨਾ ਤੇ ਜੁਗਤੀ ਨਾਲ ਉਸ ਨੂੰ ਸੋਧ ਕੇ ਲੜਨ ਤੋਂ ਬਿਨਾਂ ਜਿੱਤ ਕੇ ਵਾਪਸ ਆਉਣਾ। ਇਸ ਦਾ ਕਾਫ਼ੀ ਵਿਸਥਾਰ ਦਿੱਤਾ ਹੈ ਤੇ ਫੁੱਟ ਨੋਟ ਵਿਚ ਲਿਖਿਆ ਹੈ ਦੀਵਾਨ ਸਾਹਿਬ ਦੇ ਲੋਕਾਂ ਵਿਚ ਮਸ਼ਹੂਰ ਕਾਰਨਾਮੇ ਜੋ ਜ਼ਬਾਨੀ ਜ਼ਬਾਨੀ ਟੂਰੇ ਆਏ ਉਨ੍ਹਾਂ ਵਿਚੋ ਇਹ ਬਿਰਧਾ ਤੋ ਸੁਣਿਆ ਹੈ।[3] ਇਸੇ ਤਰ੍ਹਾਂ ਦੁਆਬੇ ਰਚਨਾ ਤੇ ਤੁਮੰਨਦਾਰ ਰਹਿਮਤ ਖਾਂ ਦੇ? ਸਿੱਖਾਂ ਦੀ ਭਾਲ ਵਿਚ ਜ਼ੁਲਮ ਕਰਨ ਦੀਆਂ ਰਵਾਇਤਾਂ 'ਸਤਵੰਤ ਕੌਰ' ਦੇ ਵੀਹਵੇ ਕਾਂਡ ਵਿਚ ਦਿੱਤੀਆਂ ਹਨ[4] ਤੇ ਦਸਿਆ ਕਿ ਜਿਸ ਤਰ੍ਹਾਂ ਬੁਲਾਕੀ ਚੱਕ ਦੇ ਬੁਲਾਕੀ ਸ਼ਾਹ ਤੇ ਪੁੱਤਰਾਂ ਸੁਖਾ ਤੇ ਮਨਸਾਜੋ ਸੁਖਾ ਸਿੰਘ ਅਤੇ ਮਨਸਾ ਸਿੰਘ ਬਣ ਗਏ ਸਨ ਨੇ ਰਹਿਮਤ ਖਾਂ ਤੋ ਬਦਲਾ ਲਿਆ। ਇਸ

---

1. ਵੇਖੋ 'ਸੁੰਦਰੀ' ਅੰਤਕਾ
2. ਵੇਖੋ 'ਸਤਵੰਤ ਕੌਰ' ਕਾਂਡ 20, ਪੰਨਾ 195, (1969 ਛਾਪ)
3. 'ਸੁੰਦਰੀ' ਕਾਂਡ ਤੇਰਵਾਂ
4. 'ਸਤਵੰਤ ਕੌਰ' ਖਾਲਸਾ ਸਮਾਚਾਰ, ਅੰਮ੍ਰਿਤਸਰ,1969, ਕਾਂਡ 20, ਪੰਨਾ 200

ਰਵਾਇਤ ਦੇ ਥਲੇ ਫੁਟ ਨੋਟ ਦਿਤਾ ਹੈ। ਇਹ ਅਖਾਵਤ ਬੁਲਾਕੀ ਚੱਕਾ ਵਿਚ ਬੋਲੀ ਜਾਂਦੀ ਰਹੀ ਹੈ। ਇਸ ਇਲਾਕੇ ਦੇ ਮਾਲਕ ਹੁਣ ਤੀਕ ਸੁਖਾ ਸਿੰਘ ਅਤੇ ਮਨਸਾ ਸਿੰਘ ਦੀ ਉਲਾਦ ਸੁਣੀਦੇ ਹਨ ਜੋ ਗੁਰਾਏ ਦਸੀਦੇ ਹਨ। ਇਹ ਹਾਲ ਪੁਰਾਤਨ ਸਿੰਘਾਂ ਦੇ ਯਾਦ ਸਨ। ਸਾਨੂੰ ਸਰਦਾਰ ਹਰਚੰਦ ਸਿੰਘ ਜੀ ਨੇ ਸੁਣਾਏ ਹਨ। ਸਰਦਾਰ ਸਾਹਿਬ ਨੂੰ ਪੁਰਾਣੇ ਹਾਲਾਤ ਦੀ ਬੜੀ ਵਾਕਫ਼ੀਅਤ ਹੈ ਇਸ ਤਰ੍ਹਾਂ ਪੁਰਾਣੀਆਂ ਰਵਾਇਤਾਂ ਦੇ ਇਕੱਤਰ ਕਰਨ ਵਿਚ ਅਤੇ ਉਨ੍ਹਾਂ ਰਵਾਇਤਾਂ ਨੂੰ ਇਤਿਹਾਸਕ ਰੂਪ ਦੇਣ ਵਿਚ ਭਾਈ ਸਾਹਿਬ ਨੇ ਇਕ ਇਤਿਹਾਸ ਖੋਜਕਾਰ ਦਾ ਕੰਮ ਕੀਤਾ ਹੈ।

ਭਾਈ ਵੀਰ ਸਿੰਘ ਜੀ ਨੇ ਸਿੱਖ ਇਤਿਹਾਸ ਬਾਰੇ ਬਹੁਤ ਟਰੈਕਟ ਲਿਖੇ। ਇਨ੍ਹਾਂ ਟਰੈਕਟਾਂ ਦਾ ਘੇਰਾ ਬਹੁਤ ਵਿਸ਼ਾਲ ਸੀ। ਟਰੈਕਟ ਲਿਖਣ ਲਗਿਆਂ ਭਾਈ ਸਾਹਿਬ ਨੇ ਪਿੰਡਾਂ ਵਿਚ ਵਸਦੇ ਕਬੀਲਿਆਂ, ਜਾਤਾਂ ਅਤੇ ਗੋਤਾਂ ਦਾ ਸੋਹਣਾ ਹਾਲ ਲਿਖਿਆ ਹੈ। ਇਹ ਹਾਲ ਲਿਖਣ ਲਗਿਆਂ ਉਨ੍ਹਾਂ ਬਹੁਤ ਇਤਿਹਾਸਕ ਸੂਝ ਵਿਖਾਈ ਹੈ ਅਤੇ ਇਕ ਇਤਿਹਾਸ ਖੋਜਕਾਰ ਦਾ ਕੰਮ ਕੀਤਾ ਹੈ। ਤਾਰਾ ਸਿੰਘ ਸ਼ਹੀਦ ਦਾ ਟਰੈਕਟ ਇਸ ਤਰ੍ਹਾਂ ਆਰੰਭ ਹੁੰਦਾ ਹੈ 'ਮਾਂਝੇ ਵਿਚ ਡੱਲਾ' ਅਤੇ ਵਾਂ ਉਘੇ ਪਿੰਡ ਹਨ ਜਿਥੇ ਬੁਟਰ ਜੱਟਾਂ ਦੀ ਵਸੋਂ ਸੀ ਪਰ ਉਨ੍ਹਾਂ ਤੋ ਮਗਰੋਂ ਇਹ ਪਿੰਡ ਖੱਤਰੀਆਂ ਦੇ ਹੱਥ ਆ ਗਿਆ। ਜਦ ਇਹ ਵੀ ਕਮਜ਼ੋਰ ਹੋ ਗਏ ਤਾਂ ਈਚੋਗਿਲ ਦੇ ਬੁਟਰਾਂ ਨੇ ਇਹ ਪਿੰਡ ਆ ਸਾਂਭਿਆ। ਸੋ ਉਦੋਂ ਦੇ ਹੀ ਇਹ ਮਾਲਕ ਰਹੇ। "ਰਾਵੀ ਕੰਢੇ ਇਕ ਰੋਣੀਆਂ ਪਿੰਡ ਵਸਦਾ ਹੈ" ਜਿਸ ਦੇ ਪਾਸ ਹੀ ਦੂਜਾ ਪਿੰਡ ਈਚੋਗਿਲ ਹੈ। ਜਿਸ ਤਰ੍ਹਾਂ ਮਾਰੇ ਧਾੜੇ ਲਈ ਸਰਹਾਲੀ ਮਸ਼ਹੂਰ ਹੈ ਇਸੇ ਤਰ੍ਹਾਂ ਇਸੇ ਕੰਮ ਲਈ ਈਚੋਗਿਲ ਵੀ ਕਦੇ ਉਘਾ ਸੀ। ਇਥੋਂ ਦੇ ਬੁਟਰ ਜੱਟਾਂ ਨੇ ਜਦ ਵਾਂ ਪਿੰਡ ਦੇ ਖੱਤਰੀ ਕਮਜ਼ੋਰ ਖੇਤਾਂ ਪਹਿਲੇ ਡੱਲਾ ਪਿੰਡ ਖੋਹ ਲਿਆ ਅਤੇ ਵਾਂ ਪਿੰਡ ਵੀ ਸਾਂਭ ਬੈਠੇ। ਇਹ ਦੋਵੇ ਪਿੰਡ ਲਾਗੇ ਹੀ ਹਨ ਇਸ ਲਈ ਆਮ ਆਦਮੀ 'ਡਲਵਾਂ' ਇਕਠਾ ਹੀ ਆਖਦੇ ਹਨ। ਵਾਂ ਪਿੰਡ ਦੀਆਂ ਪੱਤੀਆਂ ਵਿਚੋ ਇਕ ਤੋਲੇ ਦੀ ਪੱਤੀ ਹੈ। ਜਿਸ ਵਿਚ ਚੁਘਾ ਨਾਮੀ ਜ਼ਿਮੀਦਾਰ ਹੋਇਆ ਹੈ। ਇਸ ਦੇ ਤਿੰਨ ਪੁੱਤਰ ਸਨ ..... ਮਾਹੀ, ਜੈਤਾ ਅਤੇ ਗੁਰਦਾਸ। ਇਸ ਦੇ ਛੋਟੇ ਪੁੱਤਰ ਗੁਰਦਾਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਅੰਮ੍ਰਿਤ ਛਕ ਕੇ ਸਿੰਘਾਂ ਦਾ ਸਾਥ ਦਿੱਤਾ ਅਤੇ ਬੰਦੇ ਬਹਾਦਰ ਦੇ ਸਮੇਂ ਜਦ ਮਾਝੇ ਵਿਚ ਰਾਮ ਰੋਲਾ ਪਿਆ ਤਾਂ ਗੁਰਦਾਸ ਸਿੰਘ ਨੇ ਉਸ ਸਮੇ ਦੀਆਂ ਲੜਾਈਆਂ ਵਿਚ ਬਹੁਤ ਸਾਰਾ ਹਿਸਾ ਲਿਆ। ਗੁਰੂ ਜੀ ਨੇ ਆਪ ਨੂੰ ਪੰਜ ਪੁੱਤਰ ਬਖਸ਼ੇ ਤਾਰਾ ਸਿੰਘ, ਭਾਗ ਸਿੰਘ,ਸੰਗਤ ਸਿੰਘ, ਨਥੂ ਸਿੰਘ ਅਤੇ ਕਥੂ ਸਿੰਘ।

ਭਾਈ ਸਾਹਿਬ ਵੀਰ ਸਿੰਘ ਜੀ ਨੇ 1899 ਵਿਚ ਖਾਲਸਾ ਸਮਾਚਾਰ ਸਪਤਾਹਕ ਪੱਤਰ ਜਾਰੀ ਕੀਤਾ। ਇਸ ਵਿਚ ਭਾਈ ਸਾਹਿਬ ਕਦੀ ਕਦੀ ਪੁਰਾਤਨ ਸਿੱਖਾਂ ਦੇ ਪ੍ਰਸੰਗ ਛਾਪਦੇ ਰਹਿੰਦੇ ਸਨ। ਇਹ ਪ੍ਰਸੰਗ ਕਵਿਤਾ ਵਿਚ ਹੁੰਦੇ ਸਨ। ਪਿਛੋਂ ਜੋ 'ਗੁਰੂ ਸਿਖ ਵਾੜੀ' ਨਾਮੀ ਪੁਸਤਕ ਦੇ ਰੂਪ ਵਿਚ ਸਾਡੇ ਸਾਹਮਣੇ ਆਏ ਹਨ। ਇਸ ਪੁਸਤਕ ਵਿਚ ਪੰਜਾਹ ਕੁ ਉਨ੍ਹਾਂ ਸਿੱਖਾਂ ਦੇ ਪ੍ਰਸੰਗ ਹਨ ਜੋ ਦਸਾਂ ਗੁਰੂ ਸਹਿਬਾਨ ਦੇ ਸਮੇ ਦੇ ਪਿਛੋਂ ਦੇ ਹਨ। ਭਾਵੇਂ ਇਨ੍ਹਾਂ ਪ੍ਰਸੰਗਾਂ ਦਾ ਮੁਢਲਾ ਮਨੋਰਥ ਸਿੱਖੀ ਪਰਚਾਰ ਸੀ ਪਰ ਇਨ੍ਹਾਂ ਪ੍ਰਸੰਗਾਂ ਦੇ ਉਥਾਨਕੇ ਕਿਧਰੇ ਕਿਧਰੇ ਦਿਤੇ ਹਨ ਜੋ ਉਸ ਸਮੇ ਦਾ ਇਤਿਹਾਸ ਦਸਦੇ ਹਨ ਅਤੇ ਲੇਖਕ ਦੀ ਇਤਿਹਾਸ ਸਮੱਗਰੀ ਇਕੱਤਰ ਕਰਨ ਦੀ ਅਦੁੱਤੀ ਸੂਝ ਦੇ ਸੂਚਕ ਹਨ। 'ਰਾਣੀ ਝਾਲਾ ਕੌਰ' ਦਾ ਪ੍ਰਸੰਗ ਇਸ ਤਰ੍ਹਾਂ ਆਰੰਭ ਹੁੰਦਾ ਹੈ ਸਰਹਾਲੀ ਮੌਜੂਦਾ ਜ਼ਿਲ੍ਹਾ ਅੰਮ੍ਰਿਤਸਰ) ਦਾ ਚੋਧਰੀ ਕੇਸਰੂ ਮਲ ਚਾਰ ਹਜ਼ਾਰੀ ਜਿਸ ਨੂੰ ਰਾਜੇ ਦਾ ਖਿਤਾਬ ਸੀ ਸਰਵਰ ਦੀ ਪੂਜਾ ਛੱਡਕੇ ਇਸਤਰੀ ਅਤੇ ਪੁਤਰ ਸਣੇ ਸਿੰਘ (ਮਲ ਸਿੰਘ) ਸੱਜ ਗਿਆ ਸੀ। ਅਰ ਦਸਮੇਸ਼ ਜੀ ਦੇ ਜੰਗਾਂ ਵਿਚ

ਹਿੱਸਾ ਲੈਂਦਾ ਰਿਹਾ। ਉਸ ਦੀ ਵਹੁਟੀ ਜਿਸ ਨੂੰ ਰਾਣੀ ਕਰਕੇ ਕਹਿੰਦੇ ਸੀ,ਝਾਲਾ ਕੌਰ ਬੜੀ ਸਿਦਕ ਵਾਲੀ ਸੀ। ਉਸ ਦੇ ਸਿਦਕ ਦੀ ਵੰਨਗੀ ਇਹ ਹੈ (ਅਗੇ ਕਵਿਤਾ ਹੈ)[1]

ਗੁਰਸਿਖ ਵਾੜੀ ਵਿਚ ਕਈ ਰਵਾਇਤਾਂ ਨੇ ਪਹਿਲੀ ਵਾਰੀ ਲਿਖਤੀ ਰੂਪ ਧਾਰਿਆ ਹੈ ਜਿਵੇ ਕਿ ਪ੍ਰਸੰਗ ਭਾਈ ਸੁਜਾਨ ਸਿੰਘ ਜੀ ਦੀ ਉਥਾਨਕਾ ਵਿਚ ਲਿਖਿਆ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਬਾ ਮਾਲੀ ਸਿੰਘ ਜੀ ਨੇ ਅੰਮ੍ਰਿਤ ਛਕਿਆ। ਬਾਬਾ ਜੀ ਬੜੇ ਸਿਦਕੀ ਤੇ ਜਪੀ ਤਪੀ ਸਿੰਘ 110 ਵਰ੍ਹੇ ਦੇ ਹੋ ਕੇ ਚੜ੍ਹੇ। ਹੇਠ ਲਿਖਿਆ ਪ੍ਰਸੰਗ ਆਪ ਨੇ ਬਾਬਾ ਜੀ ਤੋ ਸੁਣਿਆ ਸੀ ਤੇ ਆਪ ਨੇ ਅਗੇ ਸੁਣਾਇਆ। ਇਨ੍ਹਾਂ ਨੂੰ ਚੜ੍ਹਾਈ ਕੀਤਿਆਂ 25 ਕੁ ਬਰਸ ਹੋਏ ਹਨ।(ਇਹ ਲੇਖ 1903 ਈਸਵੀ ਦੀ ਲਿਖਤ ਹੈ) ਇਹ ਪ੍ਰਸੰਗ ਇਸ ਤਰ੍ਹਾਂ ਸਾਡੇ ਪਾਸ ਪਹੁੰਚਾ ਹੈ। ਪੁਸਤਕਾਂ ਵਿਚ ਨਹੀ ਲਿਖਿਆ।[2]

## ਵਿਗਿਆਨਕ ਇਤਿਹਾਸਕਾਰ

ਵਿਗਿਆਨਕ ਇਤਿਹਾਸ ਦੀ ਦ੍ਰਿਸ਼ਟੀ ਤੇ ਭਾਈ ਵੀਰ ਸਿੰਘ ਜੀ ਦਾ ਸਭ ਤੋ ਉਤਮ ਕੰਮ ਇਤਿਹਾਸ ਦੇ ਸੋਮਿਆਂ ਦੀ ਖੋਜ ਕਰਨਾ ਅਤੇ ਸੰਪ੍ਰਾਦਨ ਕਰਨਾ ਸੀ। ਪੁਰਾਤਨ ਹੱਥ ਲਿਖਤ ਖਰੜਿਆਂ ਦੀ ਭਾਲ ਦਾ ਆਪ ਨੂੰ ਬਹੁਤ ਸੌਕ ਸੀ ਅਤੇ ਸਾਦਾ ਪੁਰਾਤਨ ਹੱਥ-ਲਿਖਤਾਂ ਬਾਰੇ ਪੁੱਛ ਪੜਤਾਲ ਕਰਦੇ ਰਹਿੰਦੇ। ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਇਤਿਹਾਸ ਖੋਜ ਵਿਭਾਗ ਵਿਚ ਸੁਰੱਖਿਅਤ ਹੱਥ-ਲਿਖਤਾਂ ਵਿਚੋ ਕਈ ਭਾਈ ਸਾਹਿਬ ਕੋਲ ਸੁਰੱਖਿਅਤ ਹੱਥ ਲਿਖਤਾਂ ਦੀਆਂ ਨਕਲਾਂ ਹਨ। ਇਨ੍ਹਾਂ ਹੱਥ ਲਿਖਤ ਖਰੜਿਆਂ ਵਿਚੋ ਬਹੁਤ ਸਾਰਿਆਂ ਨੂੰ ਭਾਈ ਸਾਹਿਬ ਨੇ ਆਪ ਹੀ ਸੰਪਾਦਨ ਕਰਕੇ ਛਪਵਾਇਆ ਹੈ। ਆਪ ਨੇ ਸੰਪਾਦਨ ਦਾ ਕੰਮ ਵੀ ਬੜੀ ਸੂਝ ਨਾਲ ਕੀਤਾ ਹੈ। ਪੁਰਾਤਨ ਜਨਮਸਾਖੀ ਦੇ ਸੰਪਾਦਨ ਵੇਲੇ ਆਪ ਨੇ ਤਿੰਨ ਜਨਮਸਾਖੀਆਂ ਨੂੰ ਇਕੱਠਾ ਕੀਤਾ ਹੈ। ਆਪ ਪੁਰਾਤਨ ਜਨਮਸਾਖੀ ਦੀ ਭੂਮਿਕਾ ਵਿਚ ਲਿਖਦੇ ਹਨ: "ਵਲੈਤ ਵਾਲੀ ਜਨਮ ਸਾਖੀ ਦੀ ਫੋਟੋ ਦਾ ਨੁਸਖਾ ਹਾਫ਼ਜ਼ਾਬਾਦੀ ਪੱਧਰ ਦੇ ਛਾਪੇ ਦਾ ਨੁਸਖਾ ਜੋ ਮਿਸਟਰ ਮੈਕਾਲਿਫ ਵਾਲਾ ਪ੍ਰਸਿੱਧ ਹੈ ਤੇ ਸਿੰਘ ਸਭਾ ਲਾਹੌਰ ਦੇ ਛਾਪੇ ਦਾ ਨੁਸਖਾ ਤ੍ਰੈਆਂ ਦਾ ਮੁਕਾਬਲਾ ਕਰਕੇ ਇਹ ਉਤਾਰਾ ਤਯਾਰ ਹੋਇਆ ਹੈ"। ਇਸੇ ਤਰ੍ਹਾਂ ਪੰਥ ਪ੍ਰਕਾਸ਼ ਕ੍ਰਿਤ ਰਤਨ ਸਿੰਘ ਦੀ ਭੂਮਿਕਾ ਵਿਚ ਲਿਖਦੇ ਹਨ, ਇਸ ਦੀ ਕਾਵਯ ਦੀ ਕੂਤ (ਕੀਮਤ) ਤਾਂ ਬਹੁਤੀ ਨਹੀਂ ਸਿੱਧੇ ਪਧਰੇ ਅਕਸਰ ਪਿੰਗਲ ਤੋ ਸੁਤੰਤਰ ਤੋਲ ਮਾਪ ਵਰਤੇ ਹਨ, ਪਰ ਇਤਿਹਾਸਕ ਕੂਤ ਬਹੁਤ ਭਾਰੀ ਹੈ ਲਗਭਗ ਜਿੰਨੇ ਸੰਮਤ ਦਿਤੇ ਹਨ ਮੁਸਲਮਾਨ ਇਤਿਹਾਸਕਾਰਾਂ ਨਾਲ ਮਿਲਦੇ ਅਰ ਦਰੁਸਤ ਹਨ। ਹਾਲਾਤ ਲਿਖਣ ਵਿਚ ਸਚਾਈ ਵਰਤੀ ਹੈ ਅਰ ਨਿਰਾ ਕਾਵਯ ਵਾਲਾ ਮੁਬਾਲਗੇ ਦਾ ਰੰਗ ਇਤਨਾ ਘਟ ਦਿੱਤਾ ਹੈ ਕਿ ਇਤਿਹਾਸਕ ਕੂਤ ਸਹੀ ਰਹੀ ਹੈ। ਇਸ ਵਿਚ ਭਾਈ ਸਾਹਿਬ ਨੇ ਕਵਿਤਾ ਦੇ ਰੰਗ ਅਤੇ ਇਤਿਹਾਸ ਸਚਾਈ ਦੀ ਸੂਝ ਦਾ ਕਿੰਨਾ ਸੋਹਣਾ ਸਪਸ਼ਟੀਕਰਨ ਕੀਤਾ ਹੈ। ਆਪ ਜਿਥੇ ਉਚ ਕੋਟੀ ਦੇ ਕਵੀ ਸਨ ਉਥੇ ਆਪ ਡੂੰਘੀ ਇਤਿਹਾਸਕ ਸੂਝ ਦੇ ਵੀ ਮਾਲਕ ਸਨ।ਇਤਿਹਾਸਕ ਜਾਣਕਾਰੀ ਦੇ ਸੋਮਿਆਂ ਨੂੰ

---

1. 'ਗੁਰ ਸਿਖ ਵਾੜੀ', ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, 1959, ਪੰਨਾ 245
2. 'ਗੁਰ ਸਿਖ ਵਾੜੀ', ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, 1959, ਪ੍ਰਸੰਗ ਭਾਈ ਸੁਜਾਨ ਸਿੰਘ ਪੰਨਾ 191

ਸੰਪਾਦਨ ਕਰਨ ਦੇ ਖੇਤਰ ਵਿਚ ਸਭ ਤੋਂ ਮਹਾਨ ਕੰਮ ਗੁਰ ਇਤਿਹਾਸ ਦੇ ਸਭ ਤੋਂ ਪ੍ਰਸਿੱਧ, ਉਘੇ ਅਤੇ ਮਹਾਨ ਗ੍ਰੰਥ ਸੂਰਜ ਪ੍ਰਕਾਸ਼ ਦਾ ਸੰਪਾਦਨ ਕਰਨਾ ਸੀ। ਇਸ ਮਹਾਨ ਗ੍ਰੰਥ ਨੂੰ ਸੰਪਾਦਨ ਕਰਨ ਤੋ ਪਹਿਲਾਂ ਆਪ ਨੇ ਪ੍ਰਸਤਾਵਨਾ ਪੋਥੀ ਵਿਚ ਕਵੀ ਸੰਤੋਖ ਸਿੰਘ ਜੀ ਦੇ ਜੀਵਨ ਸਬੰਧੀ ਖੋਜ ਕਰਕੇ ਲਿਖਿਆ ਹੈ। ਆਪ ਦੀ ਇਸ ਸਬੰਧ ਵਿਚ ਇਤਿਹਾਸਕ ਖੋਜ ਦਾ ਅਨੁਮਾਨ ਨਿਮਨ ਟੂਕ ਤੋ ਲਗਦਾ ਹੈ : ਸਢੌਰੇ ਦੇ ਕੋਲ ਜੇ ਵਡਾ ਸਰਦਾਰ ਘਰਾਣਾ ਉਸ ਸਮੇਂ ਦਾ ਲਭੀਏ ਤਾਂ ਬੂੜੀਏ ਦਾ ਹੀ ਮਤਲਬ ਹੈ। ਬੂੜੀਏ ਨੂੰ ਸਮਝਣ ਵਾਸਤੇ ਜ਼ਰਾ ਕੁ ਵਿਸ਼ਥਾਰ ਦੀ ਲੋੜ ਹੈ। ਬੂੜੀਆ ਅਸਲ ਵਿਚ ਕੋਲੋ ਕੋਲ ਵਸਦੀਆਂ 4 ਬਸਤੀਆ ਦਾ ਨਾਮ ਸੀ। 1863–64 ਈਸਵੀ ਦੇ ਆਰਕਾਯੋਲਾਜੀਕਲ ਰਿਪੋਰਟ ਵਿਚ ਕਨਿੰਘਮ ਨੇ 3875 ਘਰ ਦੱਸੇ ਹਨ। 3500 ਬੂੜੀਏ ਵਿਚ 150 ਘਰ ਦਿਆਲ ਗੜ੍ਹ ਵਿਚ, 100 ਮੰਡਲਪੁਰ ਤੇ 125 ਸੁੱਘ ਵਿਚ। ਪਰ ਹੁਣ ਦਿਆਲਗੜ੍ਹ ਵਿਚ ਇਕ ਹਵੇਲੀ ਜਿਹੀ ਬਾਕੀ ਹੈ ਤੇ ਬੂੜੀਏ ਵਿਚ ਤ੍ਰੈ ਚਾਰ ਸੌ ਘਰ. ਵੈਰਾਨ ਹੋ ਗਏ ਹਨ। ਕਵੀ ਜੀ ਦੇ ਸਮੇਂ ਜੋ ਉਪਰਲੀ ਰੀਪੋਰਟ ਤੋਂ ਪਹਿਲਾਂ ਦਾ ਸਮਾਂ ਹੈ, ਪਤਾ ਨਹੀ ਕੀ ਹਾਲ ਸੀ। ਪਰ ਤਦੋਂ ਇਸ ਤੋਂ ਵੀ ਚੰਗੀ ਵਸੋ ਦੇ ਟਿਕਾਣੇ ਸਨ। ਹੁਣ ਇਹ ਉਜਾੜ ਕੇ ਜਗਾਧਰੀ ਵਡੀ ਹੋ ਗਈ ਹੈ। ਤਦੋ ਬੂੜੀਆਂ ਇਕ ਰਿਆਸਤ ਸੀ ਤੇ ਦਿਆਲਗੜ੍ਹ ਇਕ ਵੱਡੀ ਭਾਰੀ ਸਰਦਾਰੀ ਸੀ। ਬੂੜੀਏ ਦੇ ਐਸ਼ਵਰਜ ਦੀ ਗੱਲ ਹੁਣ ਤਕ ਉਥੇ ਦਸੀਦੀ ਹੈ ਕਿ ਨਾਹਨ ਵਾਲੇ ਬੂੜੀਏ ਨੂੰ ਘੋੜਾ ਤੇ ਬਾਜ਼ ਹਰ ਸਾਲ ਘਲਿਆ ਕਰਦੇ ਸੀ।[1]

ਭਾਈ ਵੀਰ ਸਿੰਘ ਜੀ ਨੇ ਸੂਰਜ ਪ੍ਰਕਾਸ਼ ਨੂੰ ਚੌਦਾਂ ਜਿਲਦਾਂ ਵਿਚ ਸੰਪਾਦਨ ਕਰਕੇ ਕਈ ਇਤਿਹਾਸਕ ਭੁਲੇਖੇ ਦੂਰ ਕੀਤੇ ਹਨ। ਆਪ ਨੇ ਕਈ ਥਾਵਾਂ ਤੇ ਗੁਰੂ ਸਾਹਿਬਾਨ ਦੇ ਜੀਵਨ ਸਬੰਧੀ ਇਤਿਹਾਸਕ ਖੋਜ ਕਰਕੇ ਟੂਕਾਂ ਦਿੱਤੀਆਂ ਹਨ। ਕਈ ਥਾਵਾਂ ਤੇ ਇਨ੍ਹਾਂ ਟੂਕਾਂ ਦਾ ਅਧਾਰ ਮੁਸਲਮਾਨਾਂ ਦੇ ਸਮਕਾਲੀ ਇਤਿਹਾਸ ਹਨ। ਸੂਰਜ ਪ੍ਰਕਾਸ਼ ਨੂੰ ਸੰਪਾਦਨ ਕਰਦਿਆਂ ਆਪ ਨੇ ਕਈ ਥਾਵਾਂ ਤੇ ਫੁਟ ਨੋਟਾਂ ਰਾਹੀਂ ਵਾਕਿਆਤ ਤੇ ਖੋਜ ਭਰਪੂਰ ਅਤੇ ਨਵੀ ਰੋਸ਼ਨੀ ਪਾਈ ਹੈ। ਇਸ ਪ੍ਰਕਾਰ ਦੇ ਨੋਟਾਂ ਦੀਆਂ ਕਈ ਵੰਨਗੀਆਂ ਦਿੱਤੀਆਂ ਜਾ ਸਕਦੀਆਂ ਹਨ। ਭਾਈ ਸਾਹਿਬ ਦਾ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੇ ਨੋਟ ਇਸ ਪ੍ਰਕਾਰ ਦੀ ਇਕ ਵੰਨਗੀ ਹੈ। ਜਿਸ ਤੋ ਭਾਈ ਸਾਹਿਬ ਦੀ ਇਤਿਹਾਸਕ ਸੂਝ ਅਤੇ ਖੋਜ ਦਾ ਪਤਾ ਲਗਦਾ ਹੈ। ਇਹ ਨੋਟ ਬਹੁਤ ਲੰਮਾ ਹੈ। ਥੋੜਾ ਹਿੱਸਾ ਇਥੇ ਦਿੱਤਾ ਜਾਂਦਾ ਹੈ :

ਫਿਰ ਪਾਤਸ਼ਾਹ ਲਿਖਦਾ ਹੈ ਕਿ 19 ਤਰੀਕ ਜ਼ੀਉਲਹਜ(ਮੁਤਾਬਕ 15 ਅਪਰੈਲ) ਨੂੰ ਮੈ ਸਰਾਇ ਕਾਜੀ ਸਾਂ, 17 ਜੀ(ਮੁਤਾ: 19 ਅਪਰੈਲ) ਦੀ ਸਵੇਰ ਸੁਲਤਾਨਪੁਰ ਪੁੱਜਾ, ਇਥੇ ਦੁਪਹਿਰ ਤਕ ਰਿਹਾ। ਫੇਰ ਪੁਲ ਤੋਂ ਪਾਰ ਹੋ ਕੇ ਗੋਇੰਦਵਾਲ ਪੁੱਜਾ ਏਥੇ ਖਬਰ ਮਿਲੀ ਕਿ ਖੁਸਰੋ ਤੋ ਫੜ੍ਹੇ ਹੋ ਗਈ ਹੈ। ਹੁਣ ਪਾਤਸ਼ਾਹ ਸਹਿਜੇ ਸਹਿਜੇ ਮੁਕਾਮ ਕਰਦਾ ਟੁਰਦਾ ਹੈ। 28 ਜੀ: ਹੱਜ(17 ਅਪ੍ਰੈਲ) ਨੂੰ ਜੈਪਾਲ ਅੱਪੜਦਾ ਹੈ। ਇਹ ਪਿੰਡ ਲਾਹੌਰੋਂ 7 ਕੋਹ ਉਰੇ ਹੈ। 17 ਤੋ 28 ਗੋਯਾ ਲਗਭਗ 12 ਦਿਨ ਮਾਝੇ ਵਿਚ ਪਾਤਸ਼ਾਹ ਰਹਿੰਦਾ ਹੈ, ਪਰ ਖੁਸਰੋ ਦੇ ਗੁਰੂ

---

1. ਗੁਰਪ੍ਰਤਾਪ ਸੂਰਜ ਗ੍ਰੰਥਾਵਲੀ (ਪ੍ਰਸਤਾਵਨਾ ਪੋਥੀ) ਜਿਲਦ ਪਹਿਲੀ ਖਾਲਸਾ ਸਮਾਚਾਰ, ਅੰਮ੍ਰਿਤਸਰ (ਤੀਜੀ ਛਾਪ), ਪੰਨਾ 94

ਸਾਹਿਬ ਨੂੰ ਮਿਲਣ ਦੀ ਗੱਲ ਪਾਤਸ਼ਾਹ ਦੇ ਕੰਨਾਂ ਤਕ ਨਹੀਂ ਅੱਪੜਦੀ ਹੋਰ ਖੁਸਰੋ ਸਾਰੀਆਂ ਖਬਰਾਂ ਥਨੇਸਰੀ ਪੀਰ ਵਰਗੇ ਦੀਆਂ ਖੁਸਰੋ ਨੂੰ ਮਿਲਣ ਦੀਆਂ ਸੋਆਂ ਸਭ ਪਾਤਸ਼ਾਹ ਨੂੰ ਭੱਜਿਆ ਜਾਂਦਿਆਂ ਮਿਲਦੀਆਂ ਰਹੀਆਂ, ਹੁਣ 12 ਦਿਨ ਮਾਂਝੇ ਵਿਚ ਰਹਿ ਕੇ ਪਾਤਸ਼ਾਹ ਨੂੰ ਕਿਓ ਖਬਰ ਨਾ ਮਿਲਦੀ। ਪਾਤਸ਼ਾਹ ਦੇ ਸੂਹੀਏ ਤੇ ਇਨਾਮ ਲੈਣ ਦੇ ਲਾਲਚੀ ਚੁਗਲ ਖੋਰ ਚੱਪੇ ਚੱਪੇ ਭਰੇ ਪਏ ਹਨ। ਜਿਸ ਦਿਨ ਖੁਸਰੋ ਨੱਸਾ ਹੈ ਉਸ ਦਿਨ ਪਾਤਸ਼ਾਹ ਨੇ ਰਾਜਾ ਬਾਸੂ ਨੂੰ ਖੁਸਰੋ ਬਾਬਤ ਖਬਰਾਂ ਲੈਣ ਤੇ ਉਸਨੂੰ ਪਕੜਨ ਲਈ ਮਗਰ ਨਸਾਇਆ ਹੈ। ਇਹ ਰਾਜਾ ਬਾਸੂ ਪੰਜਾਬੀ ਸੀ। ਇਸ ਨੂੰ ਵੀ ਗੁਰੂ ਜੀ ਦੀ ਖ਼ਬਰ ਨਾ ਮਿਲੀ। ਕਦੇ ਹੋ ਸਕਦਾ ਹੈ ਕਿ ਜੇ ਗੁਰੂ ਜੀ ਨੂੰ ਮਿਲਿਆ ਹੁੰਦਾ ਤਾਂ ਪਾਤਸਾਹ ਨੂੰ ਸੁਲਤਾਨਪੁਰ,ਗੋਇੰਦਵਾਲ ਤੇ 12 ਦਿਨ ਮਾਝੇ ਵਿਚ ਫਿਰਦਿਆਂ ਕਿਸੇ ਪਾਸਿਉ ਖਬਰ ਨਾ ਮਿਲਦੀ।

29 ਜੀ: ਹੱਜ (28 ਅਪ੍ਰੈਲ) ਨੂੰ ਪਾਤਸ਼ਾਹ ਜੈਪਾਲ ਤੋਂ ਟੁਰਕੇ ਮਿਰਜ਼ਾ ਕਾਮਰਾਨ ਦੇ ਬਾਗ਼ (ਲਾਹੌਰ ਦੇ ਲਾਗੇ) ਅੱਪੜਦਾ ਹੈ। ਇਥੋ ਖੁਸਰੋ ਦੇ ਹਾਰ ਖਾ ਕੇ ਭੱਜੇ ਜਾਂਦੇ ਸੌਧਰੇ ਦੇ ਪੱਤਣ ਤੇ ਫੜੇ ਜਾਣ ਦੀ ਖਬਰ ਪੁਜੀ ਤੇ ਚੌਥੇ ਦਿਨ ਅਰਥਾਤ 3 ਮੁਹੱਰਮ (1 ਮਈ) ਨੂੰ ਖੁਸਰੋ ਗ੍ਰਿਫ਼ਤਾਰ ਹੋਇਆ। ਪਾਤਸ਼ਾਹ ਦੇ ਪੇਸ਼ ਹੋਇਆ ਉਸੇ ਵੇਲੇ ਖੁਸਰੋ ਦੇ ਦੋ ਵੱਡੇ ਸਾਥੀ ਗਾਂ ਤੇ ਖੋਤੇ ਦੀ ਖੱਲ ਵਿਚ ਸੀਤੇ ਗਏ। ਕਈ ਸੌ ਖੁਸਰੋ ਫ਼ੌਜ ਦੇ ਆਦਮੀ ਜੋ ਗ੍ਰਿਫਤਾਰ ਸਨ,ਸੂਲੀ ਦਿਤੇ ਗਏ (ਐਲਫਿਨਸਟੋਨ 700 ਲਿਖਦਾ ਹੈ) ਪਾਤਸ਼ਾਹ 9 ਮੁਹੱਰਮ (7 ਮਈ) ਤਕ ਕਾਮਰਾਨ ਦੇ ਬਾਗ ਵਿਚ ਰਿਹਾ। ਜੋ ਜੋ ਲੋਕ ਅਪਰਾਧੀ ਸਮਝੇ ਗਏ ਸਜ਼ਾਵਾਂ ਪਾ ਗਏ। ਜਿਨ੍ਹਾਂ ਖਿਦਮਤਾਂ ਕੀਤੀਆਂ ਸਨ ਇਨਾਮ ਪਾ ਗਏ ਤੇ ਇਸ ਦਿਨ ਪਾਤਸ਼ਾਹ ਲਾਹੌਰ ਸ਼ਹਿਰ ਦਾਖਲ ਹੋਇਆ। ਗੋਇਆ ਇਸ ਤਾਰੀਖ ਖੁਸਰੋ ਦਾ ਮਾਮਲਾ ਮੁੱਕ ਚੁੱਕਾ ਸੀ,ਦੋਸ਼ੀ ਡੰਡੇ ਗਏ,ਸਹਾਇਕ ਇਨਾਮੇ ਗਏ। ਪਰ ਗੁਰੂ ਸਾਹਿਬ ਦੇ ਖੁਸਰੋ ਨੂੰ ਮਿਲਣ ਦੀ ਗੱਲ ਅਜੇ ਵੀ ਪਾਤਸ਼ਾਹ ਨੂੰ ਨਹੀ ਸੁਣਾਈ ਦੇਂਦੀ, ਕੈਸਾ ਅਚਰਜ ਹੈ। ਹੋਰ ਸੋਚ ਵਾਲੀ ਗੱਲ ਹੈ, ਹੁਣ ਤਾਂ ਦੋਸ਼ੀ ਸਾਰੇ ਗ੍ਰਿਫਤਾਰ ਹੋ ਗਏ ਸਨ ਉਨ੍ਹਾਂ ਤੋਂ ਪਾਤਸ਼ਾਹ ਦੇ ਪੱਖੀ ਅਹਿਲਕਾਰਾਂ ਨੇ ਤਸੀਹੇ ਦੇ ਦੇ ਕੇ ਯਾ ਲਾਲਚ ਪੇਸ਼ ਕਰ ਕਰ ਖੁਸਰੋ ਦੇ ਪੱਖੀਆਂ ਦੇ ਵੇਰਵੇ ਜ਼ਰੂਰ ਪੁੱਛੇ ਹੋਣਗੇ, ਪਰ ਕਿਤੋ ਕਿਤੋ ਕੋਈ ਗੱਲ ਸਤਿਗੁਰਾਂ ਦੇ ਮਿਲਣ ਦੀ ਇਨ੍ਹਾਂ ਤੋ ਵੀ ਨਾ ਮਿਲੀ। ਜੇ ਸਾਰੇ ਖੁਸਰੋ ਦੇ ਨਾਲ ਸਨ, ਜੇ ਗੁਰੂ ਜੀ ਨੂੰ ਖੁਸਰੋ ਮਿਲਿਆ ਹੁੰਦਾ ਤਾਂ ਸਭ ਨੂੰ ਪਤਾ ਹੁੰਦਾ। ਹੁਣ ਹੋਰ ਦੇਖੋ 9 ਤੋਂ ਬਾਦ 22 ਤਾਰੀਖ ਤੱਕ 13 ਕੁ ਦਿਨ ਹੋਰ ਬੀਤ ਜਾਂਦੇ ਹਨ। ਗੋਯਾ ਮਾਮਲੇ ਮਿਟ ਚੁਕੇ ਨੂੰ 13 ਕੁ ਦਿਨ ਹੋਰ ਉਪਰ ਲੰਘ ਗਏ ਹਨ। 22 ਤਾਰੀਖ ਮੁਹੱਰਮ (20 ਮਈ) ਤੋਂ ਬਾਦ ਕਿਸੇ ਦਿਨ ਪਾਤਸ਼ਾਹ ਨੂੰ ਗੁਰੂ ਸਾਹਿਬ ਬਾਬਤ ਅਚਾਨਕ ਖਬਰ ਮਿਲਦੀ ਹੈ। (ਗੁਰੂ ਸਾਹਿਬ ਦੀ ਸ਼ਹਾਦਤ 29 ਮਈ ਨੂੰ ਹੈ, ਤ੍ਰੈ ਚਾਰ ਦਿਨ ਦੇ ਤਸੀਹੇ ਹਨ। ਇਕ ਅਧ ਦਿਨ ਪਹਿਲੇ ਖ਼ਬਰ ਮਿਲੀ ਹੋਈ ਸੀ। ਸੋ 24 ਯਾ 25 ਮਈ ਦੇ ਕਰੀਬ ਖਬਰ ਮਿਲੀ।